# ਦੋ ਸ਼ਬਦ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਾਣੀ-ਸੰਦੇਸ਼ ਨੂੰ ਇਕ ਸਰਬਸਾਂਝੇ ਪ੍ਰਵਚਨ ਵਜੋਂ ਮਿਲ ਰਹੇ ਵਿਚਾਰਧਾਰਕ ਹੁੰਗਾਰੇ ਨਾਲ ਬਾਣੀ ਅਧਿਐਨ, ਅਧਿਆਪਨ ਤੇ ਖੋਜ ਦੀ ਅਕਾਦਮਿਕਤਾ ਵੱਲ ਦੁਨੀਆਂ ਭਰ ਦੇ ਵਿਦਵਾਨਾਂ ਦਾ ਧਿਆਨ ਕੇਂਦਰਿਤ ਹੋਇਆ ਹੈ। ਫਲਸਰੂਪ, ਇਸ ਸਿਧਾਂਤਕ ਖੇਤਰ ਨਾਲ ਜੁੜੇ ਹੋਏ ਅਦਾਰਿਆਂ ਅਤੇ ਸੰਸਥਾਵਾਂ ਨੂੰ ਅਕਾਦਮਿਕ ਭਾਈਚਾਰੇ ਨੇ ਬਹੁਤ ਗਹੁ ਨਾਲ ਵੇਖਣਾ ਸ਼ੁਰੂ ਕਰ ਦਿੱਤਾ ਹੈ। ਇਸ ਨਾਲ ਜਿੱਥੇ ਸਿੱਖ ਸਟੱਡੀਜ਼ ਨਾਲ ਸੰਬੰਧਿਤ ਸੰਸਥਾਵਾਂ ਦੀਆਂ ਜ਼ਿੰਮੇਵਾਰੀਆਂ ਵਿਚ ਵਾਧਾ ਹੋਇਆ ਹੈ, ਉਥੇ ਸਮਕਾਲ ਦੀਆਂ ਨਵੀਆਂ ਅੰਤਰ-ਦ੍ਰਿਸ਼ਟੀਆਂ ਅਤੇ ਖੋਜ-ਵਿਧੀਆਂ ਵਿਚ ਹੋ ਰਹੇ ਪਾਸਾਰ ਨਾਲ ਕਈ ਚੁਣੌਤੀਆਂ ਵੀ ਪੈਦਾ ਹੋ ਗਈਆਂ ਹਨ। ਮੁੱਖ ਜ਼ਿੰਮੇਵਾਰੀ ਜਾਂ ਚੁਣੌਤੀ ਬਾਣੀ ਸੰਦੇਸ਼ ਦੇ ਸਰਬਸਾਂਝੇ ਪ੍ਰਵਚਨ ਨੂੰ ਸੁਖੈਨ ਰੂਪ ਵਿਚ ਪ੍ਰਚਾਰਨ ਅਤੇ ਪ੍ਰਸਾਰਨ ਦੀ ਹੈ। ਅੱਜ ਜਦ ਸਮੁੱਚਾ ਸੰਸਾਰ ਰੰਗ, ਨਸਲ, ਸਭਿਅਤਾ, ਬੋਲੀ ਆਦਿ ਦੀ ਪਛਾਣ ਦੇ ਵੱਡੇ ਤੇ ਜਟਿਲ ਭੇੜ ਸਦਕਾ ਸੰਕਟ ਗ੍ਰਸਤ ਹੈ, ਇਸ ਨਾਲ ਅਕਾਦਮਿਕ ਪ੍ਰਸੰਗ ਵਿਚ ਨਜਿੱਠਣ ਲਈ ਗੁਰੂ ਗ੍ਰੰਥ ਸਾਹਿਬ ਦਾ ਸੰਦੇਸ਼ ਹੀ ਮਾਰਗ ਦਰਸ਼ਨ ਕਰ ਸਕਦਾ ਹੈ। ਇਸ ਪਵਿੱਤਰ ਗ੍ਰੰਥ ਦਾ ਸਿਧਾਂਤਕ ਪ੍ਰਸੰਗ ਬਹੁ-ਰੰਗੇ ਸੰਸਾਰ ਦੀ ਬਹੁਲਤਾ ਨੂੰ ਬਰਾਬਰ ਵਧਣ-ਫੁੱਲਣ ਦਾ ਮੌਕਾ ਪ੍ਰਦਾਨ ਕਰਾਉਣ ਦੀ ਪੈਰਵੀ ਕਰਦਾ ਹੈ। ਬਾਣੀ ਦਾ ਵਿਚਾਰਧਾਰਕ ਪ੍ਰਵਚਨ ਰੰਗਾਂ, ਨਸਲਾਂ, ਸਭਿਆਤਾਵਾਂ ਜਾਂ ਹੋਰ ਹੱਦ-ਬੰਦੀਆਂ ਤੋਂ ਮੁਕਤ 'ਸਭਸੈ ਲਏ ਮਿਲਾਇ ਜੀਓ' ਦਾ ਨਿਵੇਕਲਾ ਸਭਿਆਚਾਰ ਸਿਰਜਦਾ ਹੈ, ਜਿਥੇ 'ਕਿਸੈ ਨ ਦਿਸਹਿ ਬਾਹਰਾ ਜੀਓ' ਅਤੇ 'ਰੰਗ ਪਰੰਗ ਉਪਾਰਜਨਾ' ਦੀ 'ਬਹੁ ਬਿਧਿ ਸ੍ਰਿਸਟਿ' ਵਿਚ 'ਨਾ ਕੋ ਮੇਰਾ ਦੁਸਮਨੁ ਰਹਿਆ ਨ ਹਮ ਕਿਸ ਕੇ ਬੈਰਾਈ' ਦਾ ਪ੍ਰਵਚਨ ਸਰਬਸਾਂਝੇ ਸੰਸਾਰ ਨੂੰ ਨਾਲ ਲੈ ਕੇ ਤੁਰਦਾ ਹੈ।

ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਿਚ ਸਥਾਪਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਆਪਣੇ ਸਥਾਪਤੀ ਵਰ੍ਹੇ ਤੋਂ ਹੀ ਉਕਤ ਜ਼ਿੰਮੇਵਾਰੀਆਂ ਨਿਭਾਉਂਦਾ ਆ ਰਿਹਾ ਹੈ। ਸਮਕਾਲ ਦੇ ਬਹੁ-ਦਿਸ਼ਾਵੀ ਪ੍ਰਸੰਗ ਵਿਚ ਇਸ ਜ਼ਿੰਮੇਵਾਰੀ ਨੂੰ ਹੋਰ ਬਹੁ-ਪੱਖੀ ਤੇ ਵਿਉਂਤਬਧ ਰੂਪ ਵਿਚ ਨਿਭਾਉਣ ਲਈ ਵਿਭਾਗ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨ ਜੁਗਤਿ ਦੇ ਨਾਲ ਨਾਲ ਉਸ ਦੇ ਵਿਲੱਖਣ ਤੱਤਾਂ ਅਤੇ ਸੰਕਲਪਾਂ ਉਪਰ ਸਿੱਖ ਧਰਮ ਦੇ ਪ੍ਰਬੁੱਧ ਚਿੰਤਕਾਂ ਕੋਲੋਂ ਪੁਸਤਕਾਂ ਤਿਆਰ ਕਰਾਉਣ ਦੀ ਵਿਉਂਤ ਬਣਾਈ ਗਈ ਸੀ। ਹਥਲੀ ਪੁਸਤਕ 'ਸ੍ਰੀ ਗੁਰੂ ਗ੍ਰੰਥ ਸਾਹਿਬ : ਰੂਪ-ਵਿਧਾਨ' ਇਸੇ ਲੜੀ ਦਾ ਹਿੱਸਾ ਹੈ। ਮੇਰਾ ਪੂਰਨ ਵਿਸ਼ਵਾਸ ਹੈ

ਕਿ ਇਸ ਪੁਸਤਕ ਵਿਚ ਕੀਤੀ ਗਈ ਵਿਚਾਰ ਚਰਚਾ, ਲਾਭਕਾਰੀ ਅਤੇ ਪ੍ਰੇਰਣਾਦਾਇਕ ਸਿੱਧ ਹੋਵੇਗੀ।

ਮੈਂ ਇਸ ਨੂੰ ਧਰਮ ਅਧਿਐਨ ਦੇ ਖੇਤਰ ਵਿਚ ਕੰਮ ਕਰ ਰਹੇ ਖੋਜਾਰਥੀਆਂ, ਵਿਦਵਾਨਾਂ ਅਤੇ ਜਗਿਆਸੂਆਂ ਲਈ ਪੇਸ਼ ਕਰਨ ਵਿਚ ਹਿੱਸੇਦਾਰ ਹੋਣ ਦੇ ਨਾਲ ਨਾਲ ਅਕਾਦਮਿਕ ਅਦਾਰੇ ਦੇ ਮੁਖੀ ਦੀ ਜ਼ਿੰਮੇਵਾਰੀ ਨਿਭਾ ਕੇ ਫ਼ਖ਼ਰ ਮਹਿਸੂਸ ਕਰਦਾ ਹਾਂ।

ਪੰਜਾਬੀ ਯੂਨੀਵਰਸਿਟੀ
ਪਟਿਆਲਾ

**ਜਸਪਾਲ ਸਿੰਘ (ਡਾ.)**
ਵਾਈਸ-ਚਾਂਸਲਰ

# ਵਿਭਾਗੀ ਸ਼ਬਦ

ਪੰਜਾਬੀ ਯੂਨੀਵਰਸਿਟੀ, ਪਟਿਆਲਾ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਧਰਮ ਗ੍ਰੰਥ ਦੇ ਨਾਂ 'ਤੇ ਸਥਾਪਿਤ ਦੁਨੀਆਂ ਦਾ ਇੱਕੋ ਇੱਕ ਨਿਵੇਕਲਾ ਵਿਭਾਗ ਹੈ। ਯੂਨੀਵਰਸਿਟੀ ਦੇ ਖੋਜ ਵਿਭਾਗਾਂ ਵਿੱਚ ਇਸ ਵਿਭਾਗ ਦਾ ਆਪਣਾ ਵਿਲੱਖਣ ਅਤੇ ਅਹਿਮ ਸਥਾਨ ਹੈ। 1962 ਵਿੱਚ ਪੰਜਾਬੀ ਯੂਨੀਵਰਸਿਟੀ ਦੀ ਅਰੰਭਤਾ ਜਿਨ੍ਹਾਂ ਵਿਭਾਗਾਂ ਨੂੰ ਲੈ ਕੇ ਹੋਈ, ਉਨ੍ਹਾਂ ਸਾਰਿਆਂ ਦਾ ਸਬੰਧ ਅਧਿਆਪਨ ਨਾਲ ਸੀ। ਯੂਨੀਵਰਸਿਟੀ ਦਾ ਸੁਪਨਾ ਸਾਕਾਰ ਕਰਨ ਵਾਲਿਆਂ ਦੇ ਮਨ ਵਿੱਚ ਇੱਕ ਨਵਾਂ ਪ੍ਰਸ਼ਨ ਪੈਦਾ ਹੋਇਆ ਕਿ ਜੇਕਰ ਯੂਨੀਵਰਸਿਟੀਆਂ ਦਾ ਕੰਮ ਕੇਵਲ ਅਧਿਆਪਨ ਹੀ ਪ੍ਰਵਾਨ ਕਰ ਲਿਆ ਗਿਆ ਤਾਂ ਯੂਨੀਵਰਸਿਟੀਆਂ ਤੇ ਕਾਲਜਾਂ ਦੇ ਫਰਕ ਨੂੰ ਕਿਸ ਤਰ੍ਹਾਂ ਪਰਿਭਾਸ਼ਿਤ ਕੀਤਾ ਜਾਵੇਗਾ। ਪੈਦਾ ਹੋਏ ਇਸ ਪ੍ਰਸ਼ਨ ਦਾ ਉੱਤਰ ਲੱਭਣ ਲਈ ਕੀਤੇ ਗਏ ਮੰਥਨ ਵਿੱਚੋਂ ਖੋਜ ਵਿਭਾਗਾਂ ਦਾ ਸੰਕਲਪ ਸਾਹਮਣੇ ਆਇਆ। ਚਾਰ ਖੋਜ ਵਿਭਾਗ ਸਥਾਪਿਤ ਕੀਤੇ ਗਏ, ਜਿਨ੍ਹਾਂ ਵਿੱਚੋਂ ਇੱਕ ਵਿਭਾਗ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ ਹੈ।

ਇਸ ਦੇ ਫਾਊਂਡਰ ਮੁਖੀ ਦਾ ਕਾਰਜ ਭਾਰ ਡਾ. ਤਾਰਨ ਸਿੰਘ ਜੀ ਨੇ ਸੰਭਾਲਿਆ ਸੀ, ਜੋ ਸਿੱਖ ਧਰਮ ਦੇ ਸਥਾਪਿਤ ਚਿੰਤਕ ਸਨ। ਵਿਭਾਗ ਦੀ ਸਿਰਜਣਾ ਦਾ ਮੁੱਖ ਉਦੇਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਚਾਰਧਾਰਾ ਦਾ ਪ੍ਰਕਾਸ਼ਨ ਕਰਨਾ ਨਿਸ਼ਚਿਤ ਕੀਤਾ ਗਿਆ ਸੀ। ਸਿੱਖ ਧਰਮ ਦੇ ਬਾਨੀਆਂ ਨੇ ਜਿਨ੍ਹਾਂ ਅਧਿਆਤਮਕ, ਦਾਰਸ਼ਨਿਕ, ਇਤਿਹਾਸਕ ਅਤੇ ਸਭਿਆਚਾਰਕ ਸੰਕਲਪਾਂ ਦੀ ਗੱਲ ਬਾਣੀ ਰੂਪ ਵਿੱਚ ਕੀਤੀ ਸੀ, ਉਨ੍ਹਾਂ ਸੰਕਲਪਾਂ ਨੂੰ ਸੌਖੇ ਢੰਗ ਨਾਲ ਪ੍ਰਕਾਸ਼ਤ ਕਰਕੇ, ਇਸ ਖੇਤਰ ਵਿੱਚ ਕੰਮ ਕਰ ਰਹੇ ਵਿਦਵਾਨਾਂ ਦੇ ਖੋਜ ਕਾਰਜਾਂ ਨੂੰ ਜ਼ਰਖੇਜ਼ ਬਣਾਉਣ ਵਿੱਚ ਹਿੱਸੇਦਾਰ ਹੋਣ ਦੀ ਭੂਮਿਕਾ ਨੂੰ ਵੀ ਨਿਭਾਉਣਾ ਸੀ।

ਜਿਨ੍ਹਾਂ ਯੁੱਗ-ਪੁਰਸ਼ਾਂ ਦੀ ਪਹਿਲਕਦਮੀ ਤੇ ਦੂਰਅੰਦੇਸ਼ੀ ਸਦਕਾ, ਇਸ ਵਿਭਾਗ ਦਾ ਵਿਚਾਰ ਹਕੀਕਤ ਬਣਿਆ, ਉਹ ਜਾਣਦੇ ਸਨ ਕਿ ਅਜਿਹਾ ਵਿਭਾਗ ਹੀ ਇਸ ਖਿੱਤੇ ਨਾਲ ਜੁੜੇ ਹੋਏ ਲੋਕਾਂ ਨੂੰ ਆਪਣੀ ਵਿਰਾਸਤ ਦੇ ਫ਼ਖ਼ਰ ਨਾਲ ਜੋੜ ਸਕਦਾ ਹੈ, ਕਿਉਂਕਿ ਕੋਈ ਵੀ ਕੌਮ ਜਾਂ ਖਿੱਤਾ ਜੇਕਰ ਆਪਣੀ ਵਿਰਾਸਤ ਦੇ ਫ਼ਖ਼ਰ ਨੂੰ ਨਾਮ-ਸਿਮਰਨ ਵਾਂਗ ਆਪਣੀ ਜ਼ਿੰਦਗੀ ਦਾ ਹਿੱਸਾ ਨਹੀਂ ਬਣਾਉਂਦਾ ਤਾਂ ਉਸਦੀ ਵਚਨਬੱਧਤਾ ਉਪਰ ਪ੍ਰਸ਼ਨ-ਚਿੰਨ੍ਹ ਖੜ੍ਹਾ ਹੋ ਜਾਂਦਾ ਹੈ। ਉਪਰੋਕਤ ਵਿਭਾਗ ਨੇ ਆਪਣੀ ਸਮਰੱਥਾ ਅਨੁਸਾਰ ਵਿਰਾਸਤ ਦੇ ਫ਼ਖ਼ਰ ਨੂੰ ਲੋਕ ਹਿਰਦਿਆਂ ਦਾ ਹਿੱਸਾ ਬਣਾਉਣ ਲਈ ਨਿਰੰਤਰ ਕਾਰਜ ਕੀਤੇ ਹਨ ਅਤੇ ਆਪਣੀ ਸਥਾਪਤੀ ਤੋਂ ਲੈ ਕੇ ਅੱਜ ਤੱਕ ਆਪਣੀਆਂ ਅਕਾਦਮਿਕ ਗਤੀਵਿਧੀਆਂ ਨਾਲ ਯੂਨੀਵਰਸਿਟੀ ਦੇ ਗਿਆਨ ਨੂੰ ਜ਼ਰਖੇਜ਼ ਬਣਾਉਣ ਲਈ ਹਰ ਸੰਭਵ ਯਤਨ ਕੀਤਾ ਹੈ। ਵਿਭਾਗ ਦੀਆਂ ਪ੍ਰਕਾਸ਼ਨਾਵਾਂ, ਉਪਰੋਕਤ ਦੀ ਇੱਕ ਪੁਖਤਾ ਉਦਾਹਰਣ ਹਨ।

ਪਿਛਲੇ ਸਮੇਂ ਵਿੱਚ ਡਾ. ਜਸਪਾਲ ਸਿੰਘ, ਵਾਈਸ-ਚਾਂਸਲਰ ਦੀ ਅਗਵਾਈ ਵਿੱਚ ਜਿਥੇ ਯੂਨੀਵਰਸਿਟੀ ਨੇ ਨਵੀਆਂ ਪੁਲਾਂਘਾਂ ਪੁੱਟੀਆਂ, ਉਥੇ ਵਿਭਾਗ ਦੇ ਵਰਤਮਾਨ ਸਰੂਪ ਸਬੰਧੀ ਵੀ ਨਵੇਂ ਫੈਸਲੇ ਲਏ ਗਏ ਹਨ। ਵਿਸ਼ਵੀਕਰਨ ਦੇ ਆਧੁਨਿਕ ਦੌਰ ਵਿੱਚ ਜਦੋਂ ਸਮੁੱਚੇ ਅਕਾਦਮਿਕ ਸੰਸਾਰ ਵਿੱਚ ਨਵੀਆਂ ਅੰਤਰਦ੍ਰਿਸ਼ਟੀਆਂ ਦਾ ਆਗਮਨ ਹੋਇਆ ਤਾਂ ਅਧਿਐਨ ਅਤੇ ਅਧਿਆਪਨ ਵਿਭਾਗਾਂ ਦੀ ਕਾਰਜਵਿਧਾ ਦੀ ਪੁਨਰ ਸਮੀਖਿਆ ਦਾ ਪ੍ਰਸ਼ਨ ਪੈਦਾ ਹੋ ਗਿਆ। ਨਤੀਜਾ ਇਹ ਸਾਹਮਣੇ ਆਇਆ ਕਿ ਇਕੱਲਾ ਅਧਿਐਨ ਜਾਂ ਇਕੱਲਾ ਅਧਿਆਪਨ ਮਨੁੱਖੀ ਗਿਆਨ ਭੁੱਖ ਦੀ ਸੰਤੁਸ਼ਟੀ ਨਹੀਂ ਕਰ ਸਕਦਾ। ਇਸ ਲਈ ਅਧਿਐਨ ਦੇ ਨਾਲ ਅਧਿਆਪਨ ਅਤੇ ਅਧਿਆਪਨ ਦੇ ਨਾਲ ਅਧਿਐਨ ਲਾਜ਼ਮੀ ਮੰਨ ਲਿਆ ਗਿਆ ਹੈ। ਫਲਸਰੂਪ (2011-12) ਦੇ ਅਕਾਦਮਿਕ ਸਾਲ ਵਿੱਚ ਇੱਕ ਨਵਾਂ ਫੈਸਲਾ ਲਿਆ ਗਿਆ, ਜਿਸ ਅਧੀਨ ਵਿਭਾਗ ਵਿੱਚ 'ਸਕੂਲ ਆਫ ਸਿੱਖ ਥਿਆਲੋਜੀ' ਦੀ ਸਥਾਪਨਾ ਕੀਤੀ ਗਈ। ਭਾਰਤੀ ਭੂ-ਮੰਡਲ ਦੇ ਅਕਾਦਮਿਕ ਜਗਤ ਵਿੱਚ ਇਹ ਇੱਕੋ ਇੱਕ ਪਹਿਲਾ ਵਿਭਾਗ ਹੈ ਜਿਸ ਦਾ ਅਧਿਆਪਨ ਰਵਾਇਤੀ ਕੋਰਸਾਂ ਤੋਂ ਹਟ ਕੇ ਹੈ।

ਅਧਿਐਨ ਦੇ ਖੇਤਰ ਵਿੱਚ ਕੁਝ ਨਵਾਂ ਸਾਹਮਣੇ ਲਿਆਉਣ ਦੀ ਸੋਚ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਤੇ ਸੰਕਲਪੀ ਵਿਧਾਨ ਦੇ ਕੁਝ ਅਹਿਮ ਪਹਿਲੂਆਂ ਉਤੇ ਪੁਸਤਕਾਂ ਲਿਖਵਾਉਣ ਦਾ ਫੈਸਲਾ ਕੀਤਾ ਗਿਆ। ਇਸ ਕਾਰਜ ਲਈ ਸਿੱਖ ਧਰਮ ਨਾਲ ਵਾਬਸਤਾ ਉੱਘੇ ਚਿੰਤਕਾਂ ਦੀ ਚੋਣ ਕੀਤੀ ਗਈ। ਉਨ੍ਹਾਂ ਨੂੰ ਬੇਨਤੀ ਕੀਤੀ ਗਈ ਕਿ ਉਹ ਆਪਣੇ ਇਸ ਵਿਰਾਸਤੀ ਫ਼ਖ਼ਰ ਨੂੰ ਰੂਪਮਾਨ ਕਰਨ ਲਈ ਵਿਭਾਗ ਨੂੰ ਸਹਿਯੋਗ ਦੇਣ ਤਾਂ ਜੋ ਬਣਾਈ ਯੋਜਨਾ ਨੂੰ ਅਮਲੀ ਰੂਪ ਦਿੱਤਾ ਜਾ ਸਕੇ। ਉਨ੍ਹਾਂ ਦਾ ਉਦਾਰ-ਚਿਤ ਹੁੰਗਾਰਾ ਸਾਡੀ ਸਫਲਤਾ ਦਾ ਰਾਜ਼ ਬਣਿਆ। ਹਥਲੀ ਪੁਸਤਕ ਨੂੰ 'ਸ੍ਰੀ ਗੁਰੂ ਗ੍ਰੰਥ ਸਾਹਿਬ : ਰੂਪ-ਵਿਧਾਨ' ਸਿਰਲੇਖ ਅਧੀਨ ਛਾਪਿਆ ਜਾ ਰਿਹਾ ਹੈ। ਇਸਨੂੰ ਲਿਖਣ ਦਾ ਕਾਰਜ ਸੁਪ੍ਰਸਿਧ ਵਿਦਵਾਨ ਡਾ. ਮਹਿੰਦਰ ਕੌਰ ਗਿਲ, ਨੂੰ ਸੌਂਪਿਆ ਗਿਆ ਸੀ, ਜਿਨ੍ਹਾਂ ਨੇ ਬਹੁਤ ਮਿਹਨਤ ਅਤੇ ਲਗਨ ਨਾਲ ਇਹ ਕੰਮ ਕੀਤਾ। ਮੈਨੂੰ ਵਿਸ਼ਵਾਸ ਹੈ ਕਿ ਇਸ ਖੇਤਰ ਵਿੱਚ ਕਾਰਜਸ਼ੀਲ ਵਿਦਵਾਨ, ਜਗਿਆਸੂ ਅਤੇ ਖੋਜਾਰਥੀ ਇਸ ਪੁਸਤਕ ਤੋਂ ਲਾਭ ਉਠਾਉਣਗੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ
ਪੰਜਾਬੀ ਯੂਨੀਵਰਸਿਟੀ, ਪਟਿਆਲਾ

**ਸਰਬਜਿੰਦਰ ਸਿੰਘ (ਡਾ.)**
ਪ੍ਰੋਫੈਸਰ ਤੇ ਮੁਖੀ

# ਭੂਮਿਕਾ

'ਬਾਣੀ ਰੂਪ-ਵਿਧਾਨ' ਪੁਸਤਕ ਦੀ ਤਿਆਰੀ ਕਰਦੇ ਸਮੇਂ ਇਕ ਸੁਆਲ ਮੇਰੇ ਜ਼ਿਹਨ ਵਿਚ ਕੰਮ ਕਰਦਾ ਰਿਹਾ ਹੈ ਕਿ ਬਾਣੀ ਦੇ ਵਿਧਾਨ ਨੂੰ ਜਾਨਣ ਦੀ ਲੋੜ ਕਿਉਂ ਮਹਿਸੂਸ ਕੀਤੀ ਗਈ ਹੈ? ਸ੍ਰੀ ਗੁਰੂ ਗ੍ਰੰਥ ਸਾਹਿਬ ਸਾਡੀ ਅਮੋਲਕ ਵਿਰਾਸਤ ਹਨ। ਸਾਡੇ ਇਸ਼ਟ ਹਨ। ਇਹ ਜਾਗਦੀ ਜੋਤ, ਸਰਬ ਕਲਾ ਭਰਪੂਰ, ਸਾਡੀ ਸਦੀਵੀ ਪ੍ਰੇਰਣਾ ਦੇ ਸ੍ਰੋਤ ਹਨ। ਇਹ ਇਲਾਹੀ ਪੈਗਾਮ ਜੋ ਆਤਮ ਦਰਸ਼ੀ ਸਤਿਗੁਰਾਂ ਨੂੰ ਹੁੰਦਾ ਰਿਹਾ, ਉਸਦਾ ਪ੍ਰਕਾਸ਼ ਰੂਪ ਹਨ। ਇਸ ਵਿਚ "ਧੁਰ ਕੀ ਬਾਣੀ" ਦੇ ਰਾਹੀਂ ਉਸ ਅਗਮ ਅਗੋਚਰ ਸਾਹਿਬ ਦੇ ਅਨੇਕਾਂ ਰੂਪ ਸਸ਼ੋਭਤ ਹਨ। ਉਹ ਕਦੀ "ਕਰਤਾ ਪੁਰਖ ਨਿਰਭਉ ਨਿਰਵੈਰ ਅਕਾਲ ਮੂਰਤਿ" ਦੇ ਰੂਪ ਵਿਚ ਤੇ ਕਦੀ "ਅਤਿ ਸੁੰਦਰ ਮਨ ਮੋਹਨਾ ਘਟ ਸੋਹਨਾ ਪ੍ਰਾਣ ਅਧਾਰਾ" ਦੇ ਰੂਪ ਵਿਚ ਵਿਦਮਾਨ ਹਨ। ਇਹਨਾਂ ਰਾਹੀਂ ਸਰਬਕਾਲੀ "ਸਤਿ" ਦਾ ਬਖਾਨ ਹੋਇਆ ਹੈ। ਇਹ ਆਤਮਕ ਵਿਚਾਰ ਦਾ ਸਰਬੋਤਮ ਖਜ਼ਾਨਾ ਹੈ। ਇਸ ਰਾਹੀਂ ਅਖੰਡ ਭਾਰਤੀ ਅਧਿਆਤਮਕ ਚਿੰਤਨ ਨੂੰ ਬੋਲ ਮਿਲੇ ਹਨ।

"ਚਾਰੇ ਵੇਦ ਹੋਇ ਸਚਿਆਰ ਪੜਹਿ ਗੁਣਹਿ ਤਿਨ ਚਾਰ ਵੀਚਾਰ॥
ਭਾਉ ਭਗਤ ਕਰ ਨੀਚ ਸਦਾਏ ਤਉ ਨਾਨਕ ਮੋਖੰਤਰ ਪਾਏ॥"

(ਅੰਗ, 470)

ਜ਼ਾਹਿਰ ਹੈ ਵੇਦ ਬ੍ਰਹਮ ਤੇ ਧਰਮ ਗਿਆਨ ਦੇ ਮੂਲ ਬੁਨਿਆਦੀ ਗ੍ਰੰਥ ਹਨ। ਬ੍ਰਹਮ ਗਿਆਨ ਰੂਪ ਹੈ ਤੇ ਧਰਮ ਕਿਰਿਆ ਰੂਪ। ਨਿਆਇ ਸ਼ਾਸਤ੍ਰ ਅਨੁਸਾਰ ਗਿਆਨ ਤੋਂ ਇਛਾ ਪੈਦਾ ਹੁੰਦੀ ਹੈ। ਇੱਛਾ ਤੋਂ ਕ੍ਰਿਤੀ ਅਥਵਾ ਜਤਨ, ਕ੍ਰਿਤੀ ਤੋਂ ਕਰਮ (ਕਿਰਿਆ) ਇਹੀ ਕਿਰਿਆ ਜਦੋਂ ਸਿੱਧ ਅਵਸਥਾ ਨੂੰ ਪਹੁੰਚਦੀ ਹੈ ਤਾਂ ਸਿੱਧੀ ਰੂਪ ਵਿਚ ਸੰਪੰਨ ਹੁੰਦੀ ਹੈ। ਬ੍ਰਹਿਮੰਡ ਵਿਚ ਚੇਤਨ (ਗਿਆਨ ਰੂਪ ਮਨੁੱਖ) ਅਰਧ ਚੇਤਨ (ਬਨਸਪਤੀ) ਤੇ ਅਚੇਤਨ (ਪੱਥਰ) ਵਿਚ ਤੇ ਗਿਆਨ ਤੋਂ ਬਿਨਾ ਹੋਰ ਕੁਝ ਵੀ ਦਿਖਾਈ ਨਹੀਂ ਦੇਂਦਾ। ਜ਼ਾਹਿਰ ਹੈ, ਸ੍ਰਿਸ਼ਟੀ ਦੀ ਮੂਲ ਸ਼ਕਤੀ ਕੋਈ ਅਜੇਹੀ ਹੋਂਦ ਹੈ ਜੋ ਕਿਰਿਆ ਅਤੇ ਗਿਆਨ ਰੂਪ ਹੈ। ਸਾਰਾ ਜਗਤ ਹਰ ਪਲ, ਹਰ ਛਿਣ ਬਦਲ ਰਿਹਾ ਹੈ ਪਰ ਤਬਦੀਲੀ ਦੇ ਨਾਲ ਸਥਿਰਤਾ ਦਾ ਆਭਾਸ ਵੀ ਹੁੰਦਾ ਹੈ। ਜਗਤ ਦਾ ਮੂਲ ਅਧਾਰ ਤਬਦੀਲੀ ਤੇ ਸਥਿਰਤਾ ਹੈ। ਇਸੇ ਨੂੰ ਪਰਿਵਰਤਨਸ਼ੀਲਤਾ ਅਤੇ ਸਥਿਤੀਸ਼ੀਲਤਾ ਦੋ ਤੱਤ ਕਿਹਾ ਗਿਆ ਹੈ। ਦਰਸ਼ਨ ਵਿਚ ਇਸੇ ਨੂੰ ਕ੍ਰਮਵਾਰ ਮਾਇਆ ਅਤੇ ਬ੍ਰਹਮ ਕਿਹਾ ਗਿਆ ਹੈ। ਕਿਰਿਆ ਅਤੇ ਗਿਆਨ ਜਾਂ ਕਹੋ ਮਾਇਆ ਅਤੇ ਬ੍ਰਹਮ ਦੋਹਾਂ ਵਿਚ ਛੇ ਛੇ ਨਿਯਮ ਕੰਮ ਕਰਦੇ ਹਨ :

**ਮਾਇਆ ਜਾਂ ਕਿਰਿਆ ਦੇ ਛੇ ਨੇਮ :**

(1) ਜਾਯਤੇ – ਪੈਦਾ ਹੋਣਾ

(2) ਅਸਤੀ – ਹੈ, ਪ੍ਰਤੀਤ ਹੋਣਾ

(3) ਵਿਪ੍ਰਣਮਤੇ – ਤਬਦੀਲ ਹੋਣਾ
(4) ਵਰਧਤੇ – ਵਧਣਾ
(5) ਅਪਖਸ਼ਤੇ – ਕਮਜ਼ੋਰ ਹੋਣਾ
(6) ਵਿਨਸ਼ਅਤੀ – ਨਾਸ ਹੋਣਾ

**ਬ੍ਰਹਮ ਅਤੇ ਗਿਆਨ ਦੇ ਵੀ ਛੇ ਨੇਮ ਹਨ :**

(1) ਸਤਿ – ਇਕ ਰਸ ਰਹਿਣਾ
(2) ਚਿਤ – ਚੇਤਨ ਜਿਸ ਨਾਲ ਹਰ ਵਸਤੂ ਵਿਚ ਚੇਤੰਨਤਾ ਆਉਂਦੀ ਹੈ
(3) ਆਨੰਦ – ਖੇੜਾ, ਮੰਗਲ, ਪ੍ਰਸੰਨਤਾ
(4) ਅਸਤੀ – ਹੈ, ਹਰ ਹਾਲ ਵਿਚ ਮੌਜੂਦ ਹੈ
(5) ਭਾਂਤੀ – ਪ੍ਰਤੀਤ ਹੋਣਾ
(6) ਪ੍ਰਿਅ – ਪਿਆਰਾ ਜਾਂ ਮੋਹਕ

ਇਹਨਾਂ ਦੋਹਾਂ ਦੇ ਮੇਲ ਤੋਂ ਹੀ ਜਗਤ-ਰਚਨਾ ਦਾ ਕੁਲ ਕਾਰ ਵਿਹਾਰ ਚਲ ਰਿਹਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਸਤੂ-ਸਾਮਗ੍ਰੀ ਅਨੁਰਾਗਾਤਮਕ ਅਨੁਭਵ ਸਿੱਧ ਬਿਰਤੀ ਨਾਲ ਸਰਾਬੋਰ ਹੈ। ਬਾਣੀਕਾਰ ਪ੍ਰਭੂ ਭਗਤੀ ਵਿਚ ਇਕ ਰਸ ਗੁੱਧੇ ਬ੍ਰਹਮ ਦੇ ਰੱਸਤਵ ਨੂੰ ਪ੍ਰਾਪਤ ਹੋ ਰਹੇ ਹਨ। ਹੁਣ ਇਕ ਬੁਨਿਆਦੀ ਪ੍ਰਸ਼ਨ ਸਨਮੁਖ ਹੁੰਦਾ ਹੈ, ਭਗਤੀ ਭਾਵਨਾ ਦਾ ਸੰਚਾਰ-ਮਾਧਿਅਮ ਕੀ ਹੈ? ਬਾਣੀ-ਰਚਨਾ ਦਾ ਪਾਠ ਇਸ ਤੱਥ ਦਾ ਇਜ਼ਹਾਰ ਕਰਦਾ ਹੈ ਕਿ ਬਾਣੀਕਾਰ ਸਾਹਿਤ-ਰੂਪਾ ਦੀ ਤਕਨੀਕੀ ਜੁਗਤਾਂ ਦੇ ਪਹਿਲੂਆਂ ਤੋਂ ਚੰਗੀ ਤਰ੍ਹਾਂ ਜਾਣੂ ਸਨ। ਅੱਜ ਦਾ ਪਾਠਕ ਬਾਣੀ ਦੇ Texture ਤੋਂ ਤਾਂ ਜਾਣਕਾਰ ਹੋ ਹੀ ਜਾਂਦਾ ਹੈ, ਚਾਹੇ ਕਥਾ ਰਾਹੀਂ ਜਾਂ ਕੀਰਤਨ ਦੀ ਵਿਆਖਿਆ ਰਾਹੀਂ ਪਰ ਬਾਣੀ ਦੇ Structure ਤੋਂ ਆਮ ਪਾਠਕ, ਕਥਾ ਵਾਚਕ ਤੇ ਰਾਗੀ ਜਨ ਅਵੇਸਲੇ ਹਨ। ਆਖਰਕਾਰ ਬਾਣੀ ਦਾ Texture ਤੇ Structure ਦੋਵੇਂ ਇਕ ਦੂਜੇ ਤੇ ਨਿਰਭਰ ਹਨ। ਪਰ ਸਾਡੀ ਪਛਾਣ ਦਾ ਦਾਇਰਾ Texture ਤਕ ਤਾਂ ਹੋ ਗਿਆ ਹੈ ਪਰ Structure ਸਾਥੋਂ ਦੂਰ ਹੈ। ਇਸੇ ਲਈ ਬਾਣੀ ਦੇ ਰੂਪ ਵਿਧਾਨ ਦਾ ਉਪਰਾਲਾ ਕਰਕੇ ਇਸਨੂੰ ਸਮਝਣ ਦਾ ਜਤਨ ਕੀਤਾ ਹੈ। ਇਥੇ ਇਹ ਸਪਸ਼ਟ ਕਰਨਾ ਉਚਿਤ ਹੈ ਕਿਉਂਕਿ ਬਾਣੀ ਅਧਿਐਨ ਅੰਤਰ ਨਿਰਭਰ ਤੇ ਅੰਤਰ ਸੰਬੰਧਿਤ ਹੈ, ਕਿਧਰੇ ਕਿਧਰੇ ਦੁਹਰਾਉ ਕਰਨਾ ਲਾਜ਼ਮੀ ਹੋ ਗਿਆ ਹੈ ਦੁਹਰਾਉ ਔਗਣ ਨਹੀਂ ਬਲਕਿ ਕਈ ਵੇਰਾਂ ਲਾਜ਼ਮੀ ਹੋ ਜਾਂਦਾ ਹੈ।

ਬਾਣੀਕਾਰਾਂ ਦੇ ਮੁਆਮਲੇ ਵਿਚ ਇਹ ਗੱਲ ਜਾਣਨੀ ਨਿਹਾਇਤ ਜ਼ਰੂਰੀ ਹੈ, ਉਹਨਾਂ ਨੇ ਤਕਨੀਕੀ ਜੁਗਤਾਂ ਦੀ ਵਰਤੋਂ ਜ਼ਰੂਰ ਕੀਤੀ ਹੈ, ਉਸਦੀ ਅਧੀਨਗੀ ਕਿਸੇ ਵੀ ਤਰ੍ਹਾਂ ਪ੍ਰਵਾਨ ਨਹੀਂ ਕੀਤੀ। ਇਸ ਨਤੀਜੇ ਤੇ ਪੁੱਜਣ ਲਈ ਹੀ ਬਾਣੀ-ਵਿਧਾਨ ਨੂੰ ਜਾਣਨਾ ਜ਼ਰੂਰੀ ਹੋ ਗਿਆ। ਆਖਰਕਾਰ "ਧੁਰ ਕੀ ਬਾਣੀ" ਨੂੰ ਪ੍ਰਗਟ ਹੋਣ ਲਈ ਕੋਈ 'ਸਾਂਚਾ' ਚਾਹੀਦਾ ਸੀ। ਉਹ ਕਿਹੋ ਜੇਹੇ "ਸਾਂਚੇ" ਸਨ ਜਿਹਨਾਂ ਵਿਚ ਬਾਣੀ ਦਾ ਅਗਾਜ਼ ਹੋਇਆ। ਉਹਨਾਂ ਸਾਂਚਿਆਂ ਵਿਚਲੀ ਵਸਤੂ ਦਾ ਅਗੋਂ ਵਿਭਾਜਨ ਕਿਵੇਂ ਹੋਇਆ? ਉਹ ਕਿਹਨਾਂ ਸੰਚਾਰ-ਮਾਧਿਅਮਾਂ ਰਾਹੀਂ ਪਾਠਕ ਵਰਗ ਨੂੰ ਪ੍ਰਾਪਤ ਹੋਈ। ਇਹ ਤਾਂ ਸਪਸ਼ਟ ਹੀ ਹੈ, ਬਾਣੀ ਬ੍ਰਹਮ ਦੀ ਸ਼ਬਦ-ਅਭਿਵਿਅਕਤੀ ਹੈ। ਬ੍ਰਹਮ ਜੋ ਸ਼ਬਦ ਰੂਪ ਹੈ। ਬ੍ਰਹਮ ਜੋ ਗੁਰੂ ਰੂਪ ਹੈ। ਸ਼ਬਦ ਜੋ ਗੁਰੂ ਰੂਪ ਹੈ।

ਸ਼ਬਦ ਦੀ ਹੋਂਦ ਇਲਾਹੀ ਹੈ। ਇਹ ਸ਼ਬਦ ਹੀ ਵਖ ਵਖ ਸਾਂਚੇ ਦਾ ਰੂਪ ਧਾਰਕੇ ਪ੍ਰਗਟ ਹੁੰਦੇ ਹਨ। ਕਦੀ ਇਹ ਪਦਾ-ਰੂਪ ਧਾਰਦੇ ਹਨ ਤੇ ਕਦੀ ਅਸਟਪਦੀ। ਏਸੇ ਤਰ੍ਹਾਂ ਕਦੀ ਛੰਤ ਤੇ ਕਦੇ ਅਲਾਹੁਣੀ।

ਇਹਨਾਂ ਸਾਰੇ ਰੂਪ-ਸਾਂਚਿਆਂ ਦਾ ਆਪੋ ਆਪਣਾ ਵਿਧਾਨ ਹੈ। ਅਜੋਕੇ ਸਮੀਖਿਆਕਾਰਾਂ ਨੇ ਇਸਨੂੰ (Empty forms) ਦਾ ਨਾਮ ਦਿੱਤਾ ਹੈ। ਇਸੇ ਮਨਸ਼ਾ ਅਧੀਨ ਹਥਲਾ ਅਧਿਐਨ-ਕਾਰਜ ਛੇ ਭਾਗਾਂ ਵਿਚ ਵੰਡ ਕੇ ਵਿਚਾਰਨ ਦਾ ਉਪਰਾਲਾ ਕੀਤਾ ਹੈ :-

(1) ਸ੍ਰੀ ਗੁਰੂ ਗ੍ਰੰਥ ਸਾਹਿਬ : ਇਲਾਹੀ ਬਾਣੀ

(2) ਸ੍ਰੀ ਗੁਰੂ ਗ੍ਰੰਥ ਸਾਹਿਬ : ਸਹਿਜ ਵਿਧਾਨ

(3) ਸ੍ਰੀ ਗੁਰੂ ਗ੍ਰੰਥ ਸਾਹਿਬ : ਭਾਸ਼ਾਈ ਵਿਧਾਨ

(4) ਸ੍ਰੀ ਗੁਰੂ ਗ੍ਰੰਥ ਸਾਹਿਬ : ਸੰਚਾਰ ਵਿਧਾਨ

(5) ਸ੍ਰੀ ਗੁਰੂ ਗ੍ਰੰਥ ਸਾਹਿਬ : ਸੰਪਾਦਕੀ ਵਿਧਾਨ

(6) ਸ੍ਰੀ ਗੁਰੂ ਗ੍ਰੰਥ ਸਾਹਿਬ : ਬਾਣੀ-ਬੁਣਤੀ ਵਿਧਾਨ

ਇਹ ਜ਼ਰੂਰੀ ਨਹੀਂ ਕਿ ਸਾਡੀ ਇਸ ਸੰਦਰਭ ਵਿਚ ਪ੍ਰਾਪਤੀ ਅੰਤਿਮ ਹੈ। ਅਸੀਂ ਤਾਂ ਕੇਵਲ ਜਤਨ ਹੀ ਕੀਤਾ ਹੈ। ਇਸ ਪ੍ਰਸੰਗ ਵਿਚ ਜੋ ਵੀ ਮਾੜੀ ਮੋਟੀ ਲੱਭਤ ਪ੍ਰਾਪਤ ਹੋਈ ਤੁਹਾਡੇ ਨਾਲ ਸਾਂਝਿਆ ਕਰਨ ਦੀ ਖੁਸ਼ੀ ਲੈ ਰਹੀ ਹਾਂ। ਆਸ ਹੈ, ਤੁਸੀਂ ਆਪਣੇ ਸੁਝਾਉ ਦੇਣੋਂ, ਪਿੱਛੇ ਨਹੀਂ ਹਟੋਗੇ।

ਮਹਿੰਦਰ ਕੌਰ ਗਿਲ

# ਤਤਕਰਾ


| | | |
|---|---|---|
| | ਦੋ ਸ਼ਬਦ | (iii) |
| | ਵਿਭਾਗੀ ਸ਼ਬਦ | (v) |
| | ਭੂਮਿਕਾ | (vii) |
| 1. | ਸ੍ਰੀ ਗੁਰੂ ਗ੍ਰੰਥ ਸਾਹਿਬ : ਇਲਾਹੀ ਬਾਣੀ | 1 |
| 2. | ਸ੍ਰੀ ਗੁਰੂ ਗ੍ਰੰਥ ਸਾਹਿਬ : ਸਹਿਜ ਵਿਧਾਨ | 18 |
| 3. | ਸ੍ਰੀ ਗੁਰੂ ਗ੍ਰੰਥ ਸਾਹਿਬ : ਭਾਸ਼ਾਈ ਵਿਧਾਨ | 31 |
| 4. | ਸ੍ਰੀ ਗੁਰੂ ਗ੍ਰੰਥ ਸਾਹਿਬ : ਸੰਚਾਰ ਵਿਧਾਨ | 44 |
| 5. | ਸ੍ਰੀ ਗੁਰੂ ਗ੍ਰੰਥ ਸਾਹਿਬ : ਸੰਪਾਦਕੀ ਵਿਧਾਨ | 72 |
| 6. | ਸ੍ਰੀ ਗੁਰੂ ਗ੍ਰੰਥ ਸਾਹਿਬ : ਬਾਣੀ-ਬੁਣਤੀ ਵਿਧਾਨ | 84 |
| | ਸਹਾਇਕ ਪੁਸਤਕ ਸੂਚੀ | 129 |

ਪਹਿਲਾ ਅਧਿਆਇ

# ਸ੍ਰੀ ਗੁਰੂ ਗ੍ਰੰਥ ਸਾਹਿਬ : ਇਲਾਹੀ ਬਾਣੀ

ਸ੍ਰੀ ਗੁਰੂ ਗ੍ਰੰਥ ਸਾਹਿਬ ਗੁਰਮਤਿ ਦਾ ਸੰਵਿਧਾਨ ਹਨ। ਇਸ ਪਾਵਨ ਗ੍ਰੰਥ ਦਾ ਪਾਠ ਸਿਮਰਨ, ਕੀਰਤਨ ਅਤੇ ਅਧਿਐਨ ਹਰ ਕੋਈ ਆਪੋ ਆਪਣੀ ਮਨਸਾ ਅਨੁਸਾਰ ਕਰ ਸਕਦਾ ਹੈ। ਠੀਕ, ਉਸੇ ਤਰ੍ਹਾਂ ਜਿਸ ਤਰ੍ਹਾਂ ਹਰ ਵਕੀਲ ਲੋੜ ਅਨੁਸਾਰ ਸੰਵਿਧਾਨ ਵਿਚੋਂ ਧਾਰਾ ਲੱਭਕੇ ਆਪਣਾ ਕੰਮ ਸਾਰ ਲੈਂਦਾ ਹੈ। ਇਸ ਮੁਕੱਦਸ ਗ੍ਰੰਥ ਦਾ ਘੇਰਾ ਬਹੁਤ ਵਿਸ਼ਾਲ ਹੈ। ਦਰਸ਼ਨ ਵੇਤਾ ਇਸ ਵਿਚੋਂ ਅਨੇਕਾਂ ਪ੍ਰਸ਼ਨਾਂ ਦਾ ਉੱਤਰ ਲਭ ਸਕਦੇ ਹਨ। ਸਾਇੰਸਦਾਨ ਵੰਨਸਵੰਨ ਭਵਿੱਖਮੁਖੀ ਸੰਭਾਵਨਾਵਾਂ ਦੀ ਵਿਆਖਿਆ ਪ੍ਰਾਪਤ ਕਰ ਸਕਦੇ ਹਨ। ਸਾਹਿਤ ਸ਼ਾਸਤ੍ਰੀ ਵੀ ਅਨੇਕਾਂ ਦ੍ਰਿਸ਼ਟੀਆਂ ਨਾਲ ਅਧਿਐਨ ਕਰ ਸਕਦੇ ਹਨ। ਹਰ ਦ੍ਰਿਸ਼ਟੀ ਦਾ ਆਪਣਾ ਰੂਪ-ਵਿਧਾਨ ਹੈ ਜੇਹਾ ਕਿ ਪ੍ਰਤੀਕਵਾਦ, ਅਲੰਕਾਰਵਾਦ, ਸੰਰਚਨਾਵਾਦ ਤੇ ਰੂਪਵਾਦ ਆਦਿ। ਸਾਹਿਤ ਵਿੱਚ ਹਰ ਸਮੀਖਿਆ ਵਿਧੀ ਦਾ ਆਪਣਾ ਵਿਧਾਨ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਤਰੰਗ ਅਤੇ ਬਹਿਰੰਗ ਅਨੇਕ ਮੁਖ ਪਹਿਲੂ ਹਨ। ਹਰ ਪਹਿਲੂ ਆਪਣੇ ਆਪ ਵਿੱਚ ਨਿਵੇਕਲਾ, ਸੰਪੂਰਣ, ਚਿੰਤਨਸ਼ੀਲ ਤੇ ਗੰਭੀਰਤਾ ਦਾ ਸੁਆਮੀ ਹੈ। ਇਹਨਾਂ ਤਕ ਰਸਾਈ ਕਰਨੀ ਜੇ ਅਸੰਭਵ ਨਹੀਂ ਤਾਂ ਕਠਿਨ ਜ਼ਰੂਰ ਹੈ। ਦੇਖਿਆ ਜਾਏ ਤਾਂ ਹਰ ਪਹਿਲੂ ਦਾ ਆਪੋ ਆਪਣਾ ਅਧਿਐਨ ਹੋ ਸਕਦਾ ਹੈ ਪਰ ਨਹੀਂ ਇਹ ਨਿਵੇਕਲੇ ਹੋਣ ਦੇ ਬਾਵਜੂਦ ਵੀ ਅੰਤਰ-ਸੰਬੰਧਿਤ ਅਤੇ ਅੰਤਰ-ਨਿਰਭਰ ਹਨ। ਭਾਵੇਂ ਹਰ ਪਹਿਲੂ ਦਾ ਆਪਣਾ ਰੂਪ-ਵਿਧਾਨ ਵੀ ਹੈ। ਦਰਅਸਲ, ਇਹ ਪਵਿੱਤਰ ਗ੍ਰੰਥ ਬਹੁਤ ਸਾਰੇ ਰੂਪ-ਵਿਧਾਨਾਂ ਦਾ ਮਜਮੂਆ ਹੈ। ਹਾਲ ਦੀ ਘੜੀ ਗੁਰਬਾਣੀ-ਰਚਨਾ ਵਿਚ ਰੂਪਮਾਨ ਹੋਏ ਕੁਝ ਪ੍ਰਮੁੱਖ ਰੂਪ-ਵਿਧਾਨਾਂ ਦੀ ਨਿਸ਼ਾਨਦੇਹੀ ਕਰਨ ਦੀ ਹੀ ਮਨਸ਼ਾ ਹੈ। ਇਤਨਾ ਤਾਂ ਸਪਸ਼ਟ ਹੀ ਹੈ, ਬਾਣੀ ਦੀ ਆਪਣੀ ਹੋਂਦ-ਵਿਧੀ ਅਤਿ ਵਿਲੱਖਣ ਹੈ। ਇਸ ਦੀ ਦਿੱਖ ਕਾਵਿ ਵਰਗੀ ਹੈ ਤੇ ਨਹੀਂ ਵੀ। ਕਾਰਣ, ਇਸ ਵਿੱਚ ਰਾਗ ਹੈ, ਦਰਸ਼ਨ ਹੈ, ਲੋਕ ਸੰਸਕ੍ਰਿਤੀ ਦੀ ਪਾਹ ਹੈ, ਅਨੇਕ ਮੁੱਖ ਭਾਸ਼ਾਈ ਵਿਹਾਰ ਹੈ ਤੇ ਕਾਵਿ-ਜੁਗਤਾਂ ਦੀ ਵਰਤੋਂ ਵੀ। ਜ਼ਾਹਿਰ ਹੈ, ਇਸ ਪਾਵਨ ਗ੍ਰੰਥ ਦਾ ਰੂਪ-ਵਿਧਾਨ ਖਾਸਾ ਜਟਿਲ ਹੈ ਤਾਂ ਵੀ ਸਮਝਣ ਦੇ ਜਤਨ ਵਿੱਚ ਕੁਝ ਨੁਕਤਿਆਂ ਨੂੰ ਅਧਿਐਨ ਦਾ ਅੰਗ ਬਣਾਇਆ ਜਾ ਰਿਹਾ ਹੈ। ਮਸਲਨ :

(1) ਸ੍ਰੀ ਗੁਰੂ ਗ੍ਰੰਥ ਸਾਹਿਬ : ਇਲਾਹੀ ਬਾਣੀ
(2) ਸ੍ਰੀ ਗੁਰੂ ਗ੍ਰੰਥ ਸਾਹਿਬ : ਸਹਿਜ-ਵਿਧਾਨ
(3) ਸ੍ਰੀ ਗੁਰੂ ਗ੍ਰੰਥ ਸਾਹਿਬ : ਭਾਸ਼ਾਈ ਵਿਧਾਨ
(4) ਸ੍ਰੀ ਗੁਰੂ ਗ੍ਰੰਥ ਸਾਹਿਬ : ਸੰਚਾਰ-ਵਿਧਾਨ
(5) ਸ੍ਰੀ ਗੁਰੂ ਗ੍ਰੰਥ ਸਾਹਿਬ : ਸੰਪਾਦਕੀ ਵਿਧਾਨ
(6) ਸ੍ਰੀ ਗੁਰੂ ਗ੍ਰੰਥ ਸਾਹਿਬ : ਬਾਣੀ-ਬੁਣਤੀ (Texture) ਵਿਧਾਨ

ਇਥੇ ਧਿਆਨ ਜੋਗ ਨੁਕਤਾ ਹੈ, ਇਹ ਸਾਰੇ ਅੰਤਰ ਸੰਬੰਧਿਤ ਅਤੇ ਅੰਤਰ-ਨਿਰਭਰ ਹਨ। ਕਾਰਣ, ਬਾਣੀ ਸਮਗ੍ਰਤਾ ਨੂੰ ਸਮੱਰਪਿਤ ਹੈ ਜਿਸ ਵਿਚ ਬ੍ਰਹਮ ਲੋਕ ਦਾ ਸਾਰਾ ਕਿਰਦਾਰ ਤੇ ਲੌਕਿਕ ਜਗਤ ਦੇ ਵੇਰਵੇ ਮੌਜੂਦ ਹਨ। ਇਹਨਾਂ ਉਪਰ ਸੰਕੇਤਕ ਨੁਕਤਿਆਂ ਨੂੰ ਜਾਣੇ ਬਿਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅਧਿਐਨ ਅਧੂਰਾ ਨਾ ਰਹਿ ਜਾਏ। ਇਸੇ ਖ਼ਦਸ਼ੇ ਕਰਕੇ ਇਸ ਅਧਿਐਨ-ਕਰਮ ਦੇ ਆਰੰਭ ਦਾ ਜਤਨ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ : ਇਲਾਹੀ ਬਾਣੀ

ਇਲਾਹੀ ਬਾਣੀ ਦਾ ਸਿੱਧਾ ਸੰਬੰਧ ਇਲਹਾਮ ਨਾਲ ਹੈ। ਇਲਹਾਮ-ਅਰਬੀ ਸ਼ਬਦ ਹੈ। ਇਸ ਦਾ ਮੂਲ ਅਲਹਮ ਧਾਤੂ ਹੈ। ਅਲਹਮ ਦਾ ਅਰਥ ਹੈ-ਦਿਲ ਵਿਚ ਪਾਣਾ। ਇਲਹਾਮ (ਸੰਗਿਆ) ਰਬ ਵਲੋਂ ਮਨੁੱਖੀ ਮਨ ਵਿਚ ਆਈ ਜਾਂ ਪਾਈ ਗਈ ਗੱਲ ਨੂੰ ਆਖਦੇ ਹਨ। "ਇਹ ਧੁਰ ਕੀ ਬਾਣੀ" ਦਾ ਪ੍ਰਯਾਇ ਹੈ। ਉਹ ਗੱਲ ਜੋ ਕਿਸੇ ਫ਼ਰਿਸ਼ਤੇ ਰਾਹੀਂ ਰਬ ਵਲੋਂ ਪਹੁੰਚਾਈ ਜਾਵੇ ਤਾਂ "ਵਹੀ" ਅਖਵਾਉਂਦੀ ਹੈ। ਇਲਹਾਮ ਆਮ ਤੌਰ ਤੇ ਵਲੀਆਂ ਜਾਂ ਰਬ ਨੂੰ ਪੁੱਜੇ ਲੋਕਾਂ ਨੂੰ ਹੀ ਹੁੰਦਾ ਹੈ, ਆਮ ਮਨੁੱਖਾਂ ਨੂੰ ਨਹੀਂ।[1]

ਸਿੱਖ ਧਰਮ ਵਿਚ ਇਸ ਦਾ ਥੋੜ੍ਹਾ ਜੇਹਾ ਫ਼ਰਕ ਹੈ। ਇਹ ਇਲਹਾਮ ਸਿੱਧਾ ਗੁਰੂ ਸਾਹਿਬਾਨ ਨੂੰ ਹੀ ਹੁੰਦਾ ਸੀ। ਪਾਰਬ੍ਰਹਮ ਅਤੇ ਗੁਰੂ ਸਾਹਿਬਾਨ ਦੇ ਦਰਮਿਆਨ ਹੋਰ ਕਿਸੇ ਤਰ੍ਹਾਂ ਦੀ ਕੋਈ ਹੋਂਦ ਨਹੀਂ ਸੀ ਹੁੰਦੀ। ਇਹ ਰਬੀ ਜਾਂ ਧੁਰ ਕੀ ਬਾਣੀ ਹੀ ਹੈ ਜਿਸਦੇ ਬਾਰੇ ਬਾਣੀਕਾਰ ਨੇ ਉਚਾਰਿਆ ਹੈ :

*ਲੋਕ ਜਾਨੈ ਇਹ ਗੀਤ ਹੈ*
*ਇਹ ਤਉ ਬ੍ਰਹਮ ਬੀਚਾਰ*

(ਅੰਗ ੩੩੫)

ਬਾਣੀਕਾਰਾਂ ਨੇ ਇਹ ਸਪਸ਼ਟ ਕਰ ਦਿੱਤਾ ਹੈ ਕਿ ਬਾਣੀ ਸਾਧਾਰਣ ਰਚਨਾ ਨਹੀਂ ਸਗੋਂ ਇਹ ਤਾਂ ਬ੍ਰਹਮ ਦੀ ਵਿਚਾਰ ਹੈ। ਮਤ ਕੋਈ ਭਰਮ ਭੁਲੇਖੇ ਵਿਚ ਪੈ ਕੇ ਇਸ ਨੂੰ ਗੀਤ ਸਮਝ ਲਵੇ ਜਾਂ ਦੁਨਿਆਵੀ ਕਿਸਮ ਦੀ ਰਚਨਾ – ਨਹੀਂ ਇਹ ਤਾਂ ਬ੍ਰਹਮ ਦੀ ਵਿਚਾਰ ਨਾਲ ਭਰਪੂਰ ਹੈ। ਇਸ ਉਪਰ ਵਿਚਾਰ ਕਰਨ ਲਈ ਬ੍ਰਹਮ ਨੂੰ ਕੇਂਦਰ ਵਿਚ ਰੱਖਣਾ ਹੋਵੇਗਾ। ਬ੍ਰਹਮੀ-ਹੋਂਦ, ਬ੍ਰਹਮੀ-ਰਚਨਾ, ਬ੍ਰਹਮ ਦਾ ਬਹੁਮੁਖੀ ਪਾਸਾਰ ਆਦਿ। ਪਰ ਸਭ ਤੋਂ ਵਧ ਜ਼ਰੂਰੀ ਹੈ, ਬਾਣੀ ਦੀ ਆਪਣੀ ਵਿਲੱਖਣ ਹੋਂਦ ਦੀ ਪਛਾਣ।

ਬਾਣੀ ਇਲਾਹੀ ਪੈਗਾਮ ਹੈ। ਇਹ ਇਲਾਹੀ ਹੁਕਮ ਵਾਂਗ ਹੀ ਨਾਜ਼ਲ ਹੁੰਦੀ ਹੈ। ਇਹ ਸਤਿ-ਸਰੂਪ ਬ੍ਰਹਮੀ ਹੋਂਦ ਤੋਂ ਪ੍ਰਵਾਹਿਤ ਹੁੰਦੀ ਹੈ।

(ੳ) *ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ॥*

(ਵਡਹੰਸ ਮਹਲਾ ੧, ੫੬੬)

(ਅ) *ਹਉ ਆਪਹੁ ਬੋਲ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥*

(ਸੂਹੀ ਮਹਲਾ ੧, ੭੬੩)

---

1. ਸ੍ਰੀ ਗੁਰੂ ਗ੍ਰੰਥ ਸੰਕੇਤ ਕੋਸ਼, ਪਾਰਿਭਾਸ਼ਕ ਸ਼ਬਦਾਵਲੀ, ਪੰਨਾ 180

(ੲ) *ਜੈਸੀ ਮੈ ਆਵੈ ਖਸਮ ਕੀ ਬਾਣੀ*
*ਤੈਸੜਾ ਕਰੀ ਗਿਆਨ ਵੇ ਲਾਲੋ॥*

(ਤਿਲੰਗ ਮਹਲਾ ੧, ੭੨੩)

ਗੁਰੂ ਨਾਨਕ ਦੇਵ ਜੀ ਨੇ ਬਾਰੰਬਾਰ ਇਸ ਤੱਥ ਦਾ ਖੁਲਾਸਾ ਕੀਤਾ ਹੈ ਕਿ ਉਹ ਆਪ ਨਹੀਂ ਕੁਝ ਕਹਿ ਰਹੇ ਸਗੋਂ ਜਦੋਂ ਪਰਮਾਤਮਾ ਵਲੋਂ ਉਹਨਾਂ ਨੂੰ ਹੁਕਮ ਹੁੰਦਾ ਹੈ, ਉਹੀ; ਉਹ ਕਹਿੰਦੇ ਹਨ। ਗੁਰੂ-ਪਰੰਪਰਾ ਦੇ ਸਾਰੇ ਗੁਰੂ ਸਾਹਿਬਾਨ ਇਸ ਕਥਨ ਦੀ ਪ੍ਰੋੜਤਾ ਕਰਦੇ ਹਨ। ਗੁਰੂ ਅੰਗਦ ਦੇਵ ਜੀ ਬਾਣੀ ਨੂੰ ਸਰਬ ਗਿਆਨ ਦਾ ਤੱਤਸਾਰ ਮੰਨਦੇ ਹਨ। ਇਸੇ ਨੂੰ ਉਹ ਮਨ, ਬਚ, ਕਰਮ ਕਰਕੇ ਮੰਨਣ ਦਾ ਆਦੇਸ਼ ਦਿੰਦੇ ਹਨ :

*ਅੰਮ੍ਰਿਤ ਬਾਣੀ ਤਤੁ ਵਖਾਣੀ ਗਿਆਨ ਧਿਆਨ ਵਿਚ ਆਈ॥*
*ਗੁਰਮੁਖਿ ਆਖੀ ਗੁਰਮੁਖਿ ਜਾਤੀ, ਸੁਰਤੀ ਕਰਮ ਧਿਆਈ॥*

(ਸਲੋਕ ਮਹਲਾ ੨, ੧੨੪੩)

ਇਹ ਬਾਣੀ ਉਚੇਰੀ ਸੁਰਤ ਵਾਲਿਆਂ ਦੇ ਹਿਰਦੇ ਵਿਚ ਉਤਰਦੀ ਹੈ। ਇਹ ਆਈ ਹੈ। ਬਾਣੀ ਆਉਂਦੀ ਹੈ-ਪਰ ਕਿਥੇ? ਰੂਹਾਨੀ ਰੂਹਾਂ ਦੇ ਹਿਰਦਿਆਂ ਵਿਚ ਉਹੋ ਇਸ ਦੀ ਵਿਆਖਿਆ ਜਗਤ ਕਲਿਆਣ ਲਈ ਕਰਦੇ ਹਨ।

ਗੁਰੂ ਅਮਰਦਾਸ ਜੀ ਬਾਣੀ ਨੂੰ ਸਰਬੋਚ ਸਥਾਨ ਦੇਂਦੇ ਹਨ :

*ਆਵਹੁ ਸਿਖ ਸਤਿਗੁਰ ਕੇ ਪਿਆਰਿਹੁ ਗਾਵਹੁ ਸਚੀ ਬਾਣੀ॥*
*ਬਾਣੀ ਤਾਂ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥*

(ਰਾਮਕਲੀ ਮਹਲਾ ੩, ੯੨੦)

ਜ਼ਾਹਿਰ ਹੈ, ਤੀਸਰੇ ਗੁਰੂ ਬਾਣੀ ਹੋਂਦ ਨੂੰ ਸਿਰਮੌਰ ਸਥਾਨ ਦੇਂਦੇ ਹਨ। ਗੁਰੂ ਰਾਮਦਾਸ ਜੀ ਇਸ ਤੋਂ ਥੋੜਾ ਅਗੇ ਵਧਦੇ ਹਨ। ਗੁਰੂ ਰਾਮਦਾਸ ਜੀ ਬਾਣੀ ਨੂੰ ਗੁਰੂ ਰੂਪ ਮੰਨਣ ਦਾ ਉਪਦੇਸ਼ ਦੇਂਦੇ ਹਨ :

*ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤ ਸਾਰੇ॥*
*ਗੁਰਬਾਣੀ ਕਹੈ ਸੇਵਕ ਜਨ ਮਾਨੈ ਪਰਤਖਿ ਗੁਰੂ ਨਿਸਤਾਰੇ॥*

(ਨਟ ਮਹਲਾ ੪, ੯੮੨)

ਪੰਚਮ ਪਾਤਸ਼ਾਹ ਤਾਂ ਇਸ ਤੱਥ ਦਾ ਉਚੀ ਸੁਰ ਵਿਚ ਹੋਕਾ ਦੇ ਗਏ ਹਨ :

*ਗੁਰ ਪੂਰੇ ਕੀ ਬਾਣੀ, ਪਾਰਬ੍ਰਹਮ ਮਨਿ ਭਾਣੀ॥*
*ਨਾਨਕ ਦਾਸਿ ਵਖਾਣੀ ਨਿਰਮਲ ਅਕਥ ਕਹਾਣੀ॥*

(ਸੋਰਠ ਮਹਲਾ ੫, ੬੨੯)

ਅੰਤ ਵਿਚ, ਪਹਿਲੇ ਤੋਂ ਪੰਚਮ ਗੁਰੂ ਤਕ ਸਾਰੇ ਗੁਰੂ ਹੀ ਇਹ ਮੰਨਦੇ ਹਨ ਕਿ ਬਾਣੀ ਸਰਬੋਤਮ ਹੈ। ਇਹ ਤਾਂ ਹੈ ਹੀ :

*ਧੁਰ ਕੀ ਬਾਣੀ ਆਈ ਤਿਨਿ ਸਗਲੀ ਚਿੰਤ ਮਿਟਾਈ॥*

(ਸੋਰਠ ਮਹਲਾ ੫, ੬੨੮)

ਕੁਲ ਮਿਲਾਕੇ, ਬਾਣੀ ਧੁਰ ਦੀ ਵਸਤ ਹੈ। ਕਮਾਈ ਵਾਲਿਆਂ ਦੇ ਹਿਰਦੇ ਵਿਚ

ਉਤਰਦੀ ਹੈ। ਉਸ ਅਗਮ ਅਗੋਚਰ ਸਾਹਿਬ ਦੀਆਂ ਗੱਲਾਂ ਉਹੋ ਹੀ ਕਰ ਸਕਦੇ ਹਨ। ਜਿਹਨਾਂ ਨੂੰ ਉਸਦਾ ਦੀਦਾਰ ਪ੍ਰਾਪਤ ਹੈ। ਜੇਹੜੇ ਦਿਸਦੇ ਜਗਤ ਵਿਚ ਕੰਮ ਕਰ ਰਹੀ ਮੂਲ ਸ਼ਕਤੀ ਦੀ ਪਛਾਣ ਰੱਖਦੇ ਹਨ। ਜੇਹੜੇ ਅਗਮ ਨਿਗਮ ਦੀਆਂ ਬਾਤਾਂ ਜਾਣਦੇ ਹਨ। ਜਿਹਨਾਂ ਨੂੰ ਉਸ ਦਾ ਅਨੁਭਵੀ ਦੀਦਾਰ ਪ੍ਰਾਪਤ ਹੈ। ਉਹੋ ਹੀ ਉਸ ਦੀ ਮਹਿਮਾ ਦਾ ਗਾਇਨ ਕਰ ਸਕਦੇ ਹਨ।

ਸਾਖੀ ਸਾਹਿਤ ਇਸ ਗੱਲ ਦੀ ਸਾਖ ਭਰਦਾ ਹੈ ਕਿ ਗੁਰੂ ਨਾਨਕ ਸਾਹਿਬ ਨੂੰ ਜਦ ਵੀ ਰਬੀ ਆਵੇਸ਼ ਹੁੰਦਾ ਸੀ ਤਾਂ ਉਹ ਭਾਈ ਮਰਦਾਨੇ ਨੂੰ ਕਹਿੰਦੇ ਸਨ :

"ਮਰਦਾਨਿਆ ਰਬਾਬ ਵਜਾ ਬਾਣੀ ਆਈ ਏ"

ਬਾਣੀ ਉਤਰਦੀ ਰਹੀ ਹੈ, ਬਾਣੀਕਾਰਾਂ ਦੇ ਹਿਰਦੇ ਵਿਚ, ਇਹ; ਉਹ ਇਲਹਾਮ ਦੀ ਸਥਿਤੀ ਸੀ ਜਿਥੇ ਪਹੁੰਚ ਕੇ ਬਾਣੀਕਾਰ ਰਬੀ ਆਵੇਸ਼ ਨੂੰ ਮੁਖਰਿਤ ਕਰਦੇ ਸੀ। ਇਹ ਉਹ ਬ੍ਰਹਮੀ ਅਵਸਥਾ ਦਾ ਚਮਤਕਾਰ ਹੈ ਜਿਥੇ ਪਹੁੰਚ ਕੇ ਬਾਣੀਕਾਰ ਪੁਕਾਰ ਉਠਦੇ ਹਨ :

*ਕਿਰਤਮ ਨਾਮ ਕਥੇ ਤੇਰੇ ਜਿਹਬਾ*
*ਸਤਿਨਾਮ ਤੇਰਾ ਪਰਾ ਪੂਰਬਲਾ॥* (ਅੰਗ ੧੦੮੩)

ਇਹ ਤਾਂ "ਸਤਿ ਸਰੂਪ" ਦਾ ਹੀ ਨਾਮ ਸੀ ਜੋ ਗੁਰੂ ਬਾਬੇ ਨੇ ਸੰਗਤਾਂ ਪਾਸੋਂ ਜਪਾਇਆ।

ਸਤਿ ਰੂਪੁ ਸਤਿਨਾਮ ਕਰਿ
*ਸਤਿਗੁਰ ਨਾਨਕ ਦੇਉ ਜਪਾਇਆ॥* (ਭਾਈ ਗੁਰਦਾਸ ਜੀ)

ਸੰਸਾਰ ਦਾ ਹਰ ਜੀਵ ਸਤਿ ਵਿਚੋਂ ਆਇਆ ਹੈ ਤੇ ਸਤਿ ਦੀ ਹੀ ਅੰਸ਼ ਹੈ। ਤੇ, ਉਹ ਸਤਿ ਵਿਚ ਹੀ ਜਾ ਪਹੁੰਚੇਗਾ। ਗੁਰਬਾਣੀ ਆਪਣੇ ਮੂਲ ਵਿਚ ਰਬੀ ਗਿਆਨ ਨਾਲ ਓਤਪੋਤ ਹੈ। ਏਹੋ ਬ੍ਰਹਮ ਦੀ ਸ਼ਬਦ ਅਭਿਵਿਅਕਤੀ ਹੈ। ਸੰਕੇਤ ਕੀਤਾ ਜਾ ਚੁੱਕਾ ਹੈ, ਜਦੋਂ ਬਾਣੀ ਉਤਰਦੀ ਸੀ – ਤਾਂ ਸ਼ਬਦ ਰਾਹੀਂ ਰੂਪ ਧਾਰਦੀ ਸੀ। (ਦਿਲ ਵਿਚ ਕਿਸੇ ਗੱਲ ਦੇ ਉਤਰਨ ਨੂੰ ਇਲਹਾਮ ਦੀ ਸੰਗਿਆ ਦਿੱਤੀ ਗਈ ਹੈ।)[1] ਸਾਫ਼ ਹੈ, ਰਬੀ ਗਿਆਨ ਪਹਿਲੋਂ ਪਹਿਲ ਰੂਹਾਨੀ ਰੂਹਾਂ ਦੇ ਮਨਾਂ ਵਿਚ ਉਤਰਦਾ ਰਿਹਾ ਹੈ।

ਜਗਤ-ਵਿਧਾਨ ਨੂੰ ਜੇ ਸਮਝਣਾ ਹੋਵੇ ਤਾਂ ਸਹਿਜੇ ਹੀ ਸਾਡਾ ਧਿਆਨ ਜਗਤ ਦੇ ਸਿਰਜਕ ਵਲ ਜਾਂਦਾ ਹੈ। ਇਸੇ ਤਰ੍ਹਾਂ ਜੇ ਜਗਤ ਦੇ ਸਿਰਜਕ ਨੂੰ ਸਮਝਣ-ਬੁੱਝਣ ਵਲ ਰੁਚਿਤ ਹੋਈਏ ਤਾਂ ਮਨੁੱਖ ਪਾਸ ਅਜੇਹਾ ਹੋਰ ਕੋਈ ਸਾਧਨ ਨਹੀਂ ਜਿਸ ਰਾਹੀਂ ਉਹ ਪ੍ਰਭੂ ਦੇ ਰਚੈਤਾ – ਹੋਣ ਨੂੰ ਸਮਝ ਸਕੇ ਸਿਵਾਇ ਇਸਦੇ ਕਿ ਉਹ ਜਗਤ-ਰਚਨਾ ਉਪਰ ਧਿਆਨ ਕੇਂਦਰਤ ਕਰੇ। ਗੁਰਬਾਣੀ ਸੰਕੇਤ ਕਰਦੀ ਹੈ।

*ਹਰਨ ਭਰਨ ਜਾਕਾ ਨੇਤ੍ਰ ਫੋਰ॥*
*ਤਿਸ ਕਾ ਮੰਤ੍ਰ ਨ ਜਾਨੈ ਹੋਰ॥*

(ਅੰਗ ੨੮੪)

ਭਲਾ ਜੇ ਉਹ ਅੱਖ ਦੇ ਪਲਕਾਰੇ ਵਿਚ ਹੀ ਜਗਤ ਦੀ ਸਿਰਜਣਾ ਤੇ ਸੰਘਾਰ ਕਰ

1. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 126

ਸਕਦਾ ਹੈ ਤੇ ਹੋਰ ਕੋਈ ਜੀਵ ਇਸ ਕਲਾ ਨੂੰ ਜਾਣਦਾ ਹੀ ਨਹੀਂ। ਫ਼ਿਰ ਤਾਂ ਸਥਿਤੀ ਮੂਕ ਹੋਣ ਦੀ ਆ ਜਾਂਦੀ ਹੈ। ਪਰ ਬਾਣੀਕਾਰ ਇਸਨੂੰ ਮੂਕ ਨਹੀ ਰਹਿਣ ਦਿੰਦੇ ਸਗੋਂ ਇਕ ਹੋਰ ਅੰਤਰ ਦ੍ਰਿਸ਼ਟੀ ਸਾਡੇ ਗੋਚਰ ਕਰ ਦਿੰਦੇ ਹਨ :

*ਨਾਨਕ ਰਚਨਾ ਪ੍ਰਭੁ ਰਚੀ ਬਹੁਬਿਧਿ ਅਨਿਕ ਪ੍ਰਕਾਰ॥*

(ਅੰਗ, ੧੭੫)

ਜ਼ਾਹਿਰ ਹੈ, ਪਾਰਬ੍ਰਹਮ ਨੇ ਸੰਸਾਰ ਦੀ ਰਚਨਾ ਅਨੇਕਾਂ ਢੰਗਾਂ ਨਾਲ, ਕਈ ਰੰਗਾਂ ਵਿਚ, ਸ਼ਕਲਾਂ ਵਿਚ, ਅਕਾਰਾਂ ਵਿਚ ਰਚੀ ਹੈ, ਇਹ ਇਕ ਸੋਧ ਹੈ ਤੇ ਇਸ ਨੂੰ ਉਹਨਾਂ ਖੁਦ ਆਪ ਆਪਣੇ ਮੁਖਾਰਬਿੰਦ ਤੋਂ ਦਿੱਤੀ ਹੈ:

*ਹਉ ਆਪਹੁ ਬੋਲ ਨ ਜਾਣਦਾ*
*ਮੈ ਕਹਿਆ ਸਭਿ ਹੁਕਮਾਉ ਜੀਉ॥*

(ਸੂਹੀ ਮਹਲਾ ੧, ੭੬੩)

ਇਹ ਗਿਆਨ ਬੋਧ ਸ਼ਬਦ ਪ੍ਰਕਾਸ਼ਨ ਦਾ ਵਿਸ਼ਾ ਹੈ। ਇਹ ਰਹੱਸਬੋਧ ਦੀ ਸਥਿਤੀ ਹੈ। ਬਾਣੀਕਾਰ ਜਦੋਂ ਰਹੱਸ ਦਾ ਪ੍ਰਗਟਾਓ ਕਰਦੇ ਹਨ ਤਾਂ ਇਸ ਵਿਚ ਪ੍ਰੋਖ-ਅਪ੍ਰੋਖ ਦੋਹਾਂ ਦੀ ਮਿੱਸ ਹੁੰਦੀ ਹੈ। ਪ੍ਰਤੱਖ ਗਿਆਨ ਦੇ ਸਾਰ ਨੂੰ ਪ੍ਰਗਟਾਉਣਾ ਅਨੁਭਵ ਦੀ ਲਾਜ਼ਮੀ ਸ਼ਰਤ ਹੈ। "ਵਿਚ ਬਾਣੀ ਅੰਮ੍ਰਿਤ ਸਾਰੇ" ਦੇ ਮਹਾਂਵਾਕ ਅਨੁਸਾਰ ਇਸ ਵਿਚ ਪ੍ਰਤੱਖ ਗਿਆਨ ਦਾ ਸਾਰ ਵੀ ਹੈ। ਇਹ ਅਪ੍ਰੋਖ ਬ੍ਰਹਮ ਜਦੋਂ ਸਰਬ ਅੰਤਰ-ਆਤਮਾ ਵਿਚ ਵਿਆਪਕ ਹੈ, ਉਸ ਦਾ ਤੱਤ ਸਾਰ ਵੀ ਰੂਪਮਾਨ ਕਰਦੀ ਹੈ। ਇਸ ਵਿਚ ਬ੍ਰਹਮ ਅਤੇ ਆਤਮਾ ਨਾਲ ਜੁੜੇ ਮੁੱਦੇ, ਬ੍ਰਹਮੀ ਪਸਾਰੇ ਦੇ ਅੱਡ-ਅੱਡ ਰੂਪ, ਜਗਤ ਲੀਲ੍ਹਾ, ਬ੍ਰਹਿਮੰਡੀ ਵਰਤਾਰਾ ਤੇ ਇਸ ਵਿਚ ਵਿਚਰਦਾ ਅਤਿ ਨਿਮਾਣੀ ਹੋਂਦ ਵਾਲਾ ਜੀਵ ਤੇ ਉਸਦੀ ਮਰਣਸ਼ੀਲ ਹੋਣੀ ਨਾਲ ਜੁੜੇ ਅਨੇਕਾਂ ਮਸਲੇ ਮੌਜੂਦ ਹਨ।

ਮਨੁੱਖੀ ਚੇਤਨਾ ਦਾ ਇਕ ਸਰਬ ਸਾਂਝਾ ਸੁਆਲ ਕਿ ਇਹ ਸੰਸਾਰ ਹੋਂਦ ਵਿਚ ਕਿਸ ਤਰ੍ਹਾਂ ਆਇਆ? ਵਖੋ ਵਖ ਧਰਮਾਂ ਨੇ ਆਪੋ ਆਪਣੇ ਢੰਗ ਨਾਲ ਇਸ ਰਹੱਸ ਨੂੰ ਬਿਆਨਣ ਦਾ ਜਤਨ ਕੀਤਾ ਹੈ। ਈਸਾਈਅਤ ਨੇ ਬਿਗ ਬੈਂਗ ਦੀ ਕਲਪਨਾ ਕੀਤੀ। ਇਸਲਾਮ ਨੇ ਕੁੰਨ-ਫੀਕੁੰਨ ਦਾ ਵਾਕ ਦੁਹਾਰਾਇਆ। ਸਨਾਤਨੀਆਂ ਨੇ ਓਅੰ ਦੀ ਸਦ ਲਾਈ। ਗੁਰਬਾਣੀ ਨੇ ੧ੳੇ ਤੇ ਫ਼ਿਰ ਨਾਲ ਹੀ ਸਪੱਸ਼ਟਤਾ ਦੇ ਦਿੱਤੀ:

*ਤਿਹੁ ਲੋਕਾ ਮਹਿ ਸਬਦ ਰਵਿਆ ਹੈ* (ਪੰਨਾ, ੩੫੧)

ਅਕਾਲਪੁਰਖ ਤਿੰਨਾਂ ਲੋਕਾਂ ਵਿੱਚ ਸ਼ਬਦ ਕਰਕੇ ਰਮਿਆ ਹੋਇਆ ਹੈ। ਜਿਸਦਾ ਨਾ ਆਦਿ ਹੈ ਨਾ ਅੰਤ ਹੈ, ਇਹ ਸ਼ਬਦ-ਬ੍ਰਹਮ ਹੈ। ਸ਼ਬਦ ਹੀ ਸਦਾ ਅਬਿਨਾਸੀ ਹੈ। ਸ਼ਬਦ ਗਿਆਨ ਉਹ ਦਿਵ ਚੇਤਨਾ ਹੈ ਜੋਹੜੀ ਸ਼ਬਦ ਵਿਚ ਪ੍ਰਕਾਸ਼ਿਤ ਅਰਥ ਨੂੰ ਉਜਾਗਰ ਕਰਦੀ ਹੋਈ ਸਮਝਣ ਜੋਗ ਬਣਾਉਂਦੀ ਹੈ। ਬਾਣੀਕਾਰ ਕਹਿੰਦੇ ਹਨ :

*ਰੂਪੁ ਨ ਰੇਖਿਆ ਜਾਤਿ ਨਾ ਹੋਤੀ*
*ਤਉ ਅਕੁਲੀਣਿ ਰਹਤਉ ਸਬਦੁ ਸੁਸਾਰੁ॥*

(ਮਹਲਾ ੧, ੯੪੫)

ਕਬੀਰ ਜੀ ਨੇ ਇਸੇ ਭਾਵ ਦੀ ਵਿਆਖਿਆ ਕਰਦੇ ਹੋਏ ਉਚਾਰਿਆ :

*ਬਾਵਨ ਅਛਰ ਲੋਕ ਤ੍ਰੈ ਸਭੁ ਕਿਛੁ ਇਨ ਹੀ ਮਾਹਿ॥*
*ਏ ਅਖਰ ਖਿਰਿ ਜਾਹਿਗੇ ਓਇ ਆਖਰ ਇਨ ਮਹਿ ਨਾਹਿ॥*

(ਅੰਗ, ੩੪੦)

ਇਹ ਅਤਿ ਸੂਖਮ ਵਿਸ਼ਾ ਹੈ। ਉਸ ਸ਼ਬਦ-ਬ੍ਰਹਮ ਦਾ ਨਾ ਕੋਈ ਰੂਪ ਹੈ, ਨਾ ਰੇਖ, ਨਾ ਕੋਈ ਜਾਤ, ਉਹ ਕੁਲ ਰਹਿਤ ਕੇਵਲ ਸ਼ਬਦ ਰੂਪ ਬਣਕੇ ਵਿਆਪਕ ਹੈ। ਹੋਰ ਤਾਂ ਹੋਰ ਉਹ ਸ਼ਬਦ ਰੂਪ ਕਰਕੇ ਆਖਣ ਵੇਖਣ ਤੇ ਬੋਲਣ ਵਿਚ ਵੀ ਸਮਾਇਆ ਹੋਇਆ ਹੈ:

*ਆਖਣੁ ਵੇਖਣੁ ਬੋਲਣਾ ਸਬਦੇ ਰਹਿਆ ਸਮਾਇ॥*
*ਬਾਣੀ ਵਜੀ ਚਹੁ ਜੁਗੀ ਸਚੋ ਸਚੁ ਸੁਣਾਇ॥*

(ਅੰਗ, ੩੫)

ਹੁਣੇ ਉਪਰ ਵਿਚਾਰ ਹੋਈ ਹੈ ਇਹ "ਧੁਰ ਕੀ ਬਾਣੀ" ਹੈ ਪਰ ਕਿਵੇਂ? ਇਹ ਤਾਂ ਚਾਰੇ ਜੁਗਾਂ ਵਿੱਚ ਪ੍ਰਗਟ ਹੁੰਦੀ ਰਹੀ ਹੈ ਪਰ ਹਰ ਵਾਰ ਇਸਦਾ ਰੂਪ ਵਿਲੱਖਣ ਸੀ। ਸਤਿਜੁਗ ਵਿਚ ਇਹ ਵੇਦ-ਬਾਣੀ ਜਾਂ ਗਿਆਨ ਰੂਪ ਕਰਕੇ ਪ੍ਰਗਟ ਹੋਈ। ਦੁਆਪਰ ਵਿਚ ਵਰਣਨਾਤਮਕ (ਗੀਤਾ) ਰੂਪ ਵਿਚ ਪ੍ਰਗਟ ਹੋਈ। ਤ੍ਰੇਤਾ ਵਿਚ ਬ੍ਰਿਤਾਂਤਕ ਰੂਪ (ਰਾਮਾਇਣ) ਵਿਚ ਪ੍ਰਗਟ ਹੋਈ। ਕਲਜੁਗ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਰਾਹੀਂ ਬਾਣੀ ਰੂਪ ਵਿਚ ਪ੍ਰਗਟ ਹੀ ਨਹੀਂ ਹੋਈ ਸਗੋਂ ਡੰਕੇ ਦੀ ਚੋਟ ਤੇ ਆਪਣੀ ਹੋਂਦ ਪ੍ਰਗਟ ਕੀਤੀ। ਤੇ ਨਾਲ ਹੀ ਆਪਣੀ ਸਰਬ ਸ੍ਰੇਸ਼ਟਤਾ ਉਜਾਗਰ ਕੀਤੀ। ਗੁਰੂ ਜਨਾਂ ਦਾ ਵੇਖਣਾ, ਬੋਲਣਾ, ਆਖਣਾ ਸਦਾ ਸੱਚ ਹੀ ਹੈ। ਉਹਨਾਂ ਦੇ ਬਚਨ ਸਭ ਸਮਿਆਂ ਵਿਚ ਪ੍ਰਸਿੱਧ ਹੋਕੇ ਸੱਚ ਦੀ ਸਾਖ ਭਰਦੇ ਹਨ। ਇਹੋ ਬਾਣੀ ਦੀ ਚੋਟ ਦਾ ਵਜਣਾ ਹੈ "ਬਾਣੀ ਵਜੀ ਚਹੁ ਜੁਗੀ ਸਚੋ ਸਚੁ ਸੁਣਾਇ॥"

ਅੰਤ ਵਿਚ, ਨਿਰਣੈ ਵਜੋਂ ਬਾਣੀ ਦੀ ਹੋਂਦ ਇਲਾਹੀ ਹੈ। ਇਹ ਰੂਹਾਨੀ ਰੂਹਾਂ ਦੇ ਹਿਰਦਿਆਂ ਵਿਚ ਉਤਰਦੀ ਹੈ। ਇਹ ਰਹੱਸ ਬੋਧ ਦੀ ਸਥਿਤੀ ਹੈ। ਇਸੇ ਪ੍ਰਕਿਰਿਆ ਵਿਚ ਰਹੱਸ ਸ਼ਬਦ ਪ੍ਰਕਾਸ਼ਨ ਦਾ ਰੂਪ ਧਾਰਦਾ ਹੈ। ਸ਼ਬਦ ਦੇ ਦੋ ਰੂਪ ਹਨ : ਉਚਾਰ ਅਤੇ ਲਿਖਤ – ਜਦੋਂ ਕਬੀਰ ਜੀ "ਏ ਅਖਰ ਖਿਰਿ ਜਾਹਿਗੇ ਓਇ ਅਖਰ ਇਨ ਮਹਿ ਨਾਹਿ" ਦੀ ਬਾਣੀ ਸਿਰਜਦੇ ਹਨ ਤਾਂ ਸ਼ਬਦ ਦੇ ਸੂਖਮ ਸਰੂਪ ਵਲ ਸੰਕੇਤ ਕਰਦੇ ਹਨ। ਭਲਾ ਜੇ ਕੋਈ ਲਿਖ ਕੇ ਮਿਟਾ ਦੇਵੇ ਤਾਂ ਮਿਟਾ ਸਕਦਾ ਹੈ ਪਰ ਜੋ ਸ਼ਬਦ ਦਾ ਉਚਾਰ ਸਰੂਪ ਹੈ ਉਸ ਨੂੰ ਕਿਵੇਂ ਮਿਟਾਇਆ ਜਾਏਗਾ? ਸ਼ਬਦ ਦੀ ਹੋਂਦ ਸੂਖਮ, ਅਤਿ ਸੂਖਮ ਅਤੇ ਸੂਖਮਤਮ ਹੈ। ਇਸਦੇ ਆਖਰੀ ਮਰਮ ਤਕ ਕੋਈ ਰੂਹਾਨੀ ਜੀਊੜਾ ਹੀ ਪਹੁੰਚ ਸਕਦਾ ਹੈ। ਆਮ ਸਾਧਾਰਣ ਲੋਕ ਨਹੀਂ, ਹੈਰਾਨੀ ਤਾਂ ਉਦੋਂ ਹੁੰਦੀ ਹੈ ਜਦੋਂ ਮਨੁੱਖੀ ਚੇਤਨਾ ਸ਼ਬਦ ਵਿਚ ਅਪ੍ਰਕਾਸ਼ਿਤ ਅਰਥ ਨੂੰ ਉਜਾਗਰ ਕਰ ਲੈਂਦੀ ਹੈ।

ਗੁਰੂ ਜੰਨ ਨਿਸਚੈ ਕਰਕੇ ਹਰੀ ਜਸ ਜਗਿਆਸੂਆਂ ਨੂੰ ਸ੍ਰਵਣ ਕਰਾਉਂਦੇ ਹਨ। ਗੁਰੂ ਜਨਾਂ ਦਾ ਵੇਖਣਾ, ਆਖਣਾ ਅਤੇ ਬੋਲਣਾ ਬਾਣੀ ਵਿਚ ਹੀ ਸਮਾ ਰਿਹਾ ਹੈ। ਇਹੋ ਸ਼ਬਦ ਦੀ ਸੂਖਮਤਾ ਦਾ ਰਾਜ਼ ਵੀ ਹੈ। ਇਹ ਤਾਂ ਸਾਫ਼ ਹੀ ਹੈ ਸ਼ਬਦ ਦਾ ਆਦਿ-ਬਿੰਦੂ ਨਾਦ ਹੈ। ਨਾਦ ਤੋਂ ਪੈਦਾ ਹੋਣ ਵਾਲੀ ਧੁਨੀ, ਧੁਨੀ ਤੋਂ ਪੈਦਾ ਹੋਏ ਅੱਖਰ, ਅੱਖਰਾਂ ਤੋਂ ਬਣੇ ਸ਼ਬਦ, ਸ਼ਬਦ ਤੋਂ ਪੈਦਾ

ਹੋਏ ਅਰਥ ਤੇ ਅਰਥ ਤੋਂ ਪੈਦਾ ਹੋਇਆ ਵੇਦ ਜਾਂ ਗਿਆਨ।

ਸ਼ਬਦ ਹੀ ਗਿਆਨ ਪ੍ਰਕਾਸ਼ਨ ਦਾ ਸਾਧਨ ਹੈ। ਗੁਰਮਤਿ ਵਿਚ ਸ਼ਬਦ ਇਕ ਤੋਂ ਵਧੀਕ ਅਰਥਾਂ ਵਿਚ ਵਰਤਿਆ ਗਿਆ ਹੈ। ਮਹਾਨ ਕੋਸ਼ ਵਿਚ ਇਸਦੇ 12 ਅਰਥ ਹਨ ਤੇ ਗੁਰੂ ਗ੍ਰੰਥ ਕੋਸ਼ ਵਿਚ ਚੌਦਾਂ। ਸ਼ਬਦ ਦਾ ਆਪਣਾ ਪਹਿਲਾ ਅਰਥ, ਅਵਾਜ਼, ਧੁਨੀ ਅਤੇ ਨਾਦ ਹੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਨਾਦ-ਸਰੂਪ ਵੀ ਹਨ ਤੇ ਸ਼ਬਦ-ਸਰੂਪ ਵੀ। ਇਸਦੀ ਦੂਸਰੇ ਸਾਹਿਤ ਵਲੋਂ ਭਿੰਨਤਾ ਦਾ ਮੂਲ ਕਾਰਣ, ਇਹ ਕੇਵਲ ਤੇ ਕੇਵਲ ਸ਼ਬਦ (ਨਾਮ) ਦਾ ਉਪਦੇਸ਼ ਦੇਂਦੇ ਹਨ :

*ਨਾਨਕ ਕੈ ਘਰਿ ਕੇਵਲ ਨਾਮੁ॥*

(ਅੰਗ, ੧੧੩੬)

ਗੁਰਬਾਣੀ ਵਿਚ ਸ਼ਬਦ ਬਹੁਤ ਕਰਕੇ ਨਾਮ ਦੇ ਅਰਥਾਂ ਵਿਚ ਆਇਆ ਹੈ ਤੇ ਗੁਰੂ ਦੇ ਉਪਦੇਸ਼ ਨਾਲ ਹੀ ਨਾਮ ਪ੍ਰਗਟ ਹੁੰਦਾ ਹੈ : "ਸਬਦੇ ਹੀ ਨਾਉ ਉਪਜੇ ਸਬਦੇ ਮੇਲਿ ਮਿਲਾਇਆ" ਸ਼ਬਦ ਦੀ ਵਰਤੋਂ ਹੁਕਮ ਦੇ ਅਰਥਾਂ ਵਿਚ ਵੀ ਹੋਈ ਹੈ : "ਸਭੁ ਤੇਰਾ ਸਬਦ ਵਰਤੇ ਉਪਾਵਣ ਹਾਰਿਆ॥" ਸ਼ਬਦ ਸੁਨੇਹਾ ਪੈਗਾਮ ਤੇ ਮਕਸਦ ਦੇ ਅਰਥਾਂ ਵਿੱਚ ਵੀ ਵਰਤਿਆ ਗਿਆ ਹੈ : "ਸਭ ਇਕੋ ਸਬਦ ਵਰਤਦਾ ਜੋ ਕਰੈ ਸੋ ਹੋਈ॥" ਜ਼ਾਹਿਰ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਆਪਣੇ ਮੂਲ ਵਿਚ ਸ਼ਬਦ ਜਾਂ ਨਾਮ ਦੀ ਵਰਤੋਂ ਉਪਰ ਬਲ ਦੇਂਦੇ ਹਨ। ਇਸੇ ਇਕ ਕਾਰਣ ਕਰਕੇ ਇਹਨਾਂ ਨੂੰ ਹੋਰ ਸਾਹਿਤ ਨਾਲੋਂ ਨਿਖੇੜਿਆ ਜਾ ਸਕਦਾ ਹੈ।

ਗੁਰਬਾਣੀ ਵਿਚ ਗੁਰੂ ਸ਼ਬਦ, ਬ੍ਰਹਮ ਲਈ ਵੀ ਰੂੜ੍ਹ ਹੈ। ਗੁਰੂ ਨਾਨਕ ਸਾਹਿਬ ਨੇ ਉਚਾਰਿਆ :

(ੳ) *ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰ ਨਾਹੀ ਥਾਉ॥*

(ਅੰਗ, ੧੪)

(ਅ) *ਅਪਰੰਪਰ ਪਾਰਬ੍ਰਹਮੁ ਪਰਮੇਸਰੁ*
*ਨਾਨਕ ਗੁਰੁ ਮਿਲਿਆ ਸੋਈ ਜੀਉ॥*

(ਅੰਗ, ੫੯੯)

ਸਪਸ਼ਟ ਹੈ, ਗੁਰਬਾਣੀ ਵਿਚ ਸ਼ਬਦ ਦਾ ਅਰਥ ਵੀ ਬ੍ਰਹਮ ਹੈ ਤੇ ਗੁਰੂ ਦੀ ਵਰਤੋਂ ਵੀ ਬ੍ਰਹਮ ਦੇ ਅਰਥਾਂ ਵਿਚ ਹੋਈ ਹੈ। ਜ਼ਾਹਿਰ ਹੈ, ਸ਼ਬਦ ਗੁਰੂ ਜੋ ਬ੍ਰਹਮ-ਰੂਪ ਹੈ ਉਸੇ ਦਾ ਹੀ ਜਸਗਾਨ, ਅਨੇਕ ਮੁਖ ਕਾਰਜਾਂ ਦੇ ਸਿਰਜਕ ਵਜੋਂ ਵੀ ਹੋਇਆ ਹੈ। ਸੁਆਲ ਹੋ ਸਕਦਾ ਹੈ ਸਾਰੇ ਗੁਰੂ ਸਾਹਿਬਾਨ ਖ਼ੁਦ ਆਪ ਦੇਹਧਾਰੀ ਸਨ ਫਿਰ ਗੁਰਬਾਣੀ ਵਿਚ ਸ਼ਬਦ-ਗੁਰੂ ਉਪਰ ਸਭ ਤੋਂ ਵਧ ਬਲ ਦਿੱਤਾ ਗਿਆ ਹੈ। ਉਹ ਕਿਵੇਂ? ਗੁਰਬਾਣੀ ਵਿਚ ਸਭ ਤੋਂ ਪਹਿਲਾਂ ਗੁਰੂ ਨਾਨਕ ਸਾਹਿਬ ਨੇ ਇਸ ਦਾ ਸੰਕੇਤ ਸਿਧ ਗੋਸਟਿ ਵਿਚ ਕੀਤਾ। ਜਦੋਂ ਸਿਧਾਂ ਨੇ ਪ੍ਰਸ਼ਨ ਕੀਤਾ :

*ਕਵਣ ਮੂਲੁ ਕਵਣ ਮਤਿ ਵੇਲਾ*
*ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ॥*

(ਅੰਗ, ੯੪੨)

ਗੁਰੂ ਸਾਹਿਬ ਦਾ ਉੱਤਰ ਸੀ :

*ਪਵਨ ਅਰੰਭੁ ਸਤਿਗੁਰ ਮਤਿ ਵੇਲਾ*
*ਸਬਦ ਗੁਰੂ ਸੁਰਤਿ ਧੁਨਿ ਚੇਲਾ॥*

(ਅੰਗ, ੯੪੩)

ਜ਼ਾਹਿਰ ਹੈ, ਗੁਰੂ ਜੀ ਵਿਅਕਤੀ ਹੋਣ ਦੇ ਬਾਵਜੂਦ ਸ਼ਬਦ ਗੁਰੂ ਉਪਰ ਜ਼ੋਰ ਦੇਂਦੇ ਹਨ। ਇਸ ਦਾ ਕਾਰਣ ਸਪਸ਼ਟ ਹੈ, ਸ੍ਰਿਸ਼ਟੀ ਦੀ ਉਤਪਤੀ ਤੋਂ ਪਹਿਲਾਂ ਜਦੋਂ ਅਜੇ ਕਿਸੇ ਸ਼ਕਲ, ਆਕਾਰ, ਜਾਤ, ਕੁਲ ਅਤੇ ਬੰਸ ਦੀ ਕਲਪਨਾ ਨਹੀਂ ਕੀਤੀ ਜਾ ਸਕਦੀ ਸੀ, ਉਦੋਂ ਵੀ ਉਹ ਬ੍ਰਹਮ ਇਕੱਲਾ ਸ਼ਬਦ-ਰੂਪ ਵਿਚ ਮੌਜੂਦ ਸੀ। ਜਿਸਦਾ ਨਾ ਆਦਿ ਹੈ, ਨਾ ਅੰਤ ਹੈ, ਇਹ ਸ਼ਬਦ-ਬ੍ਰਹਮ ਹੈ ਤੇ ਬ੍ਰਹਮ ਹੀ ਸ਼ਬਦ ਹੈ। ਇਹ ਸਦਾ ਅਬਿਨਾਸੀ ਹੈ। ਇਹ ਅਰਥ ਰੂਪ ਵਿਚ ਰੁਪਾਂਤਰਿਤ ਹੁੰਦਾ ਹੈ ਤੇ ਇਸ ਸ਼ਬਦ ਬ੍ਰਹਮ ਤੋਂ ਹੀ ਜਗਤ ਦੀ ਪ੍ਰਕ੍ਰਿਆ ਸ਼ੁਰੂ ਹੁੰਦੀ ਹੈ। ਜਪੁ ਬਾਣੀ ਵਿਚ ਮੂਲ ਮੰਤ੍ਰ ਇਸੇ ਸੰਕਲਪ ਦੀ ਵਿਆਖਿਆ ਵਲ ਰੁਚਿਤ ਹੈ। ਗੁਰਬਾਣੀ ਵਿਚ ਬਾਰੰਬਾਰ ਸ਼ਬਦ, ਬਾਣੀ ਤੇ ਗੁਰੂ ਬ੍ਰਹਮ ਦੇ ਹੀ ਪ੍ਰਯਾਇ ਹਨ, ਨੂੰ ਦੁਹਰਾਇਆ ਗਿਆ ਹੈ।

(ੳ) *ਸਤਿਗੁਰ ਕੀ ਬਾਣੀ ਸਤਿ ਸਰੂਪ ਹੈ ਗੁਰਬਾਣੀ ਬਣੀਐ॥*

(ਅੰਗ, ੩੦੪)

(ਅ) *ਵਾਹੁ ਵਾਹੁ ਬਾਣੀ ਨਿਰੰਕਾਰ ਹੈ*
*ਤਿਸੁ ਜੇਵਡੁ ਅਵਰੁ ਨ ਕੋਇ॥*

(ਅੰਗ, ੫੧੫)

(ੲ) *ਗੁਰਮੁਖਿ ਬਾਣੀ ਬ੍ਰਹਮ ਹੈ ਸਬਦਿ ਮਿਲਾਵਾ ਹੋਇ॥*

(ਅੰਗ, ੩੯)

ਸਾਫ਼ ਹੈ, ਬਾਣੀ ਬ੍ਰਹਮ ਦੀ ਸ਼ਬਦ ਅਭਿਵਿਅਕਤੀ ਹੈ। ਬ੍ਰਹਮ ਜੋ ਸ਼ਬਦ ਰੂਪ ਹੈ। ਬ੍ਰਹਮ ਜੋ ਗੁਰੂ ਰੂਪ ਹੈ। ਸ਼ਬਦ ਗੁਰੂ ਤਾਂ ਦਰਅਸਲ, ਗੁਰੂ ਸਰੂਪ ਦਾ ਲਖਾਇਕ ਹੈ। ਉਹ ਗੁਰੂ ਜੋ ਸ਼ਬਦ-ਰੂਪ ਹੈ। ਸ਼ਬਦ ਦੀ ਹੋਂਦ ਆਪਣੇ ਆਪ ਵਿਚ ਇਲਾਹੀ ਹੈ। ਬਾਣੀ ਦਾ ਸਤਿਕਾਰ ਗੁਰੂ ਤੁੱਲ ਏਸ ਲਈ ਕੀਤਾ ਜਾਂਦਾ ਹੈ ਕਿ ਉਹ ਗੁਰੂ ਦੇ ਮੁਖ ਤੋਂ ਨਿਕਲੀ ਹੈ। ਦੂਜਾ, ਇਹ ਰਬੀ ਗਿਆਨ ਨੂੰ ਪ੍ਰਕਾਸ਼ ਕਰਨ ਦਾ ਮਾਧਿਅਮ ਹੈ। ਤੀਜਾ ਬ੍ਰਹਮ ਸਦਾ ਪ੍ਰਕਾਸ਼ ਰੂਪ ਹੈ। ਇਤਨਾ ਤਾਂ ਸਪਸ਼ਟ ਹੀ ਹੈ ਪਰਮਾਤਮਾ ਦੇ ਪ੍ਰਗਟਾਉ ਦਾ ਸਥੂਲ ਰੂਪ ਜਗਤ-ਸਿਰਜਣਾ ਹੀ ਹੈ ਤੇ ਸਾਰੀ ਬਾਣੀ ਵਿਚ ਬ੍ਰਹਮ ਦਾ ਹੀ ਵਰਣਨ ਹੈ।

ਇਹ ਤਾਂ ਸ਼ਪਸ਼ਟ ਹੀ ਹੈ, ਬਾਣੀ ਦਾ ਅਸਲ ਰੂਪ ਇਲਾਹੀ ਇਲਹਾਮ ਵਰਗਾ ਹੈ। ਸੁਆਲ ਹੈ, ਜੇ ਪਰਮਾਤਮਾ ਦੇ ਪ੍ਰਗਟਾਉ ਦਾ ਸੂਖਮ ਰੂਪ ਸ਼ਬਦ ਹੈ ਤਾਂ ਸਥੂਲ ਰੂਪ ਕੀ ਹੈ? ਬ੍ਰਹਮ ਦੇ ਪ੍ਰਗਟਾ ਦਾ ਸਥੂਲ ਰੂਪ ਜਗਤ ਸਿਰਜਣਾ ਹੈ।

*ਆਪੇ ਆਪੁ ਉਪਾਇ ਨਿਰਾਲਾ*
*ਸਾਚਾ ਥਾਨੁ ਕੀਓ ਦਇਆਲਾ*
*ਪਉਣ ਪਾਣੀ ਅਗਨੀ ਕਾ ਬੰਧਨੁ*
*ਕਾਇਆ ਕੋਟੁ ਰਚਾਇਦਾ*

(ਅੰਗ, ੧੦੩੬)

ਜਗਤ-ਸਿਰਜਣਾ ਦਾ ਕਾਰਨ ਆਦਿ ਸ਼ਕਤੀ ਹੀ ਹੈ। ਇਥੇ ਇਕ ਹੋਰ ਨੁਕਤੇ ਨੂੰ ਵਾਚ ਲੈਣਾ ਵੀ ਸੰਗਤ ਹੈ। ਗੁਰੂ ਸਾਹਿਬਾਨ ਦੇ ਜ਼ਮਾਨੇ ਵਿਚ ਜਿਤਨੀ ਮਹਿਮਾ ਬ੍ਰਹਮ ਜਾਂ ਸ਼ਬਦ-ਗੁਰੂ ਦੀ ਹੋਈ ਉਤਨੀ ਹੀ ਗੁਰੂ ਸਾਹਿਬਾਨ ਦੀ ਵੀ। ਇਕ ਪਾਸੇ, ਗੁਰੂ ਸਾਹਿਬਾਨ ਨਿਰੰਕਾਰ ਦਾ ਜਸ ਗਾਇਨ ਕਰਦੇ ਰਹੇ। ਦੂਜੇ ਪਾਸੇ, ਸਤਾ ਬਲਵੰਡ ਅਤੇ ਭੱਟ ਗੁਰੂ ਸਾਹਿਬਾਨ ਨੂੰ ਬ੍ਰਹਮ-ਰੂਪ ਜਾਣਦੇ ਰਹੇ। ਰਾਮਕਲੀ ਦੀ ਵਾਰ ਵਿਚ ਇਹ ਤੱਥ ਇਕ ਤੋਂ ਵਧੀਕ ਵਾਰ ਦ੍ਰਿੜ ਕਰਾਇਆ ਗਿਆ ਹੈ।

(ੳ) *ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥*

(ਅੰਗ, ੯੬੬)

(ਅ) *ਜੋਤਿ ਸਮਾਣੀ ਜੋਤਿ ਮਾਹਿ ਆਪੁ ਆਪੈ ਸੇਤੀ ਮਿਕਿਓਨੁ॥*

(ਅੰਗ, ੯੬੮)

(ੲ) *ਚਾਰੇ ਜਾਗੇ ਚਹੁ ਜੁਗੀ ਪੰਚਾਇਣ ਆਪੇ ਹੋਆ॥*
*ਆਪੀਨੈ ਆਪੁ ਸਾਜਿਓਨੁ ਆਪੇ ਹੀ ਥੰਮ੍ਹ ਖਲੋਆ॥*

(ਅੰਗ, ੯੬੮)

ਸਤਾ ਬਲਵੰਡ ਨੇ ਗੁਰੂ ਸਾਹਿਬਾਨ ਨੂੰ ਪਾਰਬ੍ਰਹਮ ਦੀ ਸਮਰੂਪਤਾ ਵਿਚ ਪ੍ਰਵਾਨ ਕੀਤਾ ਹੈ। ਉਦੋਂ ਵੀ ਪਰਧਾਨਤਾ ਤਾਂ ਸ਼ਬਦ ਦੀ ਸੀ। ਗੁਰੂ ਮੁਖ ਤੋਂ ਨਿਕਲੇ ਸ਼ਬਦ ਉੱਚ ਪਦਵੀ ਨੂੰ ਧਾਰਣ ਕਰ ਗਏ। ਭੱਟ ਬਾਣੀ ਵੀ ਇਸੇ ਦੀ ਪੁਸ਼ਟੀ ਕਰਦੀ ਹੈ।

ਅੰਤ ਵਿਚ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗੁਰੂ ਪਦਵੀ ਬਾਰੇ ਵਿਚਾਰ ਕਰਨੀ ਸੰਗਤ ਹੈ। ਇਹ ਤਾਂ ਸਪਸ਼ਟ ਹੋ ਹੀ ਗਿਆ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਸ਼ਬਦ-ਬ੍ਰਹਮ ਦਾ ਸਰੂਪ ਹਨ ਤੇ ਇਸ ਵਿਚ ਸਿਫਤ-ਸਲਾਹ ਸੱਚੇ ਵਾਹਿਗੁਰੂ ਦੀ ਹੀ ਹੋਈ ਹੈ। ਇਸ ਮੁਕੱਦਸ ਗ੍ਰੰਥ ਦੀ ਪ੍ਰਤਿਸ਼ਠਾ ਸ਼ੁਰੂ ਤੋਂ ਹੀ ਸ਼ਬਦ-ਗੁਰੂ ਕਰਕੇ ਪ੍ਰਵਾਨ ਕੀਤੀ ਗਈ ਹੈ। ਪੰਚਮ ਗੁਰੂ ਨੇ ਇਸ ਗ੍ਰੰਥ ਦਾ ਘੇਰਾ ਬੜਾ ਚੌੜਾ ਕਰ ਦਿੱਤਾ। ਇਸ ਵਿਚ ਨਾ ਕੇਵਲ ਗੁਰੂ ਸਾਹਿਬਾਨ ਦੀ ਬਾਣੀ ਹੀ ਸੀ ਸਗੋਂ ਭਾਰਤ ਦੇ ਪੰਦਰਾਂ ਸੰਤਾਂ-ਭਗਤਾਂ ਦੀ ਬਾਣੀ ਵੀ ਇਸ ਵਿਚ ਸ਼ਾਮਲ ਕਰ ਲਈ ਗਈ। ਇਹਨਾਂ ਸੰਤਾ-ਭਗਤਾਂ ਦੇ ਸੰਬੰਧ ਵਿਚ ਨਾ ਜ਼ਾਤ-ਪਾਤ ਨੂੰ ਤਰਜੀਹ ਦਿੱਤੀ ਗਈ ਤੇ ਨਾ ਹੀ ਮਜ਼ਹਬ ਪ੍ਰਤੀ ਵਿਤਕਰਾ ਕੀਤਾ ਗਿਆ। ਹਰ ਧਰਮ, ਹਰ ਜਾਤ ਦੇ ਭਗਤ ਦਾ ਸਤਿਕਾਰ ਸੀ-ਬਸ਼ਰਤੇ ਉਹ ਰੂਹਾਨੀਅਤ ਵਿਚ ਉਚੇਰਾ ਹੋਵੇ। ਤਰਜੀਹ ਰੂਹਾਨੀਅਤ ਨੂੰ ਦਿੱਤੀ ਗਈ। ਇਕ ਅਕਾਲ ਦੀ ਕੰਠ-ਮੁਕਤ ਸੋਭਾ ਕਰਨ ਵਾਲਾ ਹੀ ਇਸ ਗ੍ਰੰਥ ਵਿਚ ਸ਼ਾਮਲ ਕੀਤਾ ਗਿਆ।

ਜਦੋਂ ਬਾਣੀ ਦਾ ਸੰਚੈ ਤਿਆਰ ਹੋ ਗਿਆ ਤਾਂ ਪੰਚਮ ਗੁਰੂ ਨੇ ਇਸ ਨੂੰ ਜਾਹੋ ਜਲਾਲ ਨਾਲ ਪ੍ਰਕਾਸ਼ਮਾਨ ਕੀਤਾ। ਇਸਦੇ ਨਾਲ ਹੀ ਇਕ ਖ਼ਾਸ ਤਰ੍ਹਾਂ ਦੀ ਮਰਿਆਦਾ ਹੋਂਦ ਵਿਚ ਆਈ ਜੋ ਦੁਨੀਆਂ ਦੇ ਕਿਸੇ ਹੋਰ ਧਰਮ ਗ੍ਰੰਥ ਨੂੰ ਪ੍ਰਾਪਤ ਨਹੀਂ। ਇਸ ਪਾਵਨ ਸੰਚੈ ਨੂੰ "ਪੋਥੀ ਸਾਹਿਬ" ਦੇ ਵਿਸ਼ੇਸ਼ਣ ਨਾਲ ਉਪਮਾਇਆ ਗਿਆ ਇਸ ਦੀ ਅੰਦਰਲੀ ਗਵਾਹੀ "ਪੋਥੀ ਪਰਮੇਸਰੁ ਕਾ ਥਾਨੁ।" (ਅੰਗ 1226) ਤੋਂ ਇਹ ਜ਼ਾਹਿਰ ਹੋ ਜਾਂਦਾ ਹੈ ਕਿ ਇਸ ਪੋਥੀ ਵਿਚ ਪਾਰਬ੍ਰਹਮ ਦਾ ਨਿਵਾਸ ਅਸਥਾਨ ਹੈ। ਤੇ, ਇਹੀ ਪ੍ਰਭੂ ਦੀ ਕੀਰਤੀ ਨਾਲ ਭਰਪੂਰ ਹੈ। ਪੰਚਮ

ਗੁਰੂ ਨੇ ਪੰਜ ਗੁਰੂ ਸਾਹਿਬਾਨ ਦੀ ਬਾਣੀ ਇਸ ਵਿਚ ਸੰਗ੍ਰੈਹਤ ਕੀਤੀ ਸੀ। ਦਸਮ ਗੁਰੂ ਨੇ ਆਪਣੇ ਪਿਤਾ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਇਸ ਵਿਚ ਦਰਜ਼ ਕਰ ਦਿੱਤੀ ਪਰ ਆਪਣੀ ਸ੍ਵੈ-ਰਚਿਤ ਰਚਨਾ ਇਸ ਵਿਚ ਨਹੀਂ ਪਾਈ। ਭਾਈ ਸੰਤੋਖ ਸਿੰਘ ਨੇ ਉਸ ਸਮੇਂ ਗੁਰੂ-ਉਚਰਿਤ ਸਿਖਿਆ ਨੂੰ ਸੁੰਦਰ ਸ਼ਬਦਾਂ ਵਿਚ ਅੰਕਿਤ ਕੀਤਾ ਹੈ:

– *"ਗ੍ਰਿੰਥ ਜਹਾਜ ਸੁ ਭੌਜਲ ਕੋ ਤਹ ਜਾਤਿ ਸੁਖੇਨ ਜਿਨੀ ਚਿਤ ਲਾਯੋ*
*ਸ੍ਰੀ ਗੁਰ ਕੇਰ ਸਰੀਰ ਜੁਊ ਸਭਿ ਥਾਨ ਸਮੈ ਸਤਿ ਕੋ ਦਰਸੈ ਹੈਂ*
*ਗ੍ਰਿੰਥਾ ਰਿਦਾ ਗੁਰ ਕੋ ਇਹ ਜਾਨਹੁ ਉਤੱਮ ਹੈ ਸਭਿ ਕਾਲ ਰਹੈ ਹੈ*
*ਮੇਰੇ ਸਰੂਪ ਤੇ ਯਾਂਤੇ ਹੈ ਦੀਰਘ ਸਾਹਿਬ ਜਾਨਿ ਅਦਾਇਬ ਕੈ ਹੈ*
*ਪੂਜਹੁ ਚੰਦਨ ਕੇਸਰ ਕੋ ਘਸਿ ਧੂਪ ਧੁਖਾਇ ਕੇ ਫੂਲ ਚਢੈ ਹੈ*
*ਜੋ ਲਿਖਿ ਲੇਹਿ ਭਲੇ ਤਬਿ ਸੋਧਹਿ ਅਖਰ ਸੋਂ ਲਗ ਕੀ ਚੁਕਸਾਈ*
*ਪਾਠ ਸਮਸਤ ਕਰੈ ਬੁਧਿ ਸੋਂ ਪਿਖਿ ਪੂਰਬ ਕੇ ਸਮ ਲੇਹਿ ਬਨਾਈ*
*ਆਪ ਤੇ ਘਾਟ ਨ ਬਾਧ ਕਰੈ, ਜਿ ਕਰੈ, ਹੁਇ ਮੂਰਖ ਸੋ ਪਛੁਤਾਈ*
*ਔਰ ਬਨਾਇ ਨਵੋਂ ਨ ਲਿਖੈ ਬਿਚ ਕਾਬਯ, ਰਚੈ, ਸੋ ਰਚੌਂ ਪ੍ਰਿਥਕਾਈ*

---

– *ਕਹੋ ਗ੍ਰਿੰਥ ਸਾਹਿਬ ਕਿਸ ਥਾਨਾ ਨਿੱਤ ਸ਼ੋਭਹਿ ਜਹਿਂ ਮਹਿਦ ਪਹਾਨਾ*
*ਹਾਥ ਜੋਰਿ ਤਿਨ ਤਬਹਿ ਬਖਾਨੋ "ਸ੍ਰੀ ਗੁਰ ਤੁਮ ਤੇ ਕੌਨ ਸਿਆਨੋ*
*ਤਊ ਸੁਨਹੁ ਸਰ ਸੁਧਾ ਮਝਾਰਾ ਰਹਿ ਮੰਦਿਰ ਸੁੰਦਰ ਦਰਬਾਰਾ*
*ਸਦਾ ਸਥਾਪਨਿ ਗ੍ਰਿਥ ਸੁ ਲਾਇਕ ਸ਼ੋਭਹਿਗੋ ਇਸ ਤਰਾਂ ਸੁਭਾਇਕ*

---

– *ਬੁੱਢਾ ਨਿਜ ਸਿਰ ਧਰ ਗ੍ਰਿੰਥ ਆਗੇ ਚਲਹੁ ਸੁਧਾਸਰ ਪੰਥ*
*ਮਾਨਿਬਾਕ ਲੇ ਭਯੋ ਅਗਾਰੇ, ਚਮਰ ਗੁਰ ਅਰਜਨ ਕਰ ਧਾਰੇ*
*ਸੰਖ ਅਨਿਕ ਲਘੁ ਦੁੰਦਭਿ ਬਾਜੇ ਜੈ ਜੈ ਕਾਰ ਊਚ ਸੁਰ ਗਾਜੇ .......*
*ਹਰਿ ਮੰਦਿਰ ਮਹਿ ਜਾਇ ਪਹੁੰਚੇ ਰਾਗੀ ਰਾਗ ਕਰਤ ਸੁਰ ਊਚੇ*
*ਮੰਜੀ ਸਹਤ ਗ੍ਰਿੰਥ ਤਹਿ ਥਾਪਿ ਬੈਠੇ ਨਿਕਟ ਗੁਰੂ ਤਬਿ ਆਪਿ*

---

– *ਸ੍ਰੀ ਅਰਜਨ ਪੁਨ ਗਿਰਾ ਅਲਾਈ 'ਬੁਢੱਾ ਸਾਹਿਬ ਖੋਲਹੁ ਗ੍ਰਿੰਥ*
*ਲੋਹੁ ਅਵਾਜ਼ ਸੁਨਹਿ ਸਭਿ ਪੰਥ। ਸੁਨਿ ਗੁਰ ਬਚਨ ਰੁਚਿਰ ਮਨ ਲਾਯਕ*
*ਸਤ ਬਾਕ ਮੁਖ ਜਲਜ ਅਲਾਇਕ। ਅਦਬ ਸੰਗਿ ਤਬਿ ਗ੍ਰਿੰਥ ਸੁ ਖੋਲਾ*
*ਲੇ ਅਵੰਾਜ਼ ਬੁੱਢਾ ਮੁਖ ਬੋਲਾ* :- ਸੂਹੀ ਮਹਲਾ ੫.
*"ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ"*

(ਅੰਗ, ੭੮੩)

*ਸਾਰਾ ਦਿਨ ਉਤਸਾਹ ਮੰਗਲ ਵਿਚ ਬੀਤ ਗਿਆ/ਸੰਧਿਆ ਵੇਲੇ*
– *ਬੁੱਢੇ ਬੂਝਨਿ ਕੀਨਸ ਤਬੈ-ਗ੍ਰਿੰਥ ਰਹੈ ਕਿਤ ਨਿਸ ਮਹਿਂ ਅਬੈ?*

*ਜਹਾਂ ਆਪ ਕੀ ਆਇਸੁ ਹੋਇ ਕਰਹਿ ਸਿੱਖ ਮਿਰਜਾਦਾ ਸੋਇ*
*ਸ੍ਰੀ ਗੁਰ ਕਹਿਯੋ ਪ੍ਰਭੂ ਦਰਬਾਰਾ–ਗ੍ਰਿੰਥ ਪਰਮੇਸ਼ੁਰ ਕੋ ਅਵਤਾਰਾ*
*ਡੇਢ ਜਾਮ ਜਾਮਨਿ ਜਬਿ ਜਾਇ ਪਠਹਿਂ ਸੋਹਿਲਾ ਕੀਰਤਨ ਗਾਇ*
*ਬਹੁਰੋ ਲੇ ਜਾਵਹੁ ਅਸਵਾਰਾ ਜਿਸੀ ਕਠੋਰੀ ਰਹਨਿ ਹਮਾਰਾ*

ਸਾਫ਼ ਹੈ, ਗੁਰੂ ਗ੍ਰੰਥ ਸਾਹਿਬ ਜੀ ਦੀ ਮਰਿਆਦਾ ਦਾ ਵਿਧਾਨ ਖ਼ੁਦ ਗੁਰੂ ਅਰਜਨ ਦੇਵ ਜੀ ਨੇ ਕੀਤਾ। ਇਹੋ ਮਰਿਆਦਾ ਅਜ ਤਕ ਚਲੀ ਆ ਰਹੀ ਹੈ।

ਕੁਲ ਮਿਲਾਕੇ ਇਸ ਪਾਵਨ ਗ੍ਰੰਥ ਦੇ ਰੱਖ–ਰਖਾਵ ਦੀ ਮਰਿਆਦਾ ਬੜੀ ਸ਼ਾਹਾਨਾ ਬਣਾਈ। ਸ੍ਰੀ ਗੁਰੂ ਗ੍ਰੰਥ ਸਾਹਿਬ ਉਪਰ ਚੰਦੋਆ ਲਾਕੇ ਪ੍ਰਕਾਸ਼ ਕਰਨ ਦੀ ਰਸਮ ਬਣਾਈ ਗਈ। ਇਸ ਨੂੰ ਚਉਰ ਕੀਤਾ ਗਿਆ। ਬਾਣੀ ਦਾ ਪ੍ਰਕਾਸ਼ ਪੀੜ੍ਹਾ–ਪਲੰਘ ਉਪਰ ਕੀਤਾ ਗਿਆ। ਇਕ ਸਿੱਖ ਨੂੰ ਇਹ ਡਿਊਟੀ ਦਿੱਤੀ ਗਈ ਜੋ ਮਰਿਆਦਤ ਢੰਗ ਨਾਲ ਗੁਰੂ ਸਾਹਿਬ ਦਾ ਪ੍ਰਕਾਸ਼ ਤੇ ਸੁਖ–ਆਸਨ ਕਰੇ। ਗੁਰੂ ਇਤਿਹਾਸ ਦੇ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਭ ਤੋਂ ਪਹਿਲੇ ਗ੍ਰੰਥੀ (ਜੋ ਗ੍ਰੰਥ ਦੀ ਸੇਵਾ ਕਰੇ) ਬਾਬਾ ਬੁੱਢਾ ਜੀ ਨੂੰ ਥਾਪਿਆ ਗਿਆ। ਇਸ ਦਾ ਪਹਿਲਾ ਪ੍ਰਕਾਸ਼ 1604 ਈ. ਵਿਚ ਹਰਿਮੰਦਰ ਸਾਹਿਬ ਵਿਚ ਕੀਤਾ ਗਿਆ। ਤੇ, ਸੁਖ–ਆਸਨ ਕੋਠਾ ਸਾਹਿਬ ਵਿਚ। ਇਹ ਪਰੰਪਰਾ ਅੱਜ ਤਕ ਵੀ ਇਸੇ ਰੂਪ ਵਿਚ ਵਿਦਮਾਨ ਹੈ। ਪੰਚਮ ਗੁਰੂ ਤੋਂ ਬਾਦ ਛੇਵੀਂ, ਸਤਵੀਂ, ਅਠਵੀਂ ਤੇ ਨੌਵੀਂ ਪਾਤਸ਼ਾਹੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਆਤਮ ਜੋਤ ਕਰਕੇ ਸਨਮਾਨਿਆ। ਖ਼ੁਦ ਦਸਮ ਪਾਤਸ਼ਾਹ ਨੇ ਇਸ ਨੂੰ ਸਾਬੋ ਕੀ ਤਲਵੰਡੀ, ਆਤਮ ਰੂਪ ਵਿਚ ਹੀ ਉਚਾਰਿਆ ਤੇ ਭਾਈ ਮਨੀ ਸਿੰਘ ਨੇ ਲਿਖਿਆ। ਇਸ ਦੀ ਬਾਣੀ ਦਾ ਇਲਾਹੀ ਕੀਰਤਨ ਕਰਨਾ ਤੇ ਸੁਣਨਾ ਸੰਗਤਾਂ ਦੀ ਝੋਲੀ ਪਿਆ। ਧਰਮਸਾਲ ਦੀ ਮਰਿਆਦਾ ਤਾਂ ਗੁਰੂ ਨਾਨਕ ਦੇਵ ਜੀ ਨੇ ਨਿਸਚਿਤ ਕੀਤੀ ਸੀ। ਉਹ ਅੰਮ੍ਰਿਤ ਵੇਲੇ ਖ਼ੁਦ ਆਪ ਕੀਰਤਨ ਕਰਦੇ ਸਨ। ਬਾਣੀ ਦਾ ਪਾਠ ਆਦਿ ਕੀਤਾ ਜਾਂਦਾ ਸੀ :

*ਸੋਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ।।*

(ਭਾਈ ਗੁਰਦਾਸ)

ਸ਼ਬਦ ਗੁਰੂ ਦੀ ਮਾਨ–ਮਰਿਆਦਾ ਉਸਦਾ ਬਾਹਰਲਾ ਧਾਰਮਿਕ ਜਾਂ ਸਾਮਾਜਿਕ ਪੱਖ ਹੈ। ਉਸਦਾ ਅੰਤਰੀਵ ਪੱਖ ਤਾਂ ਈਸ਼ਵਰੀ ਚਿੰਤਨ ਹੀ ਹੈ ਜਿਸਨੂੰ ਬਾਣੀਕਾਰਾਂ ਨੇ ਓਅੰਕਾਰ ਦਾ ਨਾਮ ਦਿੱਤਾ ਹੈ। ਓਅੰਕਾਰ ਹੀ ਸ਼ਬਦ ਹੈ, ਨਾਮ ਹੈ, ਹੁਕਮ ਹੈ, ਪਰਮ ਤੱਤ ਹੈ। ਬਾਣੀਕਾਰ ਅੱਖਰ ਦੇ ਅਖਸ਼ੈ ਰੂਪ ਨੂੰ ਸਵੀਕਾਰ ਕਰਦੇ ਹਨ :

*ਓਅੰਕਾਰ ਆਦਿ ਮੈ ਜਾਨਾ*
*ਲਿਖ ਅਰੁ ਮੇਟੈ ਤਾਹਿ ਨ ਮਾਨਾ*
*ਓਅੰਕਾਰ ਲਖੈ ਜਉ ਕੋਈ*
*ਸੋਈ ਲਖਿ ਮੇਟਣਾ ਨ ਹੋਈ।।*

(ਅੰਗ, ੩੪੦)

ਪੰਚਮ ਪਾਤਸ਼ਾਹ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਰੂਪ ਵਿਚ ਹਰਿਮੰਦਰ ਸਾਹਿਬ ਵਿਚ ਸਥਾਪਿਤ ਕਰ ਦਿੱਤਾ। ਦਸਮ ਪਾਤਸ਼ਾਹ ਨੇ ਉਸੇ ਨੂੰ ਥੋਹੜੀ ਹੋਰ ਸਪਸ਼ਟਤਾ ਪ੍ਰਦਾਨ ਕੀਤੀ ਤੇ ਉਚਾਰਿਆ :

*ਆਪਨ ਪੌ ਸ੍ਰੀ ਖਾਲਸੇ ਦੀਨਾ*
*ਦੁਤੀਆ ਰੂਪ ਸ੍ਰੀ ਗੁਰੂ ਗ੍ਰੰਥਾ*
*ਬੋਲਨ ਸਤਿਗੁਰ ਸਬਦ ਸੰਭਾਖਨ*
*ਨਾਮ ਗੋਬਿੰਦ ਕੀਰਤਨ ਸੰਥਾ*
*ਗੁਨਨਵਾਦ ਪੁਨਿ ਸਿਫਤ ਸਲਾਹਿਨ*
*ਊਠਤ ਬੈਠਤ ਸੈਨ ਕਰੰਥਾ*
*ਪਾਵਨ ਗ੍ਰੰਥ ਖਾਲਸਾ ਪ੍ਰਗਟਿਓ*
*ਚਾਰਬਰਨ ਆਸ੍ਰਮ ਸੁਭ ਪੰਥਾ*
*ਦਵਾਦਸ ਰੂਪ ਸਤਿਗੁਰ ਕੋ ਕਹੀਅਤਿ*
*ਦਵਾਦਸ ਭਾਨ ਪ੍ਰਗਟ ਹਰ ਸੰਤਾ*
*ਪ੍ਰਤੱਖ ਕਲਾ ਪਾਰਬ੍ਰਹਮ ਧਣੀਛੈ*
*ਗ੍ਰੰਥ ਪੰਥ ਖਾਲਸਾ ਵਰਤੰਤਾ*
*ਦਾਸ ਗੋਬਿੰਦ ਫਤਹਿ ਸਤਿਗੁਰ ਕੀ*
*ਖਾਸ ਗ੍ਰੰਥ ਗੁਰੂ ਰੂਪ ਬਦੰਤਾ*

(ਪੁੰਨਿਆ ਕੀ ਛੰਦ, *ਸਰਬ ਲੋਹ ਗ੍ਰੰਥ*, ਪੰਨਾ ੪੯੦)

ਇਸ ਬਾਣੀ-ਬੰਦ ਦੇ ਅਰਥਾਂ ਨੂੰ ਜਾਣ ਲੈਣਾ ਉਚਿਤ ਰਹੇਗਾ।

1) ਦਸਮ ਗੁਰੂ ਨੇ (ਆਪਨ ਪੌ) ਆਪਣਾ ਬਾਹਰਲਾ ਸਰੂਪ ਖਾਲਸੇ ਨੂੰ ਦੇ ਦਿੱਤਾ ਤੇ ਦੂਸਰਾ ਗਿਆਨ ਸਰੂਪ ਗੁਰੂ ਗ੍ਰੰਥ ਸਾਹਿਬ ਹੀ ਸਾਡੇ ਸਤਿਗੁਰੂ ਹਨ।

2) ਜੇ ਤੁਸੀਂ ਸਤਿਗੁਰੂ ਨਾਲ ਬੋਲਣਾ ਚਾਹੋ (ਸ਼ਬਦ ਸੰਭਾਖਨ) ਤਾਂ ਭਲੀ ਪ੍ਰਕਾਰ ਬੋਲਣਾ ਅਰਥਾਤ ਵਾਕ ਲੈਣਾ (ਨਾਮ ਗੋਬਿੰਦ ਕੀਰਤਨ ਸੰਥਾ) ਉਪਰੰਤ ਵਾਹਿਗੁਰੂ ਦੇ ਨਾਮ ਦਾ ਬਕਾਇਦਾ (ਸੰਥਾ) ਸਿਖ ਕੇ ਕੀਰਤਨ ਕਰਨਾ।

3) ਗੁਨਨਵਾਦ (ਗੁਣਾਂ ਦਾ ਅਨਵਾਦ) ਸਿਫ਼ਤ ਸਲਾਹ ਦੇ ਰੂਪ ਵਿਚ ਪ੍ਰਭੂ ਦੇ ਗੁਣਾਂ ਦਾ ਅਨੁਵਾਦ ਉਠਦਿਆਂ, ਬਹਿੰਦਿਆਂ ਹਰ ਵੇਲੇ (ਕਰੰਥਾ) ਕਰਨਾ।

4) ਉਪਰ ਅੰਕਿਤ ਗੁਰੂ ਉਪਦੇਸ਼ ਨੂੰ ਮੰਨਣ ਵਾਲਾ ਖਾਲਸਾ, ਪਾਵਨ ਪੰਥ ਦੇ ਰੂਪ ਵਿਚ ਪ੍ਰਗਟ ਹੋਇਆ ਹੈ। ਇਹ ਚਾਰ ਵਰਣਾਂ (ਬ੍ਰਾਹਮਣ, ਖਤਰੀ, ਵੈਸ਼, ਸੂਦਰ) ਤੇ ਚਾਰ ਆਸ਼ਰਮਾਂ (ਬ੍ਰਹਮਚਰਜ, ਗ੍ਰਹਿਸਤ, ਬਾਣਪ੍ਰਸਤ, ਸੰਨਿਆਸ) ਤੋਂ (ਸ਼ੁਭ) ਸ੍ਰੇਸ਼ਟ ਖਾਲਸਾ ਪੰਥ ਹੈ।

5) ਸਤਿਗੁਰ ਨਾਨਕ ਦੇਵ ਦੇ ਬਾਰਾਂ ਸਰੂਪ ਕਹੇ ਗਏ ਹਨ। ਇਹ ਬਾਰਾਂ ਸਰੂਪ ਬਾਰਾਂ ਸੂਰਜਾਂ (ਜੋਤਸ਼ ਨੇ ਸੂਰਜ ਦੇ ਬਾਰਾਂ ਰੂਪ ਮੰਨੇ ਹਨ) ਦੀ ਤਰ੍ਹਾਂ ਪ੍ਰੇਮੀਆਂ ਲਈ ਪ੍ਰਕਾਸ਼ਮਾਨ ਹਨ।

6) ਗੁਰੂ ਗ੍ਰੰਥ ਤੇ ਗੁਰੂ ਗ੍ਰੰਥ ਦੇ ਆਗਿਆਕਾਰੀ ਖਾਲਸਾ ਪੰਥ ਵਿਚ ਪ੍ਰਭੂ ਨੇ ਪ੍ਰਤੱਖ ਕਲਾ (ਸ਼ਕਤੀ) ਰੱਖੀ ਹੈ ਕਿਉਂਕਿ ਖਾਲਸਾ ਪੰਥ ਗੁਰੂ ਗ੍ਰੰਥ ਜੀ ਦਾ ਅਨੁਸਾਰੀ ਹੋਕੇ ਵਰਤਦਾ ਹੈ।

7) 'ਦਾਸ ਗੋਬਿੰਦ ਫਤਹਿ ਸਤਿਗੁਰੂ ਕੀ' ਗੁਰੂ ਗੋਬਿੰਦ ਸਿੰਘ ਜੀ ਦਾਸ ਭਾਵ ਜਾਂ ਨਿੰਮ੍ਰਤਾ ਸਹਿਤ ਉਚਾਰਣ ਕਰਦੇ ਹਨ। ਫਤਹਿ ਹਰ ਥਾਂ ਤੇ ਸਤਿਗੁਰੂ ਦੀ ਹੀ ਹੈ। ਖ਼ਾਸ ਕਰਕੇ ਗੁਰੂ ਜੀ ਨੇ ਗੁਰੂ ਗ੍ਰੰਥ ਸਾਹਿਬ ਨੂੰ ਉਚੇਚਾ ਗੁਰੂ ਰੂਪ ਵਰਨਣ (ਬਦੰਤਾ) ਕੀਤਾ ਹੈ।

ਇਥੇ 'ਖਾਲਸ' ਸ਼ਬਦ ਦੀ ਵਿਆਖਿਆ ਰਾਹੀਂ ਇਕ ਮਹੱਤਵਪੂਰਨ ਨੁਕਤਾ ਉਜਾਗਰ ਹੁੰਦਾ ਹੈ। ਖਾਲਸ ਸ਼ਬਦ ਸ਼ੁਧ ਹੋਣ ਦਾ ਨਾਮ ਹੈ। ਸ਼ੁਧ ਉਹ ਜਿਸਨੂੰ ਸ਼ੁਧ ਪਰਮ ਤੱਤ ਦੀ ਪ੍ਰਾਪਤੀ ਹੈ। ਸ਼ੁਧ ਪਰਮ ਤੱਤ ਦੀ ਸਾਰ ਰੱਖਣ ਵਾਲਾ ਹੀ ਨਿਰੰਕਾਰ ਨਾਲ ਅਭੇਦ ਹੋਕੇ ਉਸੇ ਦਾ ਰੂਪ ਹੋ ਜਾਂਦਾ ਹੈ। ਗੁਰੂ ਸਾਹਿਬਾਨ ਦੇਹਧਾਰੀ ਹੋਣ ਦੇ ਬਾਵਜੂਦ ਬਲ ਹਮੇਸ਼ਾ ਸ਼ਬਦ-ਗੁਰੂ ਉਪਰ ਹੀ ਦੇਂਦੇ ਰਹੇ ਹਨ। ਦਸਮ ਪਾਤਸ਼ਾਹ ਨੇ ਖਾਲਸੇ ਨੂੰ ਗੁਰੂ ਤੁਲ ਮਾਨਤਾ ਦੇ ਕੇ ਵੀ ਉਸਨੂੰ ਗੁਰੂ ਗ੍ਰੰਥ ਜਾਂ ਸ਼ਬਦ-ਗੁਰੂ ਦੇ ਹੀ ਲੜ ਲਾਇਆ ਹੈ। ਖਾਲਸੇ ਲਈ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਮੰਨਣਾ ਦਰਕਾਰ ਹੈ।

*ਪ੍ਰਤੱਖ ਕਲਾ ਪਾਰਬ੍ਰਹਮ ਧਣੀਛੇ*
*ਗ੍ਰੰਥ ਪੰਥ ਖਾਲਸਾ ਵਰਤੰਤਾ*

ਸ੍ਰੀ ਗੁਰੂ ਗ੍ਰੰਥ ਸਾਹਿਬ ਪਾਰਬ੍ਰਹਮ ਦੀ ਪ੍ਰਤੱਖ ਸ਼ਕਤੀ ਨਾਲ ਸੰਪੰਨ ਹਨ। ਗੁਰੂ ਅਨੁਆਈਆਂ ਨੂੰ ਏਸੇ ਗੁਰੂ ਅਗੇ ਨਤ-ਮਸਤਕ ਹੋਣਾ ਚਾਹੀਦਾ ਹੈ। ਦਸਮ ਗੁਰੂ ਰਚਿਤ ਇਹ ਪੁੰਨਿਆ ਕੀ ਛੰਦ, ਬਹੁਤ ਮਹੱਤਵਪੂਰਣ ਹੈ। ਇਸ ਵਿਚ ਗੁਰੂ ਗ੍ਰੰਥ ਸਾਹਿਬ ਦੀ ਮਾਨ-ਮਰਿਆਦਾ ਰੱਖਣ ਦੇ ਸਪਸ਼ਟ ਸੰਕੇਤ ਹਨ।

ਮਾਲੂਮ ਹੁੰਦਾ ਹੈ, ਜਦੋਂ ਦਸਮ ਪਾਤਸ਼ਾਹ ਨੇ ਸਚਖੰਡ ਪਿਆਨੇ ਦਾ ਪ੍ਰੋਗਰਾਮ ਬਣਾਇਆ ਤਾਂ ਤਤਕਾਲੀ ਸੰਗਤ ਲਈ ਇਹ ਪੁੱਛਣਾ ਬੜਾ ਹੀ ਸੁਭਾਵਕ ਸੀ ਕਿ ਅਗੋਂ ਉਹ ਕਿਸ ਦੀ ਰਾਹਨੁਮਾਈ ਵਿਚ ਰਹਿਣਗੇ। ਸੰਗਤਾਂ ਦੇ ਪ੍ਰਸ਼ਨ ਤੇ ਗੁਰੂ ਜੀ ਦੇ ਉੱਤਰ ਦੀ ਤਰਜਮਾਨੀ ਭਾਈ ਨੰਦ ਲਾਲ ਜੀ ਨੇ ਕੀਤੀ ਹੈ। ਦਸਮ ਗੁਰੂ ਦੇ ਇਤਿਹਾਸ ਅਨੁਸਾਰ ਜਿਹਨਾਂ ਦਿਨਾਂ ਵਿਚ ਗੁਰੂ ਜੀ ਨੇ ਪ੍ਰਲੋਕ ਗਮਨ ਕੀਤਾ ਭਾਈ ਨੰਦ ਲਾਲ ਜੀ ਉਥੇ ਮੌਜੂਦ ਸਨ। ਇਹ ਤਾਂ ਸਰਬ ਗਿਆਤ ਹੈ ਭਾਈ ਨੰਦ ਲਾਲ ਜੀ ਵੱਡੇ ਆਲਮ-ਫਾਜ਼ਲ ਸਨ ਤੇ ਗੁਰੂ ਜੀ ਪ੍ਰਤੀ ਉਹਨਾਂ ਦੀ ਅਗਾਧ ਸ਼ਰਧਾ ਸੀ। ਭਾਈ ਨੰਦ ਲਾਲ ਜੀ ਉਸ ਤਤਕਾਲੀ ਸੀਨ ਦੇ ਚਸ਼ਮ ਦੀਦ ਗੁਆਹ ਹਨ। ਉਹਨਾਂ ਨੇ ਆਪਣੇ ਰਹਿਤਨਾਮੇ ਵਿਚ ਜੋ 'ਰਹਿਤਨਾਮਾ ਭਾਈ ਨੰਦ ਲਾਲ' ਕਰਕੇ ਜਾਣਿਆ ਜਾਂਦਾ ਹੈ, ਵਿਚ ਜੋ ਵੀ ਲਿਖਿਆ ਉਸ ਨੂੰ ਸਿੱਖ ਸੰਗਤ ਦੀ ਪ੍ਰਵਾਨਗੀ ਪ੍ਰਾਪਤ ਰਹੀ ਹੈ।

ਭਾਈ ਨੰਦ ਲਾਲ ਨੇ ਲਿਖਿਆ - ਗੁਰੂ ਸਾਹਿਬ ਦੇ ਉੱਤਰ ਨੂੰ। ਸੰਗਤਾਂ ਦੇ ਪ੍ਰਸ਼ਨਾਂ ਬਾਰੇ ਅਨੁਮਾਨ ਹੀ ਲਗ ਸਕਦਾ ਹੈ। ਗੁਰੂ ਸਾਹਿਬ ਦਾ ਉੱਤਰ :

*ਤੀਨ ਰੂਪ ਹੈ ਮੋਹਿ ਕੇ*
*ਸੁਨੋ ਨੰਦ ਚਿਤ ਲਾਇ*
*ਨਿਰਗੁਨ ਸਰਗੁਨ ਗੁਰ ਸ਼ਬਦ*
*ਕਹੋ ਤੋਹਿ ਸਮਝਾਇ*

ਚੌਪਈ :

*ਏਕ ਰੂਪ ਤਿਹ ਗੁਣ ਤੇ ਪਰੇ*
*ਨੇਤ ਨੇਤ ਜਿਹ ਨਿਗਮ ਉਚਰੇ*
*ਦੂਸਰ ਰੂਪ ਗ੍ਰੰਥ ਜੀ ਜਾਨਹੁ*
*ਜੇ ਸਿਖ ਗੁਰ ਦਰਸਨ ਕੀ ਚਾਹ*
*ਦਰਸਨ ਕਰੇ ਗ੍ਰੰਥ ਜੀ ਆਹ।*
*ਜੋ ਮਮ ਸਾਥ ਚਾਹੇ ਕਰ ਬਾਤ*
*ਗ੍ਰੰਥ ਜੀ ਪੜੇ ਬੀਚਾਰੇ ਸਾਥ*
*ਮੇਰਾ ਰੂਪ ਗ੍ਰੰਥ ਜੀ ਜਾਨ*
*ਇਨ ਮਹਿ ਭੇਦ ਨ ਰੰਚ ਪਛਾਨ*

ਇਹ ਖਸਮ ਕੀ ਬਾਣੀ ਹੈ – ਪਰਮੇਸਰ ਦੀ ਆਪਣੀ ਬਾਣੀ। ਬਾਣੀ ਸ਼ਬਦ ਰਾਹੀਂ ਹੀ ਨਾਜ਼ਲ ਹੁੰਦੀ ਰਹੀ ਹੈ। ਆਦਿ ਜੁਗਾਦਿ ਤੋਂ ਸ਼ਬਦ ਦੀ ਪ੍ਰਧਾਨਤਾ ਰਹੀ ਹੈ। ਜਿਸ ਕਿਸੇ ਨੇ ਆਪਣੇ ਅਸਲੇ ਨੂੰ ਲੱਭਿਆ ਹੈ, ਉਹ ਸ਼ਬਦ ਦੇ ਆਸਰੇ ਹੀ ਲੱਭਿਆ ਹੈ। ਇਹ ਤਾਂ ਸਪਸ਼ਟ ਹੀ ਹੈ ਸ਼ਬਦ ਦਾ ਉਪਦੇਸ਼ ਦੇਹ ਤੋਂ ਹੀ ਦੇਹ ਨੂੰ ਹੋਇਆ ਹੈ। ਅੱਜ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਪ੍ਰਗਟ ਗੁਰਾਂ ਕੀ ਦੇਹ ਦੀ ਹਜ਼ੂਰੀ ਵਿਚ ਜਗਿਆਸੂ ਨੂੰ, ਸ਼ਬਦ ਉਪਦੇਸ਼ ਦਾ ਭਾਗੀ ਬਣਾਇਆ ਜਾਂਦਾ ਹੈ।

*ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ॥*

ਬਾਈਬਲ ਵਿਚ ਆਇਆ ਹੈ :

"In the beginning there was word, word was with God, word was God."

ਸ੍ਰਿਸ਼ਟੀ ਦੇ ਆਰੰਭ ਵਿਚ ਸ਼ਬਦ ਸੀ, ਸ਼ਬਦ ਰਬ ਦੇ ਕੋਲ ਸੀ ਅਤੇ ਸ਼ਬਦ ਹੀ ਰਬ ਸੀ। ਸਮਝਣ ਜੋਗ ਨੁਕਤਾ ਤਾਂ ਇਹ ਹੈ, ਗੁਰੂਤਵ ਪਰਮੇਸਰ ਦੇ ਨਿੱਜ ਗੁਣਾਂ ਦਾ ਆਪਣਾ ਹੀ ਇਕ ਅੰਗ ਹੈ। ਵਾਹਿਗੁਰੂ ਦੇ ਇਸੇ ਸਰੂਪ ਨੂੰ ਸ਼ਬਦ ਕਿਹਾ ਹੈ। ਮਨੁੱਖ ਦਰਗਾਹ ਵਿਚ ਸੁਰਖਰੂ ਹੋ ਕੇ ਜਾਵੇ, ਇਸ ਲਈ ਨਿਰਾ ਉਸਦੇ ਨਿੱਜੀ ਤਜਰਬਿਆਂ ਤੇ ਨਹੀਂ ਛੱਡਿਆ ਗਿਆ ਸਗੋਂ ਅਕਾਲ ਪੁਰਖ ਨੇ ਆਪਣੇ ਦਰੋਂ ਸਿਖਿਆ ਦਾਤੇ ਘੱਲੇ ਹਨ। ਗੁਰੂ ਨਾਨਕ ਦੇਵ ਜੀ ਉਸੇ ਪਾਰਬ੍ਰਹਮ ਦੇ 'ਗੁਰੂ-ਸਰੂਪ' ਹੋਕੇ ਪ੍ਰਗਟ ਹੋਏ। ਕਲਜੁਗ ਵਿਚ ਉਹੋ ਗੁਰੂਤਵ ਗੁਰੂ ਨਾਨਕ ਸਾਹਿਬ ਦੇ ਰੂਪ ਵਿਚ ਸਰੂਪ ਧਾਰ ਪ੍ਰਗਟ ਹੋਇਆ ਹੈ :

(ੳ) *ਜੋਤਿ ਰੂਪ ਹਰਿ ਆਪ ਗੁਰੂ ਨਾਨਕ ਕਹਾਇਓ॥*

(ਅ) *ਆਪ ਨਰਾਇਣ ਕਲਾ ਧਾਰਿ ਜਗ ਮਹਿ ਪਰਵਰਿਉ॥*

(ਭੱਟ)

(ੲ) *ਗੁਰੂ ਨਾਨਕ ਦੇਵ ਗੋਵਿੰਦ ਰੂਪ॥*

(ਮਹਲਾ ੩)

ਸਮੇਂ ਸਮੇਂ ਹੋਏ ਮਹਾਂਪੁਰਖਾਂ ਨੇ ਕਮਾਈ ਕਰਕੇ ਇਸ ਗੱਲ ਨੂੰ ਸਿੱਧ ਕੀਤਾ ਹੈ। ਇਹੋ ਅਨੁਭਵ ਸਿੱਧ ਦਸ਼ਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਗੁਰੂ ਨਾਨਕ ਸਾਹਿਬ ਦਾ ਪ੍ਰਤੱਖ ਸਰੂਪ ਹੈ।

ਉਹਨਾਂ ਨੇ ਸ੍ਰੀ ਗੁਰ ਗ੍ਰੰਥ ਸਾਹਿਬ ਵਿਚੋਂ ਹੀ ਗੁਰੂ ਨਾਨਕ ਸਾਹਿਬ ਨੂੰ ਪ੍ਰਗਟ ਕੀਤਾ ਸੀ। ਗੁਰੂ ਗ੍ਰੰਥ ਸਾਹਿਬ ਗੁਰੂ ਦਾ ਰਿਦਾ ਹੈ ਜਿਸਨੂੰ ਭਾਵਨਾ ਨਾਲ ਪਰਸਿਆ ਤੇ ਦੇਖਿਆ ਜਾ ਸਕਦਾ ਹੈ। ਇਹ ਦੁਨਿਆਵੀ ਅੱਖਾਂ ਦਾ ਕੰਮ ਨਹੀਂ "ਨਾਨਕ ਸੇ ਅਖੜੀਆਂ ਬਿਅੰਨ ਜਿਨੀ ਡਿਸੰਦੋ ਮਾ ਪਿਰੀ।।" ਬਸ ਜਦੋਂ ਤਕ ਮਾਇਆ ਦਾ ਇਹ ਆਵਰਣ ਜਾਂ ਪੜਦਾ ਹਟਦਾ ਨਹੀਂ ਉਨੀ ਦੇਰ ਗੁਰੂ ਦੇ ਪ੍ਰਤੱਖ ਦਰਸ਼ਨ ਨਹੀਂ ਹੁੰਦੇ। ਲੋੜ ਤਾਂ ਭਾਵਨਾ ਵਾਲੀ ਅੱਖ ਦੀ ਹੈ।

ਦਸਮ ਗੁਰੂ ਨੇ ਖਾਲਸਾ ਪੰਥ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਵਿਚ ਰਹਿਣ ਦਾ ਉਪਦੇਸ਼ ਦਿੱਤਾ ਹੈ। ਗੁਰੂ ਸੰਗਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅਨੁਸਾਰੀ ਰਹਿਕੇ ਹੀ ਪ੍ਰਵਾਨ ਹੋ ਸਕਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਆਤਮਕ ਗਿਆਨ ਦੇ ਜੋਤ-ਸਰੂਪ ਦੀ ਪਦਵੀ ਨੂੰ ਪ੍ਰਾਪਤ ਹੈ। ਸ਼ਬਦ ਗੁਰੂ ਦਾ ਸੰਬੰਧ ਇਸ਼ਟ ਦੀ ਟੇਕ ਨਾਲ ਹੈ। ਰਤਨ ਸਿੰਘ ਭੰਗੂ ਨੇ ਇਕ ਥਾਂ ਲਿਖਿਆ ਹੈ 'ਦੇ ਪਾਤਸ਼ਾਹੀ ਕੀਓ ਪੰਥ ਭਾਗੀ' ਅਥਵਾ ਖਾਲਸਾ ਪੰਥ ਨੂੰ ਸਰੀਰਕ ਕਾਰ ਨਿਬਾਹੁਣ ਲਈ "ਗੁਰੂ ਖਾਲਸਾ" ਦੀ ਪਦਵੀ ਦਿੱਤੀ। ਇਸ ਪਦਵੀ ਦੀ ਸਰਦਾਰੀ ਤਦੇ ਹੀ ਰਹਿ ਸਕੇਗੀ ਜੇ ਉਹ ਗੁਰੂ ਗ੍ਰੰਥ ਸਾਹਿਬ ਦੇ ਤਾਬਿਆ ਰਹਿਣਗੇ। ਇਹੀ ਕਾਰਣ ਹੈ, ਖਾਲਸਾ ਪੰਥ ਅੱਜ ਵੀ ਜੋ 'ਗੁਰਮਤਾ' ਗੁਰੂ ਦੀ ਹਾਜ਼ਰੀ ਵਿਚ ਕਰਦੇ ਹਨ ਉਸਦਾ ਆਦਰ ਗੁਰੂ ਤੁੱਲ ਕੀਤਾ ਜਾਂਦਾ ਹੈ। ਇਸ ਤੋਂ ਇਲਾਵਾ ਕੋਈ ਸਾਧਾਰਣ ਫੈਸਲਾ ਵੀ ਜੋ ਗੁਰੂ ਦੀ ਹਜੂਰੀ ਵਿਚ ਹੁੰਦਾ ਹੈ, ਉਸ ਨੂੰ ਗੁਰੂ ਦਾ ਹੀ ਫੈਸਲਾ ਕਰਕੇ ਮੰਨਿਆ ਜਾਂਦਾ ਹੈ। ਇਸਦਾ ਇਕ ਕਾਰਣ ਹੋਰ ਵੀ ਹੈ, ਗੁਰੂ ਗ੍ਰੰਥ ਸਾਹਿਬ ਨੂੰ ਪ੍ਰਤੱਖ ਗੁਰੂ ਮੰਨਣ ਦਾ ਆਦੇਸ਼ ਹੈ। ਗੁਰੂ ਗ੍ਰੰਥ ਸਾਹਿਬ ਤਾਂ ਗੁਰੂਆਂ ਦੇ ਗੁਰੂ ਹਨ। ਬਾਣੀ-ਬ੍ਰਹਮ-ਰੂਪ ਹੈ। ਬਾਣੀ ਦਾ ਜੈਗਾਨ ਤਾਂ ਪਹਿਲੇ ਗੁਰੂ ਤੋਂ ਹੀ ਆਰੰਭ ਹੋ ਗਿਆ ਸੀ। ਗੁਰੂ ਸਾਹਿਬ ਦੇ ਇਸ ਆਸ਼ੇ ਨੂੰ ਕਿਸੇ ਤਤਕਾਲੀ ਸਿੱਖ ਨੇ ਸ਼ਬਦ-ਬਧ ਕੀਤਾ ਹੈ। ਇਹ ਸਿੱਖ ਕੌਣ ਸੀ, ਇਸ ਲਈ ਵਿਵਾਦ ਹੈ ਪਰ ਇਸ ਵਿਵਾਦ ਵਿਚ ਨਾ ਉਲਝ ਕੇ ਇਤਨਾ ਤਾਂ ਜ਼ਰੂਰ ਮੰਨ ਲੈਣਾ ਚਾਹੀਦਾ ਹੈ ਕਿ ਇਹ ਦੋਹਰਾ ਸਾਡੀ ਅਰਦਾਸ ਵਿਚ ਸ਼ਾਮਿਲ ਹੈ ਤੇ ਸਾਰੀ ਸੰਗਤ ਮਰਿਆਦਤ ਰੂਪ ਵਿਚ ਇਸ ਨੂੰ ਪੜ੍ਹਦੀ ਹੈ।

*ਆਗਿਆ ਭਈ ਅਕਾਲ ਕੀ ਤਬੈ ਚਲਾਇਓ ਪੰਥ*
*ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ*
*ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ*
*ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸਬਦ ਮੈ ਲੇਹ*

ਇਸੇ ਦਾ ਅਪਵਾਦ ਹੈ :

*ਜਾਕਾ ਹਿਰਦਾ ਸੁਧ ਹੈ ਖੋਜ ਸਬਦ ਮੈ ਲੇਹ*

ਇਹ ਦੋਹਰਾ ਥੋਹੜੇ ਬਹੁਤ ਅੰਤਰ ਨਾਲ ਰਹਿਤਨਾਮਿਆ ਵਿਚ ਵੀ ਮੌਜੂਦ ਹੈ। ਗਿਆਨੀ ਗਿਆਨ ਸਿੰਘ ਨੇ ਇਸ ਦਾ ਜ਼ਿਕਰ ਕੀਤਾ ਹੈ। ਲਗਦੈ ਇਸ ਦੇ ਮੂਲ ਲੇਖਕ ਖ਼ੁਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹਨ। ਕਾਰਣ, ਇਹ ਦੋਹਰਾ ਸਰਬ ਲੋਹ ਗ੍ਰੰਥ ਵਿਚ ਮੌਜੂਦ ਹੈ।

ਅੰਤ ਵਿਚ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਸ਼ੇਸ਼ ਗੁਣ ਲੱਛਣ ਇਸ ਪ੍ਰਕਾਰ ਹਨ :

1. ਸ੍ਰੀ ਗੁਰੂ ਗ੍ਰੰਥ ਸਾਹਿਬ ਸਭ ਧਰਮ ਗ੍ਰੰਥਾਂ ਤੋਂ ਨਿਵੇਕਲੇ ਹਨ ਤੇ ਨਿਵੇਕਲੀ ਮਰਿਆਦਾ ਨਾਲ ਜੁੜੇ ਹੋਏ ਹਨ। ਇਹੋ ਇਹਨਾਂ ਦੀ ਧਾਰਮਿਕ ਸੀਮਾਂ ਹੈ। ਇਨ੍ਹਾਂ ਨੇਮਾਂ ਵਿਚ ਰਾਜ-ਜੋਗ ਵਾਲੀ ਮਿੱਸ ਹੈ ਜਾਂ ਕਹੋ ਰਾਜਿਆਂ ਮਹਾਂ ਰਾਜਿਆਂ ਵਾਲੀ ਸ਼ਾਨ-ਸ਼ੌਕਤ ਵੀ ਹੈ ਤੇ ਰਹੱਸਵਾਦੀਆਂ ਵਾਲੀ ਸਾਦਗੀ ਵੀ।
2. ਸ੍ਰੀ ਗੁਰੂ ਗ੍ਰੰਥ ਸਾਹਿਬ ਮੂਲ ਰੂਪ ਵਿਚ ਈਸ਼ਵਰੀ ਚਿੰਤਨ ਤੇ ਪ੍ਰਭੂ ਦੀ ਸਿਫਤ-ਸਲਾਹ ਕਰਨ ਵਾਲਾ ਪਾਵਨ ਗ੍ਰੰਥ ਹੈ। ਇਸ ਵਿਚ ਕਿਸੇ ਵੀ ਤਰ੍ਹਾਂ ਦੇ ਵਿਤਕਰੇ ਨੂੰ ਥਾਂ ਨਹੀਂ ਦਿੱਤੀ ਗਈ। ਇਸੇ ਲਈ ਇਹ ਦੁਨੀਆਂ ਦਾ ਸਰਬ ਸਾਂਝਾ ਗ੍ਰੰਥ ਹੈ।
3. ਇਸ ਪਾਵਨ ਗ੍ਰੰਥ ਵਿਚ "ਪੋਥੀ ਪਰਮੇਸਰੁ ਕਾ ਥਾਨ" ਹੈ। ਇਸ ਵਿਚ ਪ੍ਰਭੂ ਦਾ ਨਿਵਾਸ ਹੋਣ ਕਰਕੇ ਇਹ ਪ੍ਰਭੂ ਦਾ ਹੀ ਰੂਪ ਹੈ।
4. ਇਸਦੀ ਬਾਣੀ ਨੂੰ ਇਲਹਾਮ ਦੀ ਕੋਟੀ ਵਿਚ ਰੱਖਿਆ ਗਿਆ ਹੈ। ਇਲਹਾਮ ਦਾ ਸਿੱਧਾ ਸੰਬੰਧ ਅਕਾਲ ਪੁਰਖ ਨਾਲ ਹੈ।
5. ਇਹੋ ਇਲਹਾਮੀ ਸ੍ਰੀ ਗੁਰੂ ਗ੍ਰੰਥ ਸਾਹਿਬ ਅੱਜ ਗੁਰੂ ਪਦਵੀ ਨੂੰ ਪ੍ਰਾਪਤ ਹੈ।
6. ਇਸ ਮੁਕੱਦਸ ਗ੍ਰੰਥ ਵਿਚੋਂ ਨਾ ਇਕ ਸ਼ਬਦ ਕੱਢਿਆ ਜਾ ਸਕਦਾ ਹੈ ਤੇ ਨਾ ਹੀ ਨਵਾਂ ਪਾਇਆ ਜਾ ਸਕਦਾ ਹੈ।
7. ਇਸ ਵਿਚਲੀ ਬਾਣੀ ਜੋ ਗੁਰੂ ਹੈ। ਗੁਰੂ ਜੋ ਬ੍ਰਹਮ ਹੈ। ਬ੍ਰਹਮ ਜੋ ਸ਼ਬਦ ਹੈ। ਸ਼ਬਦ ਹੀ ਅਨਾਦੀ, ਅਬਿਨਾਸੀ ਅਤੇ ਅਖਸ਼ੈ ਹੈ। ਸ਼ਬਦ ਦੀ ਹੋਂਦ ਸਤਿ ਹੈ ਇਸ ਵਿਚ ਕਿਸੇ ਵੀ ਤਰ੍ਹਾਂ ਦੀ ਤਬਦੀਲੀ ਨਹੀਂ ਹੋ ਸਕਦੀ।
8. ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਅਪੌਰਸ਼ੇਯ ਕੋਟੀ ਵਿਚ ਰੱਖਿਆ ਜਾ ਸਕਦਾ ਹੈ। ਅਪੌਰਸ਼ੇਯ ਪੁਰਖਾਂ ਦੀ ਬਾਣੀ ਵਿਚ ਭਰਮ ਅਤੇ ਅਹੰਕਾਰ ਨਹੀਂ ਹੁੰਦਾ ਜਿਸ ਕਰਕੇ ਉਹ ਸੁਤੇ ਪ੍ਰਮਾਣ ਮੰਨੀ ਜਾਂਦੀ ਹੈ।[1] ਇਸ ਤੋਂ ਉਲਟ ਪੌਰਸ਼ੇਯ ਬਾਣੀ ਵਿਚ ਭਰਮ ਅਤੇ ਅਹੰਕਾਰ ਦੀ ਮਾਤਰਾ ਅਧਿਕ ਹੋਣ ਕਰਕੇ ਉਹ ਸੁਤੇ ਪ੍ਰਮਾਣ ਨਹੀਂ ਮੰਨੀ ਜਾ ਸਕਦੀ। ਏਸੇ ਕਰਕੇ ਬਾਣੀ-ਰਚਨਾ ਨੂੰ ਕਿਸੇ ਹੋਰ ਪ੍ਰਮਾਣ ਦੀ ਲੋੜ ਨਹੀਂ ਹੁੰਦੀ। ਇਸ ਤਰ੍ਹਾਂ ਦੋ ਪ੍ਰਕਾਰ ਦੀ ਬਾਣੀ ਵਿਚੋਂ ਗੁਰਬਾਣੀ ਸਰਬੋਤਮ ਹੈ ਤੇ ਅਪੌਰਸ਼ੇਯ ਵੀ।
9. ਇਲਾਹੀ ਬਾਣੀ ਦਾ ਰੂਪ-ਵਿਧਾਨ ਜਿਸਦਾ ਇਕ ਰੂਪ ਅੰਦਰਲਾ ਤੇ ਦੂਸਰਾ ਬਾਹਰਲਾ ਹੈ। ਬਾਹਰਲੇ ਰੂਪ ਦਾ ਸੰਬੰਧ ਮਰਿਆਦਾ ਨਾਲ ਹੈ ਤੇ ਅੰਦਰਲੇ ਦਾ ਪੜ੍ਹਨ-ਪੜ੍ਹਾਨ, ਅਧਿਐਨ, ਪਾਠ, ਸਿਮਰਨ ਅਤੇ ਕਥਾ ਵਿਚਾਰ ਨਾਲ ਹੈ। ਇਹੋ ਈਸ਼ਵਰੀ ਚਿੰਤਨ ਵੀ ਹੈ।

ਸਾਰ

- ਸ੍ਰੀ ਗੁਰੂ ਗ੍ਰੰਥ ਸਾਹਿਬ ਗੁਰਮਤਿ ਦਾ ਸੰਵਿਧਾਨ ਹਨ।
- ਇਸ ਪਾਵਨ ਗ੍ਰੰਥ ਦੇ ਦੋ ਪਹਿਲੂ ਵਿਸ਼ੇਸ਼ ਹਨ :

---

1. ਮੁੰਡਕ ਉਪਨਿਸ਼ਦ, ਪਹਿਲਾ ਖੰਡ, ਮੰਤ੍ਰ 4

ਅੰਤਰੰਗ ਅਤੇ ਬਹਿਰੰਗ

ਹਰ ਪਹਿਲੂ ਦਾ ਆਪਣਾ ਵਿਧਾਨ ਹੈ ਜੋ ਅੰਤਰ-ਸੰਬੰਧਿਤ ਵੀ ਹੈ ਤੇ ਅੰਤਰ-ਨਿਰਭਰ ਵੀ।

- ਇਹ ਇਲਾਹੀ ਪੈਗਾਮ ਹੈ ਜੋ ਕਮਾਈ ਵਾਲਿਆਂ ਦੇ ਹਿਰਦੇ ਵਿਚ ਉਤਰਦਾ ਹੈ। ਇਹ ਜਗਤ ਲਈ ਕਲਿਆਣਕਾਰੀ ਹੁੰਦਾ ਹੈ।
- ਇਹ ਗਿਆਨ ਬੋਧ ਪ੍ਰਕਾਸ਼ਨ ਦਾ ਵਿਸ਼ਾ ਹੈ ਜੋ ਰਹੱਸ ਮਈ ਸਥਿਤੀ ਦੀ ਉਪਜ ਹੈ। ਬਾਣੀਕਾਰ ਜਦੋਂ ਰਹੱਸ ਦਾ ਪ੍ਰਗਟਾਉ ਕਰਦੇ ਹਨ ਤਾਂ ਇਸ ਦਾ ਸੰਬੰਧ ਲੋਕ-ਪਰਲੋਕ ਦੋਹਾਂ ਨਾਲ ਜਾ ਜੁੜਦਾ ਹੈ।
- ਬ੍ਰਹਮ ਦਾ ਅਸਲ ਰੂਪ ਸ਼ਬਦ ਹੀ ਹੈ। ਉਹ ਸ਼ਬਦ ਰੂਪ ਕਰਕੇ ਤਿੰਨਾਂ ਲੋਕਾਂ ਵਿਚ ਵਿਆਪਕ ਹੈ। ਸ਼ਬਦ ਸਦਾ ਅਬਿਨਾਸੀ ਹੈ।
- ਬਾਣੀ ਚਾਰੇ ਜੁਗਾਂ ਵਿਚ ਅਲਗ ਅਲਗ ਸ਼ਬਦ-ਰੂਪ ਧਾਰ ਕੇ ਪ੍ਰਗਟ ਹੁੰਦੀ ਰਹੀ ਹੈ। ਸ਼ਬਦ ਦਾ ਆਦਿ ਬਿੰਦੂ ਨਾਦ ਹੈ। ਨਾਦ ਤੋਂ ਧੁਨੀ, ਧੁਨੀ ਤੋਂ ਅੱਖਰ, ਅੱਖਰ ਤੋਂ ਸ਼ਬਦ, ਸ਼ਬਦ ਤੋਂ ਅਰਥ। ਸ਼ਬਦ ਹੀ ਗਿਆਨ ਪ੍ਰਕਾਸ਼ਨ ਦਾ ਸਾਧਨ ਹੈ।
- ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਬਦ 'ਨਾਮ' ਦੇ ਅਰਥਾਂ ਵਿਚ ਵਧੇਰੇ ਕਰਕੇ ਆਇਆ ਹੈ। "ਨਾਨਕ ਕੇ ਘਰ ਕੇਵਲ ਨਾਮੁ" ਆਪਣੇ ਇਸੇ ਗੁਣ ਕਰਕੇ ਇਹ ਦੂਸਰੇ ਸਾਹਿਤ ਤੋਂ ਅੱਡਰਾ ਹੈ।
- ਸ਼ਬਦ, ਗੁਰੂ ਤੇ ਬ੍ਰਹਮ ਤਿੰਨੇ ਨਾਮ ਦੇ ਵੀ ਪ੍ਰਯਾਇ ਹਨ। ਬਾਣੀ ਬ੍ਰਹਮ ਦੀ ਸ਼ਬਦ ਅਭਿਵਿਅਕਤੀ ਹੈ।
- ਪ੍ਰਮਾਤਮਾ ਦੇ ਦੋ ਰੂਪ ਹਨ : ਸੂਖਮ ਤੇ ਅਸਥੂਲ। ਸੂਖਮ ਰੂਪ ਸ਼ਬਦ ਹੈ ਤੇ ਸਥੂਲ ਰੂਪ ਜਗਤ-ਸਿਰਜਣਾ।
- ਭੱਟ ਬਾਣੀ ਵਿਚ ਗੁਰੂ ਸਾਹਿਬਾਨ ਆਦਿ ਸ਼ਕਤੀ ਬ੍ਰਹਮ-ਰੂਪ ਕਰਕੇ ਰੂਪਮਾਨ ਹੋਏ ਹਨ।
- ਸ੍ਰੀ ਗੁਰੂ ਗ੍ਰੰਥ ਸਾਹਿਬ "ਪੋਥੀ ਪਰਮੇਸਰ ਕਾ ਥਾਨ" ਹੋਣ ਕਰਕੇ ਵਿਸ਼ੇਸ਼ ਆਦਰ-ਸਤਿਕਾਰ ਦਾ ਸੁਆਮੀ ਹੈ ਤੇ ਇਸ ਦੀ ਆਪਣੀ ਹੀ ਮਰਿਆਦਾ ਹੈ।
- ਦਸਮ ਗੁਰੂ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਿਆਈ ਤਿਲਕ ਦੇ ਕੇ ਸਿਖ ਸੰਗਤ ਨੂੰ ਸ਼ਬਦ ਗੁਰੂ ਦੇ ਲੜ ਲਾ ਦਿੱਤਾ।
- ਸ਼ਬਦ-ਗੁਰੂ ਨੂੰ "ਪ੍ਰਗਟ ਗੁਰਾਂ ਕੀ ਦੇਹ" ਕਰਕੇ ਸਨਮਾਨਿਆ ਗਿਆ ਹੈ। ਦਸਮ ਗੁਰੂ ਨੇ ਆਪਣੇ ਦੋ ਰੂਪ ਕਹੇ ਹਨ। ਆਤਮ-ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ ਤੇ ਦੂਸਰਾ ਸਮਾਜਿਕ ਰੂਪ "ਖਾਲਸਾ-ਪੰਥ ਹੈ"। ਗੁਰੂ ਦੀ ਤਾਬਿਆ ਰਹਿਣਾ ਖਾਲਸੇ ਲਈ ਲਾਜ਼ਮੀ ਹੈ।
- ਸ੍ਰੀ ਗੁਰੂ ਗ੍ਰੰਥ ਸਾਹਿਬ ਆਪਣੇ ਵਿਸ਼ੇਸ਼ ਗੁਣਾਂ ਕਰਕੇ ਅਪੌਰਸ਼ੇਯ ਬਾਣੀ ਦੀ ਕੋਟੀ ਵਿਚ ਆਉਂਦੇ ਹਨ।
- ਇਹ ਬਾਣੀ ਈਸ਼ਵਰੀ ਚਿੰਤਨ ਨਾਲ ਸਰਾਬੋਰ ਹੈ ਤੇ ਜਗਤ ਲਈ ਕਲਿਆਣਕਾਰੀ ਵੀ ਹੈ।

ਦੂਸਰਾ ਅਧਿਆਇ

# ਸ੍ਰੀ ਗੁਰੂ ਗ੍ਰੰਥ ਸਾਹਿਬ : ਸਹਿਜ ਵਿਧਾਨ

ਗੁਰਬਾਣੀ ਰਚਨਾ ਦੀ ਆਪਣੀ ਵਿਲੱਖਣ ਹੋਂਦ-ਵਿਧੀ ਹੈ। ਜੇ ਕਵਿਤਾ ਅਤੇ ਬਾਣੀ ਦੀਆਂ ਰਚਨਾਵਾਂ ਆਹਮੋ ਸਾਹਮਣੇ ਰੱਖ ਦਿੱਤੀਆਂ ਜਾਣ ਤੇ ਸਹਿਜੇ ਹੀ ਇਹ ਅਭਾਸ ਹੋ ਜਾਂਦਾ ਹੈ, ਕਵਿਤਾ ਤੇ ਬਾਣੀ ਵਿਚ ਫ਼ਰਕ ਹੈ। ਕਵਿਤਾ ਮਨੁੱਖ-ਕੇਂਦਰਤ ਹੈ। ਇਸ ਵਿਚਲੀ ਅਨੁਭੂਤੀ ਮਨੁੱਖੀ ਸਰੋਕਾਰਾਂ ਨਾਲ ਜੁੜੀ ਹੋਈ ਹੈ। ਇਹ ਕਵੀ ਦੀ ਅੰਤਰ-ਡੂੰਘਿਆਈ ਦਾ ਪਤਾ ਦੇਂਦੀ ਹੈ। ਕਵੀ ਦੇ ਦੁੱਖ-ਸੁਖ, ਲੋੜਾਂ ਥੁੜਾਂ, ਸਾਮਾਜਿਕ ਪਰਿਸਥਿਤੀਆਂ ਰਾਜਨੀਤਕ ਦਬਾਉ ਤੇ ਆਮ ਸਾਧਾਰਣ ਲੋਕਾਂ ਦੀ ਨੈਤਿਕਤਾ ਨਾਲ ਸਾਂਝ ਪੁਆਉਂਦੀ ਹੈ, ਇਹ ਕਵੀ ਦੀ ਭਾਵ ਬਹੁਲਤਾ ਦਾ ਦੀਦਾਰ ਕਰਾਉਂਦੀ ਹੈ। ਨਾਲੇ, ਪਾਠਕ ਦੀ ਗ੍ਰਹਿਣ ਸ਼ਕਤੀ ਨੂੰ ਤਿੱਖਿਆਂ ਕਰਕੇ ਪਾਠਕ ਤੇ ਕਵੀ ਵਿਚਲੀ ਸਾਂਝ ਨੂੰ ਪ੍ਰਗਟ ਕਰਕੇ ਇਕ ਪਛਾਣੂ ਆਨੰਦ ਪ੍ਰਤੀ ਸਚੇਤਨ ਕਰਦੀ ਹੈ।

ਬਾਣੀ ਦੀ ਦਿੱਖ ਤਾਂ ਕਾਵਿ ਵਰਗੀ ਹੈ ਪਰ ਆਪਣੀ ਵਸਤੂ-ਸਾਮਗ੍ਰੀ ਕਰਕੇ ਬਿਲਕੁਲ ਅੱਡਰੀ ਹੈ। ਇਸ ਵਿਚੋਂ ਧਾਰਮਿਕ ਵਿਸ਼ਵਾਸ ਗੂੰਜਦਾ ਹੈ। ਇਸ ਵਿਚਲਾ ਚਿੰਤਨ ਦਾ ਸੁਰ ਉਚੇਰਾ ਹੈ। ਬਾਣੀਕਾਰਾਂ ਦਾ ਪ੍ਰਿਅ ਬ੍ਰਹਮ ਨਿਰੋਲ ਸੰਕਲਪਿਕ ਰੂਪ ਵਿਚ ਵੀ ਚਿਤਰਿਆ ਮਿਲਦਾ ਹੈ :

*ਤੂ ਸਮਰਥ ਅਕਥ ਅਗੋਚਰ*
*ਜੀਉ ਪਿੰਡ ਤੇਰੀ ਰਾਸ॥*

ਤੇ ਪ੍ਰਿਅ ਦੇ ਰੂਪ ਵਿਚ ਵੀ। ਜਿਸ ਲਈ ਲੋਚਿਆ ਜਾ ਸਕਦਾ, ਤੇ ਆਪਣਾ ਆਪ ਕੁਰਬਾਨ ਵੀ ਕੀਤਾ ਜਾ ਸਕਦਾ ਹੈ :

*ਤਿਸਿ ਦਸਿ ਪਿਆਰੇ ਸਿਰ ਧਰੀ ਉਤਾਰੇ*
*ਇਕ ਭੋਰੀ ਦਰਸਨ ਦੀਜੈ॥*
*ਨੈਣ ਹਮਾਰੇ ਪ੍ਰਿਅ ਰੰਗ ਰੰਗਾਰੇ*
*ਇਕ ਤਿਲ ਭੀ ਨਾ ਧੀਰੀਜੈ॥*

ਕਾਵਿ ਦਾ ਮੂਲ ਅਧਾਰ ਅਨੁਭਵ ਹੈ, ਬਾਣੀ ਅਨੁਭਵ ਦੇ ਨਾਲ ਚਿੰਤਨ ਦੀ ਦਿੱਖ ਵੀ ਰੱਖਦੀ ਹੈ। ਕਵੀ ਸੰਸਾਰ ਨੂੰ ਬਿੰਬ ਰੂਪ ਵਿਚ ਗ੍ਰਹਿਣ ਕਰਦਾ ਹੈ ਤੇ ਬਾਣੀਕਾਰ ਵੀ। ਕਵਿਤਾ ਵਿਚਲਾ ਅਨੁਭਵ ਬਿੰਬ ਰੂਪ ਵਿਚ ਹੀ ਰੂਪ ਧਾਰਨ ਕਰਦਾ ਹੈ ਤੇ ਬਾਣੀ ਵਿਚ ਸੰਕਲਪ ਧਾਰਕੇ। ਕਵਿਤਾ ਅਨੁਭਵ-ਵਸਤੂ ਤੋਂ ਬਿੰਬ ਨਿਰਮਾਣ ਦੀ ਯਾਤਰਾ ਕਰਦੀ ਹੈ। ਬਾਣੀਕਾਰ ਬਿੰਬ ਤੋਂ ਸੰਕਲਪ ਸਿਰਜਣ ਵਲ ਰੁਚਿਤ ਹੋ ਜਾਂਦੇ ਹਨ। ਇਹੋ ਬਾਣੀ ਦੇ ਸਹਿਜ ਵਿਧਾਨ ਦੀ ਮੂਲ ਸ਼ਰਤ ਹੈ। ਇਹ ਅਨੁਭਵੀ ਨੂੰ ਵਸਤੂ-ਜਗਤ ਤੋਂ ਅਲੌਕਿਕ ਜਗਤ ਨਾਲ

ਜੋੜਦੀ ਹੈ। ਏਸੇ ਕਰਕੇ ਕਵਿਤਾ ਅਤੇ ਬਾਣੀ ਦੋਵੇਂ ਇਕੋ ਜੇਹੀ ਦਿੱਖ ਰੱਖਣ ਦੇ ਬਾਵਜੂਦ ਵੀ ਵੱਖੋ ਵੱਖਰੀ ਦਿਸ਼ਾ ਧਾਰਣ ਕਰ ਲੈਂਦੀਆ ਹਨ। ਸਾਰੇ ਬਾਣੀਕਾਰ ਜਗਤ ਵਿਚ ਵਿਚਰਦੇ ਜਗਤ-ਪ੍ਰਕਿਰਿਆ ਤੋਂ ਪ੍ਰਭਾਵਿਤ ਹੁੰਦੇ, ਮਨੁੱਖੀ ਜਗਤ ਦੀ ਵਾਸਤਵਿਕਤਾ ਨੂੰ ਅਨੁਭਵਦੇ ਹਨ ਪਰ ਉਹ ਸਦਾ ਇਸ ਪਿੱਛੇ ਕੰਮ ਕਰ ਰਹੀ ਮੂਲ ਸ਼ਕਤੀ ਨੂੰ ਪਛਾਣਦੇ ਹਨ। ਏਸੇ ਲਈ ਚਾਹੇ ਸੰਕਲਪ ਰੂਪ ਕਰਕੇ ਤੇ ਚਾਹੇ ਪ੍ਰਿਆ-ਰੂਪ ਕਰਕੇ ਉਸਨੂੰ ਸਿਮਰਦੇ, ਉਸ ਲਈ ਤਰਲੇ ਲੈਂਦੇ ਤੇ ਉਸ ਤੋਂ ਕੁਰਬਾਨ ਹੁੰਦੇ ਰਹਿੰਦੇ ਹਨ।

ਬਾਣੀ ਦੀ ਇਕ ਹੋਰ ਪਛਾਣ ਵੀ ਹੈ। ਇਸ ਵਿਚ ਦਰਸ਼ਨ ਦੀ ਮਿੱਸ ਜ਼ਰੂਰ ਹੋਵੇਗੀ। ਬਾਣੀ ਸਾਹਿਤ ਵਿਚ ਦਰਸ਼ਨ ਤੇ ਵਿਸ਼ਵਾਸ ਇਕ ਦੂਜੇ ਵਿਚ ਓਤਪੋਤ ਹਨ। ਵਿਸ਼ਵਾਸ ਦਾ ਮੂਲ ਸੰਬੰਧ ਧਰਮ, ਵਿਸ਼ੇਸ਼ ਨਾਲ ਹੁੰਦਾ ਹੈ ਜਿਸਦੀ ਆਪਣੀ ਮਰਿਆਦਾ ਵੀ ਹੁੰਦੀ ਹੈ ਤੇ ਕ੍ਰਿਆਚਾਰ ਵੀ। ਧਰਮ ਅਣਵੇਖੇ ਉਪਰ ਵਿਸ਼ਵਾਸ ਜਤਾਉਂਦਾ ਹੈ। ਦਰਸ਼ਨ ਅਣਦੇਖੇ ਦੀ ਭਾਲ ਵਿਚ ਤੁਰਦਾ ਹੈ। ਬਾਣੀ ਮਨੁੱਖ ਨੂੰ ਇਕ ਨੀਝ ਦੇਂਦੀ ਹੈ ਕਿ ਮਨੁੱਖ ਉਸ ਦੇ ਅਸੀਮ ਨਾਮ, ਰੂਪ ਤੇ ਸਮਰੱਥਾ ਨੂੰ ਸਮਝਣ ਦੇ ਯੋਗ ਹੋ ਜਾਂਦਾ ਹੈ। ਸਾਮੂਹਿਕਤਾ ਵਿਚ ਇਕੱਲਤਾ ਜੀਊਣਾ ਹੀ ਜਗਤ-ਦ੍ਰਿਸ਼ ਹੈ।

ਸਹਿਜ-ਵਿਧਾਨ ਦਾ ਇਕ ਹੋਰ ਗੁਣ-ਲੱਛਣ ਬੜਾ ਉੱਭਰਵਾ ਹੈ। ਬਾਣੀ ਦੀ ਬਿਰਤੀ ਸਮਨਵੈ ਵਾਦੀ ਹੈ। ਇਸ ਵਿਚ ਭਾਰਤ ਦੇ ਪੰਦਰਾਂ ਸੰਤ-ਭਗਤਾਂ ਦੀ ਬਾਣੀ ਦਾ ਸਮਨਵੇਂ ਹੀ ਨਹੀਂ ਸਗੋਂ ਹੋਰ ਅਨੇਕਾਂ ਕਲਾ-ਵਿਧੀਆਂ ਦਾ ਸਮਨਵੈ ਵੀ ਮੌਜੂਦ ਹੈ। ਅਜੇਹਾ ਸਮਨਵੈ ਹੋਰ ਕਲਾ-ਕਿਰਤਾਂ ਵਿਚ ਘੱਟ ਨਜ਼ਰ ਆਉਂਦਾ ਹੈ। ਮਸਲਨ ਰਾਗ ਦੀਆਂ ਅਨੇਕ ਮੁਖ ਕਿਸਮਾਂ ਦਾ ਸਮਨਵੈ ਬਹੁਤ ਹੀ ਉੱਭਰਵਾਂ ਗੁਣ-ਲੱਛਣ ਹੈ। ਇਸੇ ਤਰ੍ਹਾਂ ਭਾਰਤੀ ਕਾਵਿ ਪ੍ਰਣਾਲੀਆਂ ਦੀ ਵਰਤੋਂ ਛੰਦ-ਸ਼ਾਸਤ੍ਰ ਦੀ ਸ਼ਮੂਲੀਅਤ ਬਾਣੀ ਰੂਪ ਨੂੰ ਅਸਲੋਂ ਵਿਲੱਖਣ ਰੂਪ ਪ੍ਰਦਾਨ ਕਰਦੀ ਹੈ। ਦਰਅਸਲ, ਬਾਣੀਕਾਰਾਂ ਦੀ ਦ੍ਰਿਸ਼ਟੀ ਬਹੁਤ ਵਿਸ਼ਾਲ ਹੈ, ਤੇ ਘੇਰਾ ਬਹੁਤ ਚੌੜਾ। ਉਹਨਾਂ ਦੀ ਬੁੱਕਲ ਵਿਚ ਬਹੁਤ ਕੁਝ ਸਮਾਂ ਜਾਂਦਾ ਹੈ। ਦੇਖਿਆ ਜਾਵੇ ਤਾਂ ਜੈਦੇਵ ਭਗਤ ਬੰਗਾਲ ਵਿਚ 1170 ਈ. ਵਿਚ ਹੋਇਆ। ਸ਼ੇਖ਼ ਫ਼ਰੀਦ ਪਾਕਪਟਨ ਹੁਣ ਪਾਕਿਸਤਾਨ ਦੀ ਧਰਤੀ ਤੇ 1173 ਈ. ਵਿਚ ਹੋਇਆ। ਜੈਦੇਵ ਬੰਗਾਲੀ ਸੰਤ ਹੈ ਤੇ ਸ਼ੇਖ਼ ਫ਼ਰੀਦ ਸੂਫੀ ਸੰਤ। ਉਦੋਂ ਆਉਣ ਜਾਣ ਦੇ ਸਾਧਨ ਨਹੀਂ ਸਨ ਦੋਹਾਂ ਸੰਤਾਂ ਦੀ ਬਾਣੀ ਕੇਹੜੇ ਵਸੀਲਿਆਂ ਨਾਲ ਇਕੱਤਰ ਹੋਈ ਹੋਵੇਗੀ। ਦੋਹਾਂ ਸੰਤਾਂ ਦੇ ਮਜ਼ਹਬਾਂ ਵਿਚ ਵੀ ਫ਼ਰਕ ਹੈ। ਪਰ ਗੁਰੂ ਸਾਹਿਬਾਨ ਦਾ ਕਲੇਵਰ ਇਤਨਾ ਵਿਆਪਕ ਹੈ ਕਿ ਕਿਸੇ ਵੀ ਤਰ੍ਹਾਂ ਦੀ ਕੋਈ ਰੁਕਾਵਟ ਉਹਨਾਂ ਦਾ ਰਾਹ ਨਹੀਂ ਰੋਕਦੀ। ਨਾ ਫਾਸਿਲਾ, ਨਾਂ ਮਜ਼ਹਬ, ਨਾ ਕੋਈ ਜਾਤ, ਨਾ ਕੋਈ ਕਿੱਤਾ।

ਗੁਰੂ ਸਾਹਿਬਾਨ ਦੇ ਸਾਹਿਤਕ-ਸੰਚਾਰ ਮਾਡਲ ਕੀ ਹੋਣਗੇ - ਉਹ ਇਸ ਪ੍ਰਤੀ ਸੁਚੇਤ ਸਨ। ਉਹਨਾਂ ਦਾ ਨਾਇਕ ਹਮੇਸ਼ਾ ਅਕਾਲ ਪੁਰਖ ਹੀ ਹੋਵੇਗਾ - ਉਹ ਸਪੱਸ਼ਟ ਸਨ। ਉਹ ਬ੍ਰਿਤਾਂਤਕ ਰਚਨਾ-ਸੰਸਾਰ ਵਲ ਨਹੀਂ ਪੈਣਗੇ, ਉਹ ਸੁਚੇਤ ਹਨ। ਬ੍ਰਿਤਾਂਤ ਲਈ ਸਮਾਂ-ਸਥਾਨ ਲੋੜੀਂਦਾ ਹੈ ਤੇ ਵਿਚ ਵਿਚਰਨ ਵਾਲੀ ਹੋਂਦ ਵੀ। ਉਹ ਜੋ ਸਮੇਂ ਸਥਾਨ ਤੋਂ ਮੁਕਤ ਹੈ, ਉਹ ਜੋ ਸਦਾ ਹਾਜ਼ਰ ਹਜ਼ੂਰ ਹੈ, ਜ਼ਾਹਿਰਾ ਜ਼ਹੂਰ ਹੈ, ਉਹਨਾਂ ਲਈ ਉਸਦੀ ਅਨੁਭਵ ਸਿੱਧ ਹੋਂਦ ਹੀ ਕਾਫ਼ੀ ਹੈ। ਉਹਨਾਂ ਨੂੰ ਉਸੇ ਦੀ ਲਿਲਕ ਹੈ। ਉਹ ਉਸੇ ਨੂੰ ਚਾਹੁੰਦੇ ਹਨ। ਦੁਨਿਆਵੀ

ਹੋਂਦ ਤਾਂ ਉਹਨਾਂ ਦੇ ਅਨੁਭਵ ਨੂੰ ਸੁਖਾਂਦੀ ਹੀ ਨਹੀਂ। ਇਕ ਗੱਲ ਹੋਰ ਉਹਨਾਂ ਦਾ ਪਿਰ ਬ੍ਰਹਮ ਹੈ। ਉਸਨੂੰ ਮਿਲਣ ਲੋਚਾ ਲਈ ਦੁਧਿਰਾਂ ਸਿਰਜ ਲਈਆਂ ਗਈਆਂ ਹਨ ਪਰ ਇਹ ਸੰਕਲਪਿਕ ਹੋਂਦਾਂ ਹਨ - ਪਿਰ-ਪ੍ਰਿਆ, ਠਾਕੁਰ-ਦਾਸੀ, ਬਾਪ ਤੇ ਬੱਚਾ ਆਦਿ। ਉਹ ਸਾਹਿਤ-ਸੰਸਾਰ ਦੇ ਸਿਧਾਂਤ ਦੀ ਚੋਣ ਕਰਨ ਵੇਲੇ ਵੀ ਸਪਸ਼ਟ ਹਨ। ਉਹਨਾਂ ਨੂੰ ਚੰਪੂ ਸਾਹਿਤ ਦੀ ਵੰਨਗੀ ਵਧੇਰੇ ਢੁੱਕਵੀਂ ਲੱਗੀ ਹੈ। ਇਸ ਵਿਚ ਕਦੀ ਕਦੀ ਬ੍ਰਿਤਾਂਤਕ ਛੁਹ ਵਰਤਮਾਨ ਹੋ ਸਕਦੀ ਹੈ। ਉਹ ਏਸੇ ਤੋਂ ਸੰਤੁਸ਼ਟ ਹਨ। ਉਹਨਾਂ ਦੀ ਬਾਣੀ ਸਿਰਜਣਾ ਲਈ ਕਾਵਿ-ਪ੍ਰਣਾਲੀਆਂ ਦਾ ਸੰਕਲਪ ਮੌਜੂਦ ਹੈ। ਉਹ ਰਸਵਾਦੀ, ਅਲੰਕਾਰਵਾਦੀ ਆਦਿ ਬਾਣੀਕਾਰ ਨਹੀਂ। ਉਹਨਾਂ ਦੇ ਪ੍ਰਗਟਾਉ ਵਿਚ ਰਸ-ਅੰਗਾਂ ਦਾ ਤੇ ਅਲੰਕਾਰ ਸਿਰਜਣ ਸਹਿਜੇ ਹੀ ਆਣ ਖਲੋਂਦੇ ਹਨ। ਉਂਞ ਪੂਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਕ ਵੀ ਅਜੇਹੀ ਬਾਣੀ ਨਹੀਂ ਜਿਸਨੂੰ ਕਿਸੇ ਵਾਦ ਨਾਲ ਜੋੜਿਆ ਜਾ ਸਕੇ। ਜਾਂ ਕਹੋ ਕਿ ਫਲਾਣੇ ਬਾਣੀਕਾਰ ਨੇ ਇਹ ਰਚਨਾ ਵਿਸ਼ੇਸ਼ ਅਲੰਕਾਰ ਮੁਖ ਹੋਕੇ ਸਿਰਜਿਤ ਕੀਤੀ ਹੈ। ਇਹੋ ਹੈ ਬਾਣੀ ਦਾ ਸਮਨਵੈ। ਕਾਵਿ-ਪ੍ਰਣਾਲੀਆਂ ਦੇ ਸੰਕਲਪਾਂ ਦਾ ਰਲਾ ਤਾਂ ਬਾਣੀ ਵਿਚ ਮੌਜੂਦ ਹੈ ਪਰ ਸੰਕਲਪ ਮੁਖ ਰਚਨਾ ਵਿਸ਼ੇਸ਼ ਅਸਲੋਂ ਅਲੋਪ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਗਣਨਾ ਉਚੇਰੇ ਸਾਹਿਤ ਵਿਚ ਕੀਤੀ ਜਾਂਦੀ ਹੈ। ਜਦ ਕਦੀ ਵੀ ਇਸਦੇ ਅਧਿਐਨ ਦਾ ਸਮਾਂ ਬਣਦਾ ਹੈ ਤਾਂ ਅਧਿਏਤਾ ਦੀ ਮਜ਼ਬੂਰੀ ਹੁੰਦੀ ਹੈ ਉਸਦੇ ਸਾਹਮਣੇ ਬਾਣੀ-ਸ਼ਾਸਤ੍ਰ ਦੀ ਅਣਹੋਂਦ ਹੈ। ਕਿਸੇ ਸਾਹਿਤਕ-ਮਾਡਲ ਦੀ ਅਣਹੋਂਦ ਵਿਚ ਉਸਨੂੰ ਸੰਸਕ੍ਰਿਤ ਸ਼ਾਸਤਰ ਦਾ ਸਹਾਰਾ ਲੈਣਾ ਪੈਂਦਾ ਹੈ। ਕਾਰਣ ਬਹੁਤ ਸਪਸ਼ਟ ਹੈ, ਸੰਸਕ੍ਰਿਤ ਦਾ ਸਭ ਤੋਂ ਪੁਰਾਣਾ ਤੇ ਮੌਲਿਕ ਸਾਹਿਤ ਵੇਦ-ਰਚਨਾ ਹੀ ਹੈ। ਵੇਦ ਤੋਂ ਹੀ ਸਿੰਮ੍ਰਤੀਆਂ, ਪੁਰਾਣ ਤੇ ਉਪਨਿਸ਼ਦਾਂ ਨੇ ਰੂਪ ਧਾਰਿਆ ਹੈ। ਸਮੇਂ ਸਮੇਂ ਇਸ ਸਾਹਿਤ-ਅਧਿਐਨ ਦੀਆਂ ਸਮੀਖਿਆ ਵਿਧੀਆਂ ਹੋਂਦ ਵਿਚ ਆਈਆਂ। ਵੇਦ ਸਾਹਿਤ ਚੂੰਕਿ ਆਤਮ ਦਰਸ਼ੀਆਂ ਦੀ ਰਚਨਾ ਹੈ ਤੇ ਉਹਨਾਂ ਦੇ ਅਧਿਐਨ ਲਈ ਹੋਂਦ ਵਿਚ ਆਈਆਂ ਵਿਧੀਆਂ ਹੀ ਇਕ ਤਰ੍ਹਾਂ ਮਾਡਲ ਬਣ ਸਕਦੀਆਂ ਹਨ। ਵੇਦ ਅਖੰਡ ਭਾਰਤੀ ਅਧਿਆਤਮ ਦਾ ਸੋਮਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰ ਅਖੰਡ ਭਾਰਤੀ ਅਧਿਆਤਮਿਕਤਾ ਨੂੰ ਸਮਝਦੇ-ਵਿਚਾਰਦੇ ਤੇ ਅਧਿਐਨ ਦਾ ਅੰਗ ਬਣਾਉਂਦੇ ਹਨ। ਸਾਫ਼ ਹੈ, ਸੰਸਕ੍ਰਿਤ ਸਾਹਿਤ-ਸ਼ਾਸਤ੍ਰ ਹੀ ਮਾਡਲ ਦੇ ਰੂਪ ਵਿਚ ਗ੍ਰਹਿਣ ਕੀਤਾ ਜਾ ਸਕਦਾ ਹੈ। ਇਤਨਾ ਤਾਂ ਸਪਸ਼ਟ ਹੀ ਹੈ ਈਸ਼ਵਰੀ ਚਿੰਤਨ ਹੀ ਰਿਸ਼ੀਆਂ, ਮੁਨੀਆਂ ਤੇ ਬਾਣੀਕਾਰਾਂ ਦਾ ਪ੍ਰਮੁਖ ਵਿਸ਼ਾ ਹੈ। ਤੇ ਇਹ ਵੀ ਸਪਸ਼ਟ ਹੈ, ਵੇਦ-ਬਾਣੀ ਜਾਂ ਗੁਰਬਾਣੀ ਕਾਵਿ ਦਾ ਲਿਬਾਸ ਪਹਿਨਕੇ ਉਤਰੀ ਹੈ। ਭਾਰਤੀ ਪਰੰਪਰਾ ਵਿਚ ਕਾਵਿ ਦੀ ਗਣਨਾ ਕਲਾ ਵਿਚ ਨਹੀਂ ਕੀਤੀ ਗਈ ਸਗੋਂ ਦੋਹਾਂ ਦਾ ਖੇਤਰ ਵਖੋ ਵਖ ਮੰਨਿਆ ਹੈ। ਇਥੇ ਕਾਵਿ ਦਾ ਖੇਤਰ ਕਲਾ ਤੋਂ ਕਿਤੇ ਵਧੇਰੇ ਵਿਸਤ੍ਰਿਤ ਅਤੇ ਗੰਭੀਰ ਮੰਨਿਆ ਹੈ। ਕਾਵਿ ਦਾ ਆਂਤ੍ਰਿਕ ਸੁਹਜ ਜਿਸਦੀ ਅਪੀਲ ਹਰ ਵਿਅਕਤੀ ਨੂੰ ਹੁੰਦੀ ਹੈ। ਇਸ ਦਾ ਪ੍ਰਯੋਜਨ ਸੁਹਜ ਦਾ ਸੰਚਾਰ ਹੈ। ਰਸ-ਅਨੰਦ ਦੀ ਪ੍ਰਤੀਤੀ ਕਰਾਣਾ ਇਸਦਾ ਲਾਜ਼ਮੀ ਧਰਮ ਹੈ।

ਭਾਰਤੀ ਕਾਵਿ-ਸ਼ਾਸਤ੍ਰ ਦੇ ਇਤਿਹਾਸ ਨੂੰ ਵਾਚਿਆਂ ਇਹ ਤੱਥ ਸਪਸ਼ਟ ਹੋ ਜਾਂਦਾ ਹੈ, ਕਾਵਿ ਦੀ ਕਲਾ ਨੂੰ ਸਮਝਣ ਲਈ ਸਮੇਂ ਸਮੇਂ ਕਈ ਜਤਨ ਹੋਏ ਹਨ। ਨਤੀਜੇ ਵਜੋਂ, ਕਈ ਕਾਵਿ-ਪ੍ਰਣਾਲੀਆਂ ਹੋਂਦ ਵਿਚ ਆਈਆਂ ਹਨ। ਸਮੀਖਿਆਕਾਰਾਂ ਨੇ ਕਾਵਿ ਦੇ ਅੰਤਰੰਗ ਤੇ

ਬਹਿਰੰਗ ਦੋਹਾਂ ਪੱਖਾਂ ਨੂੰ ਲੈਕੇ ਆਪਣੇ ਸਿਧਾਂਤ ਪੇਸ਼ ਕੀਤੇ ਹਨ ਜੋ ਮੁਖ ਤੌਰ ਤੇ ਛੇ ਹਨ :

ਧ੍ਵਨੀ, ਰਸ, ਔਚਿਤਯ

(ਰੀਤੀ, ਅਲੰਕਾਰ ਤੇ ਵਕ੍ਰੋਕਤੀ)

ਸ਼ੰਕਰ ਦੇਵ ਅਵਤਰੇ[1] ਨੇ ਇਹਨਾਂ ਨੂੰ ਦੋ ਭਾਗਾਂ ਵਿਚ ਵੰਡਿਆ ਹੈ :

ਕਾਵਿ ਆਤਮਾ

(ਤੇ )

ਕਾਵਿ ਸ਼ਿਲਪ

ਕਾਵਿ ਆਤਮਾ ਦੇ ਅੰਤਰਗਤ ਧੁਨੀ, ਰਸ ਅਤੇ ਔਚਿਤਯ ਨੂੰ ਆਂਕਿਆ ਹੈ ਤੇ ਕਾਵਿ-ਸ਼ਿਲਪ ਦੇ ਅਧੀਨ ਰੀਤੀ, ਅਲੰਕਾਰ ਤੇ ਵਕ੍ਰੋਕਤੀ ਦੀ ਗਣਨਾ ਕੀਤੀ ਗਈ ਹੈ।

ਇਥੇ ਇਹ ਸਪਸ਼ਟ ਕਰਨਾ ਉਚਿਤ ਹੈ, ਔਚਿਤਯ ਦੀ ਕਲਪਨਾ ਤਾਂ ਰਸ-ਸਿਧਾਂਤ ਦੇ ਸੰਦਰਭ ਵਿਚ ਹੀ ਕੀਤੀ ਗਈ ਹੈ। ਵਕ੍ਰੋਕਤੀ ਅਲੰਕਾਰ ਦੀ ਆਤਮਾ ਹੈ। ਵਕ੍ਰਤਾ ਦੇ ਸਾਰ ਵਿਚ ਹੀ ਰਸ ਵੀ ਹੈ। ਅਲੰਕਾਰ ਵਕ੍ਰੋਕਤੀ ਰਾਹੀਂ ਇਕ ਖਾਸ ਤਰ੍ਹਾਂ ਦੇ ਆਨੰਦ ਦੀ ਸਿਰਜਨਾ ਕਰਦਾ ਹੈ। ਕੁਲ ਮਿਲਾਕੇ, ਕਾਵਿ-ਆਤਮਾ ਵਿਚੋਂ ਧੁਨੀ ਤੇ ਰਸ ਸੰਪ੍ਰਦਾਇ ਅਤੇ ਕਾਵਿ ਸ਼ਿਲਪ ਵਿਚੋਂ ਰੀਤੀ ਅਤੇ ਅਲੰਕਾਰ ਨੂੰ ਅਧਿਐਨ ਦਾ ਅੰਗ ਬਣਾਇਆ ਜਾ ਸਕਦਾ ਹੈ।

ਬਾਣੀਕਾਰ ਕਲਾ-ਕੌਸ਼ਲ ਨੂੰ ਮੁਖ ਰੱਖਕੇ ਬਾਣੀ ਰਚਨਾ ਨਹੀਂ ਸੀ ਕਰਦੇ ਸਗੋਂ ਸੰਕਲਪ ਦਾ ਸਹਿਜ ਪ੍ਰਗਟਾ ਹੀ ਬਾਣੀ ਦਾ ਵਿਧਾਨ ਹੈ। ਬਾਣੀਕਾਰ ਕਿਸੇ ਉਚੇਚ ਵਿਚ ਨਹੀਂ ਪੈਂਦੇ। ਸਹਿਜ ਸੁਭਾ ਜਿਸ ਤਰ੍ਹਾਂ ਬਾਣੀ ਦਾ ਆਵੇਸ਼ ਹੁੰਦਾ, ਉਹ ਬਾਣੀ ਰਚਨਾ ਕਰ ਲੈਂਦੇ। ਧਿਆਨ ਜੋਗ ਨੁਕਤਾ ਤਾਂ ਇਹੋ ਹੈ ਉਹ ਸੰਸਕ੍ਰਿਤ ਕਾਵਿ ਸ਼ਾਸਤ੍ਰ ਦੀਆਂ ਅਲੋਚਨਾ ਪ੍ਰਣਾਲੀਆ ਜੇਹਾ ਕਿ ਧੁਨੀ ਅਤੇ ਰਸ ਆਦਿ ਦੀ ਸੰਘਣੀ ਵਰਤੋਂ ਤਾਂ ਕਰਦੇ ਹਨ ਪਰ ਕਿਧਰੇ ਵੀ ਇਹ ਪ੍ਰਭਾਵ ਨਹੀਂ ਸਿਰਜਦੇ ਕਿ ਉਹ ਕਲਾ-ਕੌਸ਼ਲ ਵਲ ਰੁਚਿਤ ਹਨ। ਸੰਕੇਤ ਕੀਤਾ ਜਾ ਚੁੱਕਾ ਹੈ ਕਿ ਭਾਰਤੀ ਕਾਵਿ-ਸ਼ਾਸਤ੍ਰ ਨੇ ਰਸ ਅਤੇ ਧੁਨੀ ਸੰਪ੍ਰਦਾਇ ਦੀ ਗਣਨਾ ਕਾਵਿ ਦੀ ਆਤਮਾ ਵਿਚ ਕੀਤੀ ਹੈ। ਇਸੇ ਤਰ੍ਹਾਂ ਰੀਤੀ ਅਲੰਕਾਰ ਅਤੇ ਛੰਦ ਦੀ ਗਣਨਾ ਕਾਵਿ-ਸ਼ਿਲਪ ਦੇ ਅੰਤਰਗਤ ਹੋਈ ਹੈ। ਗੁਰਬਾਣੀ ਵਿਚ ਇਹਨਾਂ ਸਾਰੀਆਂ ਪ੍ਰਣਾਲੀਆਂ ਦੀਆਂ ਉਦਾਹਰਣਾਂ ਮੌਜੂਦ ਹਨ। ਕੇਵਲ ਉਦਾਹਰਣ ਹੀ ਨਹੀਂ ਸਗੋਂ ਅੱਛੀ ਖਾਸੀ ਵਰਤੋਂ ਵੀ ਕੀਤੀ ਗਈ ਹੈ। ਪਰ ਕਮਾਲ ਅਸਚਰਜ ਇਹੋ ਹੈ ਇਹ ਸਾਰਾ ਕਾਰਜ-ਵਪਾਰ ਸਹਿਜ ਸੁਭਾ ਹੋਇਆ ਹੈ। ਇਥੇ ਗੱਲ ਨੂੰ ਵਧੇਰੇ ਸਪਸ਼ਟ ਕਰਨ ਲਈ ਕੁਝ ਉਦਾਹਰਣ ਹਾਜ਼ਰ ਹਨ :

ਰਸ ਉਪਯੋਗ

(ੳ) *ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ*
*ਸਹਜ ਰੰਗ ਰਚਿ ਰਹਿਆ॥*

(ਅੰਗ, ੩੬੦)

---

1. ਸ਼ੰਕਰਦੇਵ ਅਵਤਸੇ, ਅਲੰਕਾਰ ਅਤੇ ਅਲੰਕਾਰਯਾ
2. ਸੰਪ੍ਰਦਾਇ ਅਲੋਚਨਾ ਅੰਕ 26 ਅਪ੍ਰੈਲ 1959

(ਅ) *ਅੰਮ੍ਰਿਤ ਨਾਮੁ ਤੁਮਾਰਾ ਠਾਕੁਰ*
*ਏਹੁ ਮਹਾਰਸ ਜਨਹਿ ਪੀਓ॥*

(ਅੰਗ, ੩੮੨)

(ੲ) *ਆਨ ਰਸਾ ਜੇਤੇ ਤੈ ਚਾਖਹਿ ਨਿਮਖ ਨ ਤ੍ਰਿਸਨਾ ਤੇਰੀ ਲਾਥੇ॥*
*ਹਰਿ ਰਸ ਕਾ ਤੂੰ ਚਾਖਹਿ ਸਾਦੁ ਚਾਖਤ ਹੋਇ ਰਹਹਿ ਬਿਸਮਾਦੁ॥*

(ਅੰਗ, ੧੮੦)

ਧੁਨੀ ਸੰਪ੍ਰਦਾਇ

ਧੁਨੀ ਸੰਪ੍ਰਦਾਇ ਦਾ ਸੰਬੰਧ ਸ਼ਬਦ ਸ਼ਕਤੀ ਨਾਲ ਹੁੰਦਾ ਹੈ। ਬਾਣੀ ਸੰਸਾਰ ਵਿਚ ਤਿੰਨ ਤਰ੍ਹਾਂ ਦੀਆਂ ਸ਼ਬਦ ਸ਼ਕਤੀਆਂ ਦੀ ਵਰਤੋਂ ਆਮ ਹੋਈ ਹੈ। ਇਹ ਤਿੰਨ ਹਨ :

ਅਭਿੱਧਾ, ਲੱਖਣਾ ਅਤੇ ਵਿਅੰਜਨਾ

ਅਭਿੱਧਾ ਸ਼ਕਤੀ (ਅਰਥ ਦਾ ਬੋਧ ਕਰਾਉਣ ਵਾਲੀ ਸ਼ਕਤੀ)

*ਤੂ ਮੇਰਾ ਪਿਤਾ ਤੂ ਹੈ ਮੇਰਾ ਮਾਤਾ॥*
*ਤੂ ਮੇਰਾ ਬੰਧਪ ਤੂ ਮੇਰਾ ਭਰਾਤਾ॥*

(ਅੰਗ, ੧੦੩)

ਲੱਖਣਾ ਸ਼ਕਤੀ (ਇਸ ਦੇ ਰਾਹੀਂ ਮੁਖ ਅਰਥ ਨਾਲ ਸੰਬੰਧ ਰੱਖਣ ਵਾਲ੍ਹਾ ਹੋਰ ਅਰਥ ਗਿਆਤ ਹੋਵੇ)

*ਮੈ ਜੁਗਿ ਜੁਗਿ ਦਯੈ ਸੇਵੜੀ*
*ਗੁਰ ਕਟੀ ਮਿਹਡੀ ਜੇਵੜੀ*
*ਹਉ ਬਹੁੜਿ ਛਿੰਝ ਨ ਨਚਉ*
*ਨਾਨਕ ਅਉਸਰ ਲਧਾ ਭਾਲਿ ਜੀਉ॥*

(ਅੰਗ, ੭੪)

ਵਿਅੰਜਨਾ ਸ਼ਕਤੀ (ਜਿਥੇ ਵਿਅੰਗ ਅਰਥ ਦਾ ਬੋਧ ਹੋਵੇ)

*ਸੁਪਨੇ ਊਭੀ ਭਈ ਗਹਿਓ ਕੀ ਨ ਅੰਚਲਾ॥*
*ਸੁੰਦਰ ਪੁਰਖ ਬਿਰਾਜਿਤ ਪੇਖਿ ਮਨੁ ਬੰਚਲਾ॥*
*ਖੋਜਉ ਤਾਕੇ ਚਰਨ ਕਹਉ ਕਤਿ ਪਾਈਐ॥*
*ਹਰਿਹਾ ਸੋਈ ਜਤਨ ਬਤਾਇ ਸਖੀ ਪ੍ਰਿਉ ਪਾਈਐ॥*

(ਅੰਗ, ੧੩੬੨)

ਹੁਣ ਰਤਾ ਕਾਵਿ-ਸ਼ਿਲਪ ਨਾਲ ਸੰਬੰਧਿਤ ਸੰਪ੍ਰਦਾਵਾਂ ਦੇ ਗੁਣ-ਲੱਛਣਾਂ ਨੂੰ ਵੀ ਨਿਹਾਰ ਲੈਣਾ ਚਾਹੀਦਾ ਹੈ। ਭਾਰਤੀ ਕਾਵਿ ਸ਼ਾਸਤ੍ਰ ਵਿਚ ਰੀਤੀ, ਅਲੰਕਾਰ ਤੇ ਛੰਦ ਸੰਪ੍ਰਦਾਇ ਦਾ ਵਿਸ਼ੇਸ਼ ਸਥਾਨ ਹੈ। ਇਹ ਸਾਰੇ ਕਾਵਿ-ਕੌਸ਼ਲ ਨਾਲ ਜੁੜਕੇ ਇਕ ਨਵੀਂ ਸਾਰਥਕਤਾ ਨੂੰ ਉਜਾਗਰ ਕਰਦੇ ਹਨ। ਇਹਨਾਂ ਦੇ ਉਦਾਹਰਣਾਂ ਰਾਹੀਂ ਗੱਲ ਵਧੇਰੇ ਸਾਫ਼ ਹੋ ਸਕਦੀ ਹੈ। ਇਹਨਾਂ ਦੇ ਉਦਾਹਰਣ ਹਾਜ਼ਿਰ ਹਨ।

ਰੀਤੀ ਸੰਪ੍ਰਦਾਇ

ਰੀਤੀ ਦਾ ਅਰਥ ਹੈ, ਪੱਧਤੀ, ਪ੍ਰਣਾਲੀ, ਪੰਥ, ਸ਼ੈਲੀ ਆਦਿ। ਜੇ ਵਿਸਿਸ਼ਟ ਪਦ ਰਚਨਾ ਨੂੰ ਵਿਸ਼ੇਸ਼ ਢੰਗ ਨਾਲ ਰੂਪਮਾਨ ਕੀਤਾ ਜਾਏ ਤਾਂ ਇਸ ਦੀ ਵਰਤੋਂ ਇਸ ਦੇ ਗੁਣਾਂ ਵਿਚ ਹੁੰਦੀ ਹੈ।[1] ਪਰੰਪਰਾ ਤੋਂ ਰੀਤੀ ਦੇ ਤਿੰਨ ਗੁਣ ਪ੍ਰਵਾਨ ਕੀਤੇ ਗਏ ਹਨ : ਮਧੁਰ, ਓਜ ਤੇ ਪ੍ਰਸਾਦ। ਸੰਸਕ੍ਰਿਤ-ਸ਼ਾਸਤਰ ਅਨੁਸਾਰ "ਰਸ ਨੂੰ ਸ੍ਰੇਸ਼ਟ ਬਨਾਉਣ ਵਾਲੇ ਰੀਤੀ ਅਤੇ ਅਲੰਕਾਰ ਹਨ ਜੋ ਰਸ ਦੇ ਸੁਭਾਵਕ ਨੇਮ ਹਨ ਤੇ ਜਿਨ੍ਹਾਂ ਦੀ ਸਥਿਤੀ ਰਸ ਦੇ ਨਾਲ ਨਿਰੰਤਰ ਹੈ, ਉਹ ਗੁਣ ਹਨ[2]। ਮਧੁਰ ਗੁਣ : ਇਹ ਉਹ ਗੁਣ ਹੈ ਜਿਸ ਨਾਲ ਅੰਤਹਕਰਣ ਆਨੰਦ ਨਾਲ ਦ੍ਰਵੀਭੂਤ ਤਰਲ ਅਥਵਾ ਪਾਣੀ ਪਾਣੀ ਹੋ ਜਾਂਦਾ ਹੈ। ਗੁਣ ਰਸ ਦੀ ਆਤਮਾ ਹੈ। ਉਦਾਹਰਣ :

*ਮੋਹਨ ਨੀਂਦ ਨ ਆਵੈ ਹਾਵੈ ਹਾਰ ਕਜਰ ਬਸਤ੍ਰ ਅਭਰਨ ਕੀਨੇ॥*
*ਉਡੀਨੀ ਉਡੀਨੀ ਉਡੀਨੀ॥ ਕਬ ਘਰ ਆਵੈ ਰੀ॥*
*ਸਰਨਿ ਸੁਹਾਗਨਿ ਚਰਨ ਸੀਸੁ ਧਰਿ॥*
*ਲਾਲਨੁ ਮੋਹਿ ਮਿਲਾਵਹੁ॥ ਕਬ ਘਰਿ ਆਵੈ ਰੀ॥*
*ਸੁਨਹੁ ਸਹੇਰੀ ਮਿਲਨ ਬਾਤ ਕਹਉ ਸਗਰੋ ਅਹੰ ਮਿਟਾਵਹੁ॥*
*ਤਉ ਘਰ ਹੀ ਲਾਲਨੁ ਪਾਵਹੁ॥ ਤਬ ਰਸ ਮੰਗਲ ਗੁਨ ਗਾਵਹੁ॥*
*ਆਨਦ ਰੂਪ ਧਿਆਵਹੁ ਨਾਨਕ ਦੁਆਰੈ ਆਇਓ॥*
*ਤਉ ਮੈ ਲਾਲਨ ਪਾਇਓ ਰੀ॥*
*ਮੋਹਨ ਰੂਪ ਦਿਖਾਵੈ॥ ਅਬ ਮੋਹ ਨੀਦ ਸੁਹਾਵੈ॥*
*ਸਭ ਮੇਰੀ ਤਿਖਾ ਬੁਝਾਨੀ॥ ਅਬ ਮੈ ਸਹਜਿ ਸਮਾਨੀ॥*
*ਮੀਠੀ ਪਿਰਹਿ ਕਹਾਨੀ॥ ਮੋਹਨੁ ਲਾਲਨ ਪਾਇਓ ਰੀ॥*

(ਬਿਲਾਵਲ ਮਹਲਾ ੫, ੮੩੦)

ਓਜ ਗੁਣ

ਓਜ ਉਹ ਗੁਣ ਹੈ ਜਿਸ ਨਾਲ ਚਿਤ ਵਿਚ ਸਫੁਰਤੀ ਆ ਜਾਏ। ਮਨ ਵਿਚ ਤੇਜ ਉਤਪੰਨ ਹੋ ਜਾਏ।[3]

*ਮੇਰੇ ਲਾਲਨ ਕੀ ਸੋਭਾ ਸਦ ਨਵਤਨ ਮਨ ਰੰਗੀ ਸੋਭਾ॥*
*ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਭਗਤਿ ਦਾਨ ਜਸੁ ਮੰਗੀ॥*

(ਅੰਗ, ੧੩੨੨)

ਪ੍ਰਸਾਦ ਗੁਣ

ਜੋ ਗੁਣ ਹਿਰਦੇ ਵਿਚ ਧਸ ਜਾਂਦਾ ਹੈ ਠੀਕ ਉਸ ਤਰ੍ਹਾਂ ਜਿਸ ਤਰ੍ਹਾਂ ਸੁੱਕੇ ਬਾਲਣ ਵਿਚੋਂ ਅੱਗ ਇਕ ਦਮ ਭਬਕ ਕੇ ਮਚ ਪੈਂਦੀ ਹੈ। ਬਾਣੀ ਦਾ ਸਰਲ ਭਾਵ ਸਿੱਧਾ ਹਿਰਦੇ ਵਿਚ ਧਸਦਾ ਜਾਂਦਾ ਹੈ :

---

1. ਮਿਸ੍ਰ. ਰਾਮ ਦਹਿਨ, *ਕਾਵਿ ਦਰਪਨ*, ਪੰਨਾ 308
2. ਉਹੀ, ਪੰਨਾ 308
3. ਉਹੀ, ਪੰਨਾ 308

(ੳ) *ਸੋਹਿਅੜੇ ਸੋਹਿਅੜੇ ਮੇਰੇ ਬੰਕ ਦੁਆਰੇ ਰਾਮ॥*
*ਪਾਹੁਨੜੇ ਪਾਹੁਨੜੇ ਮੇਰੇ ਸੰਤ ਪਿਆਰੇ ਰਾਮ॥*

(ਆਸਾ ਮਹਲਾ ੫, ੪੫੨)

ਗੀਤੀ ਸੰਪ੍ਰਦਾਇ ਵਿਚ ਗੁਣਾਂ ਤੋਂ ਇਲਾਵਾ ਵਰਣ-ਯੋਜਨਾ, ਵਰਣ-ਸੰਗੀਤ, ਵਰਣ-ਮੈਤਰੀ ਤੇ ਵਰਣ-ਸੰਗਤੀ ਦਾ ਵੀ ਵਿਸੇਸ਼ ਸਥਾਨ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਣਾਂ ਦਾ ਚਮਤਕਾਰ ਵੇਖਣ ਵਾਲਾ ਹੈ :

(ੳ) *ਘਨ ਘੋਰ ਪ੍ਰੀਤਿ ਮੋਰ ਚਿਤੁ ਚਾਤ੍ਰਿਕ ਬੂੰਦ ਓਰ॥*
*ਐਸੋ ਹਰ ਸੰਗੇ ਮਨ ਮੋਹ ਤਿਆਗਿ ਮਾਇਆ ਧੋਹ॥*

(ਅੰਗ, ੧੨੭੨)

(ਅ) *ਓਹਾ ਪ੍ਰੇਮ ਪਿਰੀ॥*
*ਕਨਿਕ ਮਾਣਿਕ ਗਜ ਮੋਤੀਅਨ ਲਾਲਨ ਨਹ ਨਾਹ ਨਹੀ॥*
*ਰਾਜ ਨ ਭਾਗ ਨ ਹੁਕਮ ਨ ਸਾਦਨ ਕਿਛੁ ਕਿਛੁ ਨ ਚਾਹੀ॥*

(ਅੰਗ, ੪੦੬)

ਬਾਣੀਕਾਰ ਸ਼ਬਦ ਯੋਜਨਾ ਨਾਲੋਂ ਵਰਣ ਯੋਜਨਾ ਵਲ ਆਕਰਸ਼ਿਤ ਹੁੰਦੇ ਹਨ। ਕੋਮਲ ਅੱਖਰਾਂ ਦੀ ਵਰਤੋਂ ਸ਼ਬਦਾਂ ਦਾ ਸੁਹੱਪਣ ਨਿਖਾਰ ਦੇਂਦੀ ਹੈ। ਸ਼ਬਦਾਂ ਦੀ ਰਚਨਾ ਅਖਰਾਂ ਨਾਲ ਹੁੰਦੀ ਹੈ ਤੇ ਹਰ ਅੱਖਰ ਆਪਣੇ ਵਿਚ ਇਕ ਧੁਨੀ ਸਮੇਟੀ ਬੈਠਾ ਹੈ। ਜੇਹਾ ਕਿ :

*ਹਰਿ ਕੇ ਭਜਨਿ ਕਉਨ ਕਉਨ ਨ ਤਾਰੇ॥*
*ਖਗ ਤਨ ਮੀਨ ਤਨ ਮ੍ਰਿਗ ਤਨ ਬਰਾਹ ਤਨ ਸਾਧੂ ਸੰਗਿ ਉਧਾਰੇ॥*
*ਦੇਵ ਕੁਲ ਦੈਤ ਕੁਲ ਜਖ ਕਿੰਨਰ ਨਰ ਸਾਗਰ ਉਤਰੇ ਪਾਰੇ॥*

(ਅੰਗ, ੧੨੯੯)

ਵਰਣ ਸੰਗੀਤ

ਬਾਣੀਕਾਰ ਵਰਣ-ਸੰਗੀਤ ਲਈ ਕਾਫ਼ੀ ਸੁਚੇਤ ਪ੍ਰਤੀਤ ਹੁੰਦੇ ਹਨ। ਵਰਣ ਜੜਤ ਨਾਲ ਬਾਣੀ ਵਿਚ ਇਕ ਅਨੂਠਾ ਰਸ ਭਰਿਆ ਜਾਂਦਾ ਹੈ। ਇਕੋ ਹੀ ਵਰਣ ਇਕੋ ਪੰਕਤੀ ਵਿਚ ਕਈ ਵਾਰ ਵਰਤਿਆ ਜਾਂਦਾ ਹੈ ਇਸ ਨਾਲ ਇਕ ਅਨੋਖੀ ਲੈਅ ਪੈਦਾ ਹੋ ਜਾਂਦੀ ਹੈ। ਅਜੇਹੀ ਵਰਤੋਂ ਬਾਣੀ ਵਿਚ ਕੋਮਲਤਾ, ਮਧੁਰਤਾ ਤੇ ਸਰਸਤਾ ਭਰਨ ਲਈ ਕੀਤੀ ਜਾਂਦੀ ਹੈ :

(ੳ) *ਲਾਲਨ ਰਾਵਿਆ ਕਵਨ ਗਤੀ ਰੀ॥*
*ਸਖੀ ਬਤਾਵਹੁ ਮੁਝਹਿ ਮਤੀ ਰੀ॥*
*ਸੂਹਬ ਸੂਹਬ ਸੂਹਵੀ॥*
*ਅਪਨੇ ਪ੍ਰੀਤਮ ਕੈ ਰੰਗਿ ਰਤੀ ਰੀ॥*

(ਅੰਗ, ੭੩੯)

(ਅ) *ਤੂ ਠਾਕੁਰੋ ਬੈਰਾਗਰੋ ਮੈ ਜੇਹੀ ਘਣ ਚੇਰੀ ਰਾਮ॥*
*ਤੂ ਸਾਗਰੋ ਰਤਨਾਗਰੋ ਹਉ ਸਾਰ ਨ ਜਾਣਾ ਤੇਰੀ ਰਾਮ॥*

(ਅੰਗ, ੭੭੯)

ਵਰਣ-ਮੈਤਰੀ

ਸ਼ਬਦ ਰਚਨਾ ਵਿਚ ਇਕੋ ਜਿਹੇ ਵਰਣ ਵਰਤਣ ਨਾਲ ਜੋ ਪਦ-ਰਚਨਾ ਵਿਚ ਸਮਾਨਤਾ ਆਉਂਦੀ ਹੈ, ਉਸਨੂੰ ਵਰਣ ਮੈਤਰੀ ਕਹਿੰਦੇ ਹਨ। ਜੇਹਾ ਕਿ :

(ੳ) *ਕਰਤ ਕਰਤ ਚਰਚ ਚਰਚ ਚਰਚਰੀ॥*
*ਜੋਗ ਧਿਆਨ ਭੇਖ ਗਿਆਨ॥*
*ਫਿਰਤ ਫਿਰਤ ਧਰਤ ਧਰਤ ਧਰਚਰੀ॥*

(ਅੰਗ, ੧੩੦੮)

(ਅ) *ਹਮਾਰੀ ਪਿਆਰੀ ਅੰਮ੍ਰਿਤ ਧਾਰੀ॥*
*ਗੁਰਿ ਨਿਮਖ ਨ ਮਨ ਤੇ ਟਾਰੀ ਰੇ॥*

(ਅੰਗ, ੪੦੪)

(ੲ) *ਨੈਨ ਤਰਸਨ ਦਰਸ ਪਰਸਨ*
*ਨਹਿ ਨੀਂਦ ਰੈਣਿ ਵਿਹਾਣੀਆ॥*

(ਅੰਗ, ੪੨)

ਵਰਣ-ਸੰਗਤੀ

ਵਰਣ-ਮੈਤਰੀ ਦਾ ਫੈਲਾਉ ਵਰਣਾਂ ਦੀ ਸੰਗਤ ਵਿਚ ਹੁੰਦਾ ਹੈ ਵਰਣ-ਮੈਤਰੀ ਤੇ ਵਰਣ ਸੰਗਤੀ ਵਿਚ ਫ਼ਰਕ ਕੇਵਲ਼ ਇਤਨਾ ਹੀ ਹੈ ਵਰਣ-ਮੈਤਰੀ ਦਾ ਸੰਬੰਧ ਨੇੜੇ ਦੇ ਸ਼ਬਦਾਂ ਨਾਲ ਹੁੰਦਾ ਹੈ ਪਰ ਵਰਣ-ਸੰਗਤੀ ਦਾ ਸੰਬੰਧ ਪੂਰੀ ਪੰਕਤੀ ਦੇ ਵਰਣਾਂ ਨਾਲ ਹੁੰਦਾ ਹੈ। ਉਦਾਹਰਣ ਵਜੋਂ

*ਮੇਰਾ ਮਨੁ ਲੋਚੈ ਗੁਰ ਦਰਸਨ ਤਾਈ॥*
*ਬਿਲਪ ਕਰੇ ਚਾਤ੍ਰਿਕ ਕੀ ਨਿਆਈ॥*
*ਤ੍ਰਿਖਾ ਨ ਉਤਰੈ ਸਾਂਤ ਨ ਆਵੈ*
*ਬਿਨ ਦਰਸਨ ਸੰਤ ਪਿਆਰੇ ਜੀਉ॥*
.......................................
*ਤੇਰਾ ਮੁਖ ਸੁਹਾਵਾ ਜੀਉ ਸਹਜ ਧੁਨਿ ਬਾਣੀ॥*
*ਚਿਰੁ ਹੋਆ ਦੇਖੇ ਸਾਰਿੰਗ ਪਾਣੀ॥*

(ਅੰਗ, ੯੬)

ਵਰਣ-ਯੋਜਨਾ, ਵਰਣ-ਸੰਗੀਤ, ਵਰਣ-ਮੈਤਰੀ ਤੇ ਵਰਣ-ਸੰਗਤੀ ਰੀਤੀ ਸੰਪ੍ਰਦਾਇ ਵਿਚ ਵਿਸ਼ੇਸ਼ ਸਥਾਨ ਰੱਖਦੇ ਹਨ। ਇਹ ਆਮਤੌਰ ਤੇ ਕੌਸ਼ਲ ਦਾ ਪ੍ਰਗਟਾਵਾ ਕਰਦੇ ਹਨ ਪਰ ਬਾਣੀਕਾਰ ਇਸਦੀ ਸਹਿਜ ਵਰਤੋਂ ਕਰਦੇ ਹਨ।

ਅਲੰਕਾਰ ਸੰਪ੍ਰਦਾਇ

ਅਚਾਰੀਆ ਨੇ ਬਾਣੀ ਦੀ ਸੋਭਾ ਵਧਾਉਣ ਵਾਲੇ ਧਰਮ ਨੂੰ ਅਲੰਕਾਰ ਕਿਹਾ ਹੈ। ਸਮਝਣ ਜੋਗ ਨੁਕਤਾ ਇਹੋ ਹੈ ਜਿਥੇ ਸੰਸਕ੍ਰਿਤ ਸ਼ਾਸਤਰ ਵਿਚ ਅਲੰਕਾਰ ਦੇ ਇਕ ਤੋਂ ਵਧੀਕ ਅਰਥ ਗ੍ਰਹਿਣ ਕਰਕੇ ਉਸਨੂੰ, ਰਚਨਾ ਨੂੰ ਅਲੰਕ੍ਰਿਤ ਕਰਨ ਵਾਲਾ ਗੁਣ ਕਿਹਾ ਹੈ। ਅਲੰਕਾਰ

ਦਾ ਵਰਗੀ ਕਰਣ ਵੀ ਕੀਤਾ ਗਿਆ ਹੈ ਜਿਸ ਤੋਂ ਸਾਫ਼ ਹੈ, ਕਾਵਿ-ਸੰਸਾਰ ਵਿਚ ਇਸ ਨੂੰ ਪ੍ਰਭਾਵੀ ਗੁਣ ਕਰਕੇ ਪ੍ਰਵਾਨ ਕੀਤਾ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਗਭਗ ਸਾਰੇ ਵਰਗਾਂ ਦੇ ਅਲੰਕਾਰ ਪ੍ਰਾਪਤ ਹੋ ਜਾਂਦੇ ਹਨ ਪਰ ਤਾਂ ਵੀ ਬਾਣੀਕਾਰਾਂ ਨੂੰ ਅਲੰਕਾਰ ਮੁਖ ਬਾਣੀ ਰਚੈਤਾ ਦਾ ਲਕਬ ਨਹੀਂ ਦਿੱਤਾ ਜਾ ਸਕਦਾ। ਬਾਣੀ-ਰਚਨਾ ਨਿਰਛੱਲ ਆਤਮ-ਪ੍ਰਗਟਾ ਹੈ, ਇਸ ਵਿਚ ਸਤਿ, ਉਲਾਸ, ਅਨੰਦ ਤੇ ਯੁਗ ਨਿਰਮਾਣ ਦੀ ਪ੍ਰੇਰਣਾ ਹੈ। ਇਸ ਵਿਚ ਲੋਕ-ਪਰਲੋਕ ਦਾ ਇਕ ਸੁਖਾਵਾਂ ਸੰਜੋਗ ਹੈ। ਇਸ ਵਿਚ ਭਾਵ ਅਤੇ ਕਲਾ ਪੱਖ ਦੋਵੇਂ ਇਕ ਦੂਜੇ ਵਿਚ ਇਸ ਤਰ੍ਹਾਂ ਘੁਲਮਿਲ ਗਏ ਹਨ ਕਿ ਇਹਨਾਂ ਨੂੰ ਇਕ ਦੂਜੇ ਤੋਂ ਨਿਖੇੜਨਾ ਸਹਿਜ ਨਹੀਂ। ਬਾਣੀ ਵਿਚ ਬਾਣੀਕਾਰ ਦੀ ਸੋਭਾ ਨਹੀਂ ਵਧੀ ਬਲਕਿ ਬਾਣੀਕਾਰ ਦੁਆਰਾ ਬਾਣੀ ਦੀ ਮਹਿਮਾ ਸੰਪੰਨ ਹੋਈ ਹੈ। ਗੁਰਬਾਣੀ ਸਰਬ ਕਾਲੀਨ ਬ੍ਰਹਮ ਅਤੇ ਸਦੀਵੀ ਸੱਚ ਨੂੰ ਰੂਪਮਾਨ ਕਰਦੀ ਹੈ। ਇਸ ਵਿਚ ਕਿਸੇ ਰਚਨਾ ਦੀ ਸੋਭਾ ਵਧਾਉਣ ਵਾਲੀਆਂ ਜੁਗਤਾਂ ਦੀ ਸਹਿਜ ਵਰਤੋਂ ਤਾਂ ਹੈ ਪਰ ਵਿਖਾਵਾ ਮਾਤ੍ਰ ਨਹੀਂ। ਬਾਣੀ ਵਿਚ ਬਹੁਤ ਸਾਰੇ ਰੂੜ੍ਹ ਉਪਮਾਨਾਂ ਦੀ ਵਰਤੋਂ ਮੌਜੂਦ ਹੈ ਜੇਹਾ ਕਿ ਅੰਮ੍ਰਿਤ ਸਾਚਾ ਨਾਮ, ਪੰਚ ਸਖੀ, ਪੰਚ ਦੋਖ, ਪੰਚ ਭੂਤ, ਲਾਲ ਜਵੇਹਰ ਨਾਮ, ਰਤਨ ਪਦਾਰਥ, ਕੀਰਤਨ ਨਿਰਮੋਲਕ ਹੀਰਾ, ਚਰਨ ਕਮਲ, ਨੇਤ੍ਰ ਕਮਲ ਆਦਿ ਪਰ ਦੁਹਰਾਉ ਦਾ ਦੋਸ਼ ਲੈਕੇ ਵੀ ਕਹਿਣਾ ਪਵੇਗਾ ਬਾਣੀਕਾਰ ਬਾਣੀ ਨੂੰ ਅਲੰਕ੍ਰਿਤ ਕਰਨ ਲਈ ਰੀਤੀ ਤੇ ਅਲੰਕਾਰ ਸੰਪ੍ਰਦਾਵਾਂ ਦੀ ਵਰਤੋਂ ਉਚੇਚੀ ਨਹੀਂ ਕਰਦੇ ਇਹੋ ਬਾਣੀ ਦਾ ਵਿਧਾਨ ਵੀ ਹੈ।

ਉਪਰ ਸੰਕੇਤ ਕੀਤਾ ਜਾ ਚੁੱਕਾ ਹੈ ਕਿ ਕਾਵਿ-ਅਚਾਰੀਆਂ ਨੇ ਅਲੰਕਾਰ ਦਾ ਵਰਗੀਕਰਣ ਵੀ ਕੀਤਾ ਹੈ। ਧਿਆਨ ਰਹੇ, ਇਹ ਵਰਗੀਕਰਣ ਇਕ ਅਚਾਰੀਆ ਨੇ ਨਹੀਂ ਕੀਤਾ ਸਗੋਂ ਇਕ ਤੋਂ ਵਧੀਕ ਆਚਾਰੀਆਂ ਨੇ ਕੀਤਾ ਹੈ। ਵਰਗੀਕਰਣ ਦੀ ਅਨੇਕਤਾ ਵਿਚ ਆਚਾਰੀਆ ਰੁਯੱਕ ਦੁਆਰਾ ਕੀਤੇ ਗਏ ਵਰਗੀਕਰਣ ਵਿਚ ਇਕ ਸੂਤ੍ਰਤਾ ਪ੍ਰਧਾਨ ਹੈ ਜਿਸ ਕਰਕੇ ਉਹ ਸਰਬ ਪ੍ਰਵਾਣਿਤ ਹੈ :

(1) ਸਾਦ੍ਰਿਸ਼ ਗਰਭ
(2) ਵਿਰੋਧ ਗਰਭ
(3) ਸ੍ਰਿੰਖਲਾ ਬਧ
(4) ਤਰਕ ਨਿਆਇ ਮੂਲ
(5) ਵਾਕਯ ਨਿਆਇ ਮੂਲ
(6) ਲੋਕ ਨਿਆਇ ਮੂਲ
(7) ਗੂੜਾਰਥ ਪ੍ਰਤੀਤੀ ਮੂਲ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹਨਾਂ ਸਾਰੇ ਵਰਗਾਂ ਦੇ ਅਲੰਕਾਰ ਮੌਜੂਦ ਹਨ। ਉਂਵ ਅਲੰਕਾਰਾਂ ਦੀ ਕੋਈ ਸੀਮਾ ਨਹੀਂ ਤੇ ਨਾ ਹੀ ਕੋਈ ਸੰਖਿਆ ਨਿਰਧਾਰਤ ਕੀਤੀ ਜਾ ਸਕਦੀ ਹੈ। ਪ੍ਰਤਿੱਭਾ ਈਸ਼ਵਰ ਦੀ ਦੇਣ ਹੈ। ਇਸਦੇ ਸਫ਼ੁਰਣ ਦਾ ਅੰਤ ਨਹੀਂ ਇਸੇ ਕਰਕੇ ਅਲੰਕਾਰ ਵੀ ਅਨੇਕ ਹਨ। ਇਥੇ ਇਹਨਾਂ ਵਰਗਾਂ ਦੇ ਅਨੁਸਾਰ ਅਲੰਕਾਰਾਂ ਦੇ ਉਦਾਹਰਣ ਪੇਸ਼ ਕੀਤੇ ਜਾ ਸਕਦੇ ਹਨ ਪਰ ਮੂਲ ਨੁਕਤਾ ਇਕੋ ਹੀ ਹੈ ਜਿਸਦਾ ਸੰਕੇਤ ਪਹਿਲਾਂ ਕੀਤਾ ਜਾ ਚੁੱਕਾ ਹੈ।

ਉਚੇਰੀ ਪ੍ਰਤਿੱਭਾ ਦੇ ਸਹਿਜ ਸਿਰਜਨ-ਕਰਮ ਵਿਚ ਹੀ ਕੁਝ ਅਜੇਹੇ ਤੱਤ ਆ ਜਾਂਦੇ ਹਨ ਜਿਹਨਾਂ ਦੀ ਕਿਸੇ ਦੂਸਰੇ ਨਾਲ ਸਮਤਾ ਹੋ ਸਕਦੀ ਹੈ। ਇਥੇ ਇਤਨਾ ਹੀ ਕਹਿਣਾ ਉਚਿਤ ਹੈ। ਬਾਣੀਕਾਰ ਅਲੰਕਾਰਮੁਖ ਨਹੀਂ ਹਾਲਾਂਕਿ ਅਲੰਕਾਰ ਦੀ ਸਹਿਜ-ਵਰਤੋਂ ਅਨੇਕ ਵਾਰ ਬਾਣੀ ਸੰਸਾਰ ਵਿਚ ਹੋਈ ਹੈ।

ਛੰਦ ਵਿਧਾਨ

ਭਾਰਤੀ ਕਾਵਿ-ਸਿਧਾਂਤ ਵਿਚ ਛੰਦ ਦੀ ਚਰਚਾ ਚੰਗੇ ਚੋਖੇ ਵਿਸਤਾਰ ਨਾਲ ਹੋਈ ਹੈ। ਆਚਾਰੀਆਂ ਨੇ ਇਸਨੂੰ ਕਾਵਿ ਦੀ ਆਤਮਾ ਅਤੇ ਸਰੀਰ ਦੇ ਰੂਪ ਵਿਚ ਕਲਪਿਆ ਹੈ। ਆਪਣੇ ਸਾਧਾਰਣ ਧਰਮ ਵਿਚ ਛੰਦ ਇਕ ਬੈਖਰੀ ਧੁਨੀ-ਸਾਮੂਹ ਹੈ। ਛੰਦ ਉਹ ਬੈਖਰੀ (ਮਨੁੱਖ ਉਚਰਿਤ) ਧੁਨੀ ਹੈ ਜੋ ਨਿਰੰਤਰ ਤਰੰਗ ਭੰਗਿਮਾ ਦੇ ਸਹਾਰੇ ਪ੍ਰਸੰਨਤਾ ਦੇ ਭਾਵ ਤੇ ਅਰਥ ਉਜਾਗਰ ਕਰਦੀ ਹੈ। ਤਰੰਗ ਭੰਗਿਆ ਤੋਂ ਭਾਵ ਹੈ ਧੁਨੀ ਦਾ ਉਪਰ ਥੱਲੇ ਹੋਣਾ, ਟੁੱਟਣਾ ਨਹੀਂ। ਸੰਗੀਤ ਵਿਚ ਵਿਸ਼ੇਸ਼ ਅਨੰਦ ਭਰੰਗ ਭੰਗਿਮਾ ਦੇ ਸਹਾਰੇ ਹੀ ਉਤਪੰਨ ਹੁੰਦਾ ਹੈ। ਤਰੰਗ-ਭੰਗਿਮਾ ਛੰਦ ਦੇ ਅਖੰਡ ਪ੍ਰਭਾਵ ਨੂੰ ਬਰਕਰਾਰ ਰੱਖਣ ਵਿਚ ਮਦਦ ਕਰਦੀ ਹੈ। ਛੰਦ ਭਾਵ ਅਤੇ ਧੁਨੀ ਵਿਚ ਤਰੰਗਾਂ ਵਾਂਗ ਉਥਾਨ-ਪਤਨ ਕਰਦਾ ਹੋਇਆ ਇਕ ਖਾਸ ਤਰ੍ਹਾਂ ਦੀ ਲੈਅ ਦਾ ਨਿਰਮਾਣ ਕਰਦਾ ਹੈ, ਇਹ ਲੈਅ ਹੀ ਆਨੰਦ ਦਾ ਸਿਰਜਨ ਕਰਨ ਦਾ ਮੁਖ ਕਾਰਣ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਪ੍ਰਮੁੱਖ ਜੁਗਤ ਹੈ। ਛੰਦ ਇਸ ਵਿਚ ਗੌਣ ਹੈ। ਆਮ ਤੌਰ ਤੇ ਬਾਣੀ ਵਿਚ ਛੰਦਾਂ ਦਾ ਨਾਮ ਸਿਰਲੇਖ ਵਜੋਂ ਨਹੀਂ ਦਿੱਤਾ ਜਾਂਦਾ। ਗੁਰੂ ਗ੍ਰੰਥ ਸਾਹਿਬ ਦੀ ਰਾਗ-ਬੰਦਿਸ਼ ਵਾਲੀ ਬਾਣੀ ਵਿਚ ਦੋ ਛੰਦਾਂ ਦਾ ਨਾਮ ਆਮ ਕਰਕੇ ਵੇਖਣ ਵਿਚ ਆਉਂਦਾ ਹੈ ਸਲੋਕ ਅਤੇ ਪਉੜੀ ਪਰ ਇਥੇ ਵੀ ਇਹ ਜ਼ਰੂਰੀ ਨਹੀਂ ਕਿ ਇਹਨਾਂ ਦੀ ਵਰਤੋਂ ਛੰਦ-ਰੂਪ ਕਰਕੇ ਹੋਵੇ। ਬਹੁਤੀ ਥਾਂਈਂ ਇਹ ਕਾਵਿ-ਭੇਦ ਦੇ ਅਰਥਾਂ ਵਿਚ ਰੂਪਮਾਨ ਹੋਏ ਹਨ। ਉਦਾਹਰਣ ਲਈ ਆਸਾ ਦੀ ਵਾਰ ਵਿਚ ਦਰਜ਼ ਸਲੋਕ ਅਤੇ ਅਨੰਦੁ ਸਾਹਿਬ ਦੀ ਬਾਣੀ ਵਿਚ ਦਰਜ਼ ਪਉੜੀਆਂ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਧਾਨ ਦੀ ਏਹੋ ਹੀ ਵਿਸ਼ੇਸ਼ਤਾ ਹੈ ਕਿ ਰਾਗ-ਵਿਸ਼ੇਸ਼ ਪ੍ਰਮੁਖ ਹੋਵੇਗਾ ਤੇ ਉਸ ਬਾਣੀ ਵਿਸ਼ੇਸ਼ ਵਿਚ ਰੂਪਮਾਨ ਹੋਏ ਛੰਦ ਗੌਣ।

ਛੰਦ-ਆਚਾਰੀਆ ਨੇ ਛੰਦ ਦੇ ਛੇ ਅੰਗ ਮੰਨੇ ਹਨ : ਮਾਤਰਾ, ਵ੍ਰਿਤ, ਚਰਣ, ਲਘੂ, ਗੁਰੂ ਅਤੇ ਗਣ। ਇਹਨਾਂ ਅਚਾਰੀਆਂ ਦੇ ਅਨੁਸਾਰ ਛੰਦ ਇਕ ਧਰਮਤੁਲਾ ਹੈ। ਜਿਸ ਰਚਨਾ ਵਿਚ ਛੰਦ-ਭੰਗ, ਸ਼ਬਦ ਭੰਗ, ਅਰਥ ਭੰਗ, ਵਾਕ ਭੰਗ ਲੈਅ ਭੰਗ ਤੇ ਰਸ ਭੰਗ ਹੋਵੇ ਜਾਂ ਸਪਸ਼ਟ ਚਿੰਤਨ ਦਾ ਦੋਸ਼ ਹੋਵੇ, ਉਸ ਨੂੰ ਕਵਿਤਾ ਕਹਿਲਾਉਣ ਦਾ ਹੱਕ ਨਹੀਂ।

ਸਾਹਿਤ-ਖੋਜੀਆਂ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਪੁਰਾਣੇ ਢੰਗ ਦੀ ਸਿੱਧੀ ਤੇ ਸਰਲ ਬੋਲੀ ਵਿਚ ਹੈ ਇਸੇ ਨੂੰ ਸਾਧੂਕੜੀ ਦਾ ਨਾਮ ਦਿੱਤਾ ਗਿਆ ਹੈ। ਪੰਜਾਬੀ ਬੋਲੀ ਦਾ ਛੰਦ-ਪ੍ਰਬੰਧ ਪ੍ਰਾਕ੍ਰਿਤ ਜਾਂ ਅਪਭ੍ਰੰਸ਼ ਭਾਸ਼ਾ ਦੀ ਦੇਣ ਹੈ। ਸੰਸਕ੍ਰਿਤ ਦਾ ਨਹੀਂ। ਸੰਸਕ੍ਰਿਤ ਦਾ ਨੇਮ-ਵਿਧਾਨ ਖਾਸਾ ਕਰੜਾ ਸੀ। ਉਸ ਨਾਲ ਬਰਮੇਚਣਾ ਲਗਭਗ ਅਸੰਭਵ ਹੋ ਗਿਆ ਸੀ। ਇਸ ਤੋਂ ਉਲਟ ਪ੍ਰਾਕ੍ਰਿਤ ਅਤੇ ਅਪਭ੍ਰੰਸ਼ ਸਮੇਂ ਨਾਲ ਬਦਲਦੀਆਂ ਰਹੀਆਂ।

ਜ਼ਾਹਿਰ ਹੈ, ਪੰਜਾਬੀ ਦਾ ਛੰਦ-ਵਿਧਾਨ ਅਪਭ੍ਰੰਸ਼ ਦੀ ਦੇਣ ਹੈ ਤੇ ਇਸਦੀ ਅਪਭ੍ਰੰਸ਼ ਸਾਹਿਤ ਨਾਲ ਰਸਾਈ ਹੈ। ਇਥੇ ਇਹ ਨਿਖੇੜਾ ਕਰਨਾ ਵੀ ਯੋਗ ਹੈ ਸੰਸਕ੍ਰਿਤ ਦੇ ਛੰਦ ਵਧੇਰੇ ਕਰਕੇ ਵਰਣਕ ਹੁੰਦੇ ਸਨ ਤੇ ਗੁਰੂ ਗ੍ਰੰਥ ਸਾਹਿਬ ਵਿਚਲੇ ਛੰਦ ਵਿਸ਼ੇਸ਼ ਕਰਕੇ ਮਾਤ੍ਰਿਕ ਹਨ। ਇਸਦੇ ਬਹੁਤੇ ਉਪ ਸਿਰਲੇਖ ਕਾਵਿ-ਰੂਪ ਦੇ ਅਰਥਾਂ ਵਿਚ ਵਰਤੇ ਗਏ ਹਨ ਕਾਵਿ-ਛੰਦਾਂ ਦੇ ਰੂਪ ਵਿਚ ਨਹੀਂ। ਸਾਰੀ ਰਾਗ ਬੱਧ ਬਾਣੀ ਵਿਚ ਛੰਦ ਵਿਸ਼ੇਸ਼ ਦਾ ਸੰਕੇਤ ਅਲੋਪ ਹੈ। ਗੁਰੂ ਗ੍ਰੰਥ ਸਾਹਿਬ ਵਿਚ ਦਰਜ਼ ਸਾਰੀ ਬਾਣੀ ਦੇ ਮੋਟੇ ਤੌਰ ਤੇ ਤਿੰਨ ਭਾਗ ਹਨ। ਪਹਿਲਾ ਨਿੱਤਨੇਮ, ਦੂਸਰਾ ਰਾਗ ਬੱਧ ਬਾਣੀ, ਤੀਸਰਾ ਰਾਗ-ਮੁਕਤ ਬਾਣੀ। ਰਾਗ ਬੱਧ ਬਾਣੀ ਵਿਚ ਸੰਕੇਤ ਕੀਤਾ ਜਾ ਚੁੱਕਾ ਹੈ ਸਲੋਕ ਅਤੇ ਪਉੜੀ ਕਾਵਿ-ਰੂਪ ਕਰਕੇ ਦਰਜ਼ ਹਨ। ਤੀਸਰੇ ਭਾਗ - ਰਾਗ ਬੰਦਿਸ਼ ਰਹਿਤ ਬਾਣੀ ਵਿਚ 'ਫੁਨਹਾ' ਹੀ ਇਕੋ ਅਜੇਹਾ ਛੰਦ ਹੈ ਜਿਸ ਦਾ ਸਿਰਲੇਖ ਵੀ ਛੰਦ ਹੈ ਤੇ ਉਸ ਵਿਚ ਦਰਜ਼ ਬਾਣੀ ਵੀ ਫੁਨਹਾ ਛੰਦ ਵਿਚ ਹੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੁਝ ਸਿਰਲੇਖ ਅਜੇਹੇ ਵੀ ਹਨ ਜੋ ਕਾਵਿ-ਛੰਦ ਹੋਣ ਦਾ ਭੁਲੇਖਾ ਪਾਉਂਦੇ ਹਨ। ਜੇਹਾ ਕਿ, ਸਲੋਕ, ਪਉੜੀ, ਛੰਤ, ਚਉਪਦਾ, ਅਸਟਪਦੀ ਅਤੇ ਸੋਲਹਾ ਆਦਿ। ਪਰ ਵਿਵੇਚਨ ਉਪਰੰਤ ਇਹ ਭੁਲੇਖਾ ਦੂਰ ਹੋ ਜਾਂਦਾ ਹੈ। ਆਮ ਤੌਰ ਤੇ ਸਲੋਕ ਦੋਹਰੇ ਦਾ ਪ੍ਰਯਾਇ ਹੈ। ਛੰਦ-ਵਿਧਾਨ ਅਨੁਸਾਰ ਸਲੋਕ ਦੇ ਦੋ ਚਰਣ ਨਿਸਚਿਤ ਹਨ। ਬਾਣੀ ਵਿਚ ਸਲੋਕ ਦੋ ਤੁਕੇ ਵੀ ਹਨ ਅਤੇ ਇਸ ਤੋਂ ਵਧੀਕ ਤੁਕਾਂ ਵਾਲੇ ਵੀ। ਇਸੇ ਤਰ੍ਹਾਂ ਪਉੜੀ ਉਪ ਸਿਰਲੇਖ ਦੇ ਅਧੀਨ ਹੋਰ ਛੰਦਾਂ ਦੀ ਵਰਤੋਂ ਵੀ ਕੀਤੀ ਗਈ ਹੈ।

ਨਿਰਣੈ ਵਜੋਂ, ਇਹ ਕਿਹਾ ਜਾ ਸਕਦਾ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਹਿਜ ਰੂਪ-ਵਿਧਾਨ ਦੇ ਅੰਤਰਗਤ ਹਰ ਤਰ੍ਹਾਂ ਦੀ ਖੁਲ੍ਹ ਲਈ ਗਈ ਹੈ। ਪਾਬੰਦੀ ਇਥੇ ਵਸਤੂ-ਸਾਮਗ੍ਰੀ ਬਾਰੇ ਹੈ। ਵਸਤੂ-ਸਾਮਗ੍ਰੀ ਹਰ ਹਾਲ ਵਿਚ ਈਸ਼ਵਰੀ ਅਨੁਰਾਗ ਤੇ ਚਿੰਤਨ ਨਾਲ ਭਰੀਪੂਰੀ ਹੋਵੇਗੀ। ਜਿਥੋਂ ਤਕ ਬਹਿਰੰਗ ਰੂਪ-ਵਿਧਾਨ ਦਾ ਸੁਆਲ ਹੈ, ਪੰਚਮ ਗੁਰੂ ਦੇ ਚਉਪਦਿਆਂ ਵਿਚ ਚਉਪਦੇ ਛੰਦ ਦੀ ਵਰਤੋਂ ਹੀ ਨਹੀਂ ਕੀਤੀ ਗਈ। ਹਾਲਾਂਕਿ 'ਚਉਪਦਾ' ਇਕ ਛੰਦ ਹੈ। ਇਸੇ ਤਰ੍ਹਾਂ ਸਲੋਕ ਦਾ ਛੰਦ-ਵਿਧਾਨ ਦੁਤੁਕਾ ਹੈ ਪਰ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਇਸਦਾ ਪਾਲਨ ਨਹੀਂ ਕਰਦੀ। ਅਸਟਪਦੀ ਅੱਠ ਪਦਾਂ ਵਾਲੀ ਰਚਨਾ ਹੈ ਪਰ ਅਸਟਪਦੀ ਉਪ ਸਿਰਲੇਖ ਦੇ ਆਧੀਨ ਨੌ ਬੰਦਾਂ ਵਾਲੀ ਰਚਨਾ ਅੰਕਿਤ ਹੈ। ਇਸੇ ਤਰ੍ਹਾਂ ਅਸਟਪਦੀ ਉਪ ਸਿਰਲੇਖ ਦੇ ਆਧੀਨ ਇੱਕੀ ਬੰਦਾਂ ਵਾਲੀ ਅਸਟਪਦੀ ਵੀ ਦਰਜ਼ ਹੈ। ਛੰਤ ਉਪ ਸਿਰਲੇਖ ਦੇ ਅਧੀਨ ਵਧੇਰੇ ਕਰਕੇ ਕਲਸ਼ ਛੰਦ ਦੀ ਵਰਤੋਂ ਕੀਤੀ ਗਈ ਹੈ। ਬਹਿਰੰਗ-ਵਿਧਾਨ ਦੀ ਇਕ ਹੋਰ ਗੱਲ ਵੀ ਵਿਚਾਰਨ ਜੋਗ ਹੈ। ਪਦਾ-ਰੂਪ ਹੇਠ ਦਰਜ਼ ਬਾਣੀ ਵਿਚ ਤੁਕ ਉਪ ਸਿਰਲੇਖ ਵੀ ਦਰਜ਼ ਹੈ। ਛੰਦ-ਵਿਧਾਨ ਅਨੁਸਾਰ ਤੁਕ ਅਤੇ ਚਰਣ ਪ੍ਰਾਇਅ ਹਨ। ਤੁਕ ਛੰਦ ਦੇ ਵਿਕਾਸ-ਕ੍ਰਮ ਵਿਚ ਵਿਸ਼ੇਸ਼ ਸਥਾਨ ਰੱਖਦੀ ਹੈ। ਤੁਕ-ਸੰਕੇਤ ਲੈਅ ਦਾ ਸੰਕੇਤਕ ਹੈ। ਇਹ ਬਹਿਰੰਗ ਰੂਪ-ਵਿਧਾਨ ਦੀ ਨਵੀਂ ਕਾਢ ਹੈ। ਕੁਲ ਮਿਲਾ ਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਛੰਦ ਦੀ ਵਰਤੋਂ ਤਾਂ ਹੈ ਪਰ ਉਸਦੀ ਹੋਂਦ ਗੌਣ ਹੈ। ਪ੍ਰਮੁੱਖਤਾ ਰਾਗ-ਪ੍ਰਬੰਧ ਨੂੰ ਦਿੱਤੀ ਗਈ ਹੈ। ਛੰਦ ਦੇ ਮੁਆਮਲੇ ਵਿਚ ਇਹੋ ਸਹਿਜ-ਰੂਪ-ਵਿਧਾਨ ਦੀ ਪਛਾਣ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਇਕ ਅਜੇਹਾ ਗ੍ਰੰਥ ਹੈ ਜਿਸ ਵਿਚ ਰਾਗ ਨੂੰ ਪ੍ਰਮੁਖਤਾ ਪ੍ਰਾਪਤ

ਹੈ, ਛੰਦ ਨੂੰ ਨਹੀਂ। ਕਮਾਲ ਅਚਰਜ ਹੈ, ਬਾਣੀਕਾਰਾਂ ਨੇ ਪਦਾ-ਰੂਪ ਸਿਰਜਣਾ ਵਿਚ ਤੁਕ-ਸੰਕੇਤ ਬਹੁਤ ਨਿਖੜਵੇਂ ਢੰਗ ਨਾਲ ਦਿੱਤਾ ਹੈ। ਬਾਣੀਕਾਰਾਂ ਦਾ ਛੰਦ-ਸੰਕੇਤ ਨਾ ਵਰਤਣਾ ਤੇ ਤੁਕ-ਸੰਕੇਤ ਸਪਸ਼ਟ ਰੂਪ ਵਿਚ ਦੇਣਾ ਇਸ ਦਾ ਕਾਰਣ ਜ਼ਰੂਰ ਸਮਝਣਾ ਚਾਹੀਦਾ ਹੈ। ਬਾਣੀ-ਹੋਂਦ ਆਪਣੇ ਆਪ ਵਿਚ ਸ੍ਰੋਤਾ-ਮੁਖ ਹੈ। ਸ੍ਰੋਤੇ ਕਈ ਤਰ੍ਹਾਂ ਦੇ ਹੋ ਸਕਦੇ ਹਨ। ਅਤਿ ਸੂਖਮ ਚਿਤ ਵਾਲੇ ਵੀ ਤੇ ਸਾਧਾਰਣ ਵੀ। ਸੰਗੀਤ ਨਾਲ ਹਰ ਇਕ ਦੀ ਰਸਾਈ ਨਹੀਂ ਹੁੰਦੀ। ਛੰਦ-ਸਰੂਪ ਦਾ ਗਿਆਤਾ ਵੀ ਹਰ ਕੋਈ ਨਹੀਂ ਹੋ ਸਕਦਾ ਪਰ ਤੁਕ ਦੀ ਪਕੜ ਹਰ ਇਕ ਨੂੰ ਹੋ ਸਕਦੀ ਹੈ। ਬਾਣੀ ਦੇ ਸ੍ਰੋਤੇ ਗੁਰ-ਸੰਗਤ ਸੀ। ਇਹੋ ਬਾਣੀਕਾਰਾਂ ਦੀ ਸ੍ਰੋਤਾ-ਮੰਡਲੀ ਸੀ। ਲੋਕਮੁਖ ਹੋਣ ਕਰਕੇ ਜਿਥੇ ਰਾਗਪ੍ਰਬੰਧ ਨੂੰ ਮਹੱਤਤਾ ਦਿੱਤੀ ਗਈ ਉਥੇ ਤੁਕ-ਵਿਧਾਨ ਨੂੰ ਵੀ ਉਚੇਰਾ ਪਦ ਪ੍ਰਾਪਤ ਹੋਇਆ। ਤੁਕ ਦਾ ਸਬੰਧ ਛੰਦ ਦੇ ਚਰਣਾਂ ਨਾਲ ਵੀ ਹੈ ਤੇ ਛੰਦ ਦੀ ਲੈਅ ਨਾਲ ਵੀ। ਛੰਦ ਦੇ ਜਾਣਕਾਰਾਂ ਲਈ ਤੁਕ ਇਕ ਸੰਕੇਤ ਹੈ ਜਿਸਦੀ ਮਦਦ ਨਾਲ ਯਤੀ ਜਾਂ ਤੁਕਾਂਤ ਦੀ ਲੈਅ ਜਾਣਨੀ ਅਸਾਨ ਹੋਵੇਗੀ। ਛੰਦ-ਸਰੂਪ ਤੋਂ ਅਨਜਾਣ ਪਾਠਕ ਵੀ ਪਾਠ ਕਰਕੇ ਅਨੰਦ ਪ੍ਰਾਪਤ ਕਰ ਸਕਦਾ ਹੈ। ਇਹੋ ਛੰਦ-ਵਿਧਾਨ ਵਿਚ ਗੁਰੂ ਸਾਹਿਬਾਨ ਦੀ ਨਵੀਨ ਕਾਢ ਹੈ। ਗੁਰੂ ਸਾਹਿਬਾਨ ਨੇ ਛੰਦ-ਨਾਮ ਨੂੰ ਸਾਹਮਣੇ ਨਹੀਂ ਲਿਆਂਦਾ ਪਰ ਛੰਦ-ਚਾਲ ਨੂੰ ਪ੍ਰਗਟ ਕਰ ਦਿੱਤਾ ਹੈ। ਉਦੇਸ਼ ਕਿਸੇ ਜੁਗਤ ਦੇ ਨਾਮ ਜਾਨਣ ਵਿਚ ਨਹੀਂ ਸਗੋਂ ਆਨੰਦ-ਮਾਣਨ ਵਿਚ ਹੈ। ਅਜੇਹਾ ਚਮਤਕਾਰ ਬਾਣੀਕਾਰ ਹੀ ਕਰ ਸਕਦੇ ਸਨ। ਇਹ ਹੈ, ਅਨੂਠਾ ਛੰਦ-ਵਿਧਾਨ।

ਗੁਰੂ ਨਾਨਕ ਦੇਵ ਗੁਰਮਤਿ ਧਾਰਾ ਦੇ ਮੋਢੀ ਹਨ। ਗੁਰਬਾਣੀ ਦੀ ਬੁਨਿਆਦ ਦਰਸ਼ਨ ਉਪਰ ਰੱਖੀ ਗਈ ਹੈ। ਆਦਿ ਗੁਰੂ ਨੇ ਆਪਣੇ ਮਨੋ ਭਾਵਾਂ ਦੇ ਪ੍ਰਗਟਾਅ ਲਈ ਮਨੁੱਖੀ ਭਾਵ ਨਹੀਂ ਸਦੀਆਂ ਤੋਂ ਤੁਰਿਆ ਆ ਰਿਹਾ ਪਰੰਪਰਕ ਅਧਿਆਤਮ ਗਿਆਨ ਚੁਣਿਆ ਹੈ। ਇਸ ਗਿਆਨ ਦੀ ਪੇਸ਼ਕਾਰੀ ਦਾ ਮਾਧਿਅਮ ਕਵਿਤਾ ਨੁਮਾ ਬਾਣੀ ਹੈ। ਇਹ ਬਾਣੀ ਇਕ ਖਾਸ ਤਰ੍ਹਾਂ ਦੀ ਸ਼ਬਦਾਵਲੀ ਰਾਹੀਂ ਰੂਪਮਾਨ ਹੋਈ ਹੈ। ਫ਼ਲ ਸਰੂਪ ਗੁਰਮਤਿ ਦੇ ਤਿੰਨ ਉਘੜਵੇਂ ਲੱਛਣ ਦਰਸ਼ਨ, ਬਾਣੀ ਤੇ ਰਾਗ ਹਨ। ਭਾਰਤ ਵਿਚ ਦਰਸ਼ਨ ਨਾਲ ਜੁੜੇ ਹੋਏ ਇਕ ਤੋਂ ਵਧੀਕ ਸਕੂਲ ਹਨ ਮਸਲਨ :

ਦਵੈਤਵਾਦ
ਦਵੈਤਾ ਦਵੈਤ
ਅਦਵੈਤ ਆਦਿ

ਇਸ ਧਾਰਾ ਦੇ ਅੰਤਰਗਤ ਆਉਣ ਵਾਲੇ ਸਾਰੇ ਬਾਣੀਕਾਰ ਅਦਵੈਤ ਮਤ ਦੇ ਧਾਰਣੀ ਹੋਣਗੇ। ਇਹ ਪਹਿਲੇ ਗੁਰੂ ਨੇ ਗੁਰਮਤਿ ਸਕੂਲ ਲਈ ਵਿਧਾਨ ਕਰ ਦਿੱਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਿਲ ਉਹੋ ਸੰਤ-ਭਗਤ ਹਨ ਜੋ ਅਦਵੈਤ ਦੇ ਧਾਰਣੀ ਹਨ। ਗੁਰੂ ਸਾਹਿਬ ਨੇ ਅਦਵੈਤ ਭਾਵਨਾ ਨਾਲ ਜੁੜੇ ਸੰਤਾਂ-ਭਗਤਾਂ ਦੀ ਕੇਵਲ ਰਚਨਾ ਹੀ ਨਹੀਂ ਚੁਣੀ ਸਗੋਂ ਸਾਂਚਾ ਵੀ ਨਿਰਧਾਰਤ ਕਰ ਦਿੱਤਾ। ਸਾਰੇ ਸੰਤ ਨਿਰਗੁਣੀ ਵੀ ਹਨ ਤੇ ਪ੍ਰਗੀਤ ਮਾਧਿਅਮ ਰਾਹੀਂ ਬਾਣੀ-ਸਿਰਜਣ ਕਰਦੇ ਹਨ। ਬਾਣੀ ਦਾ ਬਾਹਰਲਾ ਸਰੂਪ ਕਵਿਤਾ ਨਾਲ ਮਿਲਦਾ ਹੈ। ਉਸ ਵਿਚ ਅਪਣਾਈ ਗਈ ਥੀਮ ਈਸ਼ਵਰੀ ਚਿੰਤਨ ਹੀ ਹੋਵੇਗਾ ਤੇ ਇਸਦਾ ਰੂਪ ਸੰਕਲਪਨਾ ਮਈ (Conceptual) ਇਸਦੀ ਬਣਤਰ ਆਮ ਬੋਲਚਾਲ ਦੀ ਬੋਲੀ ਨਾਲੋਂ

ਭਿੰਨ ਹੋਵੇਗੀ। ਫ਼ਲਸਰੂਪ ਗੁਰਬਾਣੀ ਰਚਨਾ ਵਿਚ ਦਰਸ਼ਨ, ਬਾਣੀ ਜੁਗਤਾਂ, ਰਾਗ-ਜੁਗਤਾਂ ਤੇ ਭਾਸ਼ਾ-ਜੁਗਤਾਂ ਹੀ ਗੁਰਮਤਿ ਸਾਹਿਤ ਦੀ ਵਿਲੱਖਣਤਾ ਨੂੰ ਸਥਾਪਿਤ ਕਰਨਗੀਆਂ।

ਕਮਾਲ ਅਚਰਜ ਤਾਂ ਇਹ ਹੈ, ਇਹਨਾਂ ਨੇਮਾਂ ਦਾ ਗੁਰੂ ਨਾਨਕ ਸਾਹਿਬ ਵਲੋਂ ਕੋਈ ਲਿਖਤੀ ਆਦੇਸ਼ ਨਹੀਂ ਸੀ ਪਰ ਤਾਂ ਵੀ ਸਾਰੇ ਬਾਣੀਕਾਰ ਇਹਨਾਂ ਨੇਮਾਂ ਉਪਰ ਪੂਰੇ ਉਤਰਦੇ ਹਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਹੋ ਸੰਤ-ਭਗਤ ਹੀ ਪ੍ਰਵਾਨ ਹੋਏ ਜਿਹੜੇ ਅਚੇਤ-ਸੁਚੇਤ ਗੁਰਮਤਿ ਸਕੂਲ ਨਾਲ ਮੇਲ ਖਾਂਦੇ ਸੀ। ਸਾਰੇ ਹੀ ਦਾਰਸ਼ਨਿਕ, ਸਾਰੇ ਹੀ ਨਿਰਗੁਣਵਾਦੀ, ਸਾਰੇ ਹੀ ਸੰਕਲਪਿਕ ਭਾਸ਼ਾ ਦੀ ਵਰਤੋਂ ਕਰਨ ਵਾਲੇ, ਸਾਰੇ ਹੀ ਪ੍ਰਭੂ-ਅਨੁਰਾਗੀ, ਸਾਰੇ ਹੀ ਚਿੰਤਨ ਨਾਲ ਓਤਪ੍ਰੋਤ। ਇਹ ਉਹ ਸਹਿਜ-ਵਿਧਾਨ ਹੈ ਜੋ ਗੁਰੂ ਨਾਨਕ ਦੇਵ ਜੀ ਨੇ ਆਉਣ ਵਾਲੇ ਬਾਣੀਕਾਰਾਂ ਲਈ ਨਿਰਧਾਰਤ ਕਰ ਦਿੱਤਾ। ਆਪਣੇ ਇਹਨਾਂ ਗੁਣਾਂ ਕਾਰਨ ਹੀ ਗੁਰਬਾਣੀ ਦੂਸਰੇ ਸਾਹਿਤ ਨਾਲੋਂ ਭਿੰਨਤਾ ਰੱਖਦੀ ਹੈ।

ਸਾਰ

- ਬਾਣੀ ਦੀ ਦਿੱਖ ਤਾਂ ਕਾਵਿ ਵਰਗੀ ਹੈ ਪਰ ਵਸਤੂ-ਸਾਮਗ੍ਰੀ ਕਰਕੇ ਕਾਵਿ ਤੋਂ ਬਿਲਕੁਲ ਅੱਡਰੀ ਹੈ।
- ਬਾਣੀ ਦਾ ਨਾਇਕ ਬ੍ਰਹਮ ਹੈ। ਇਸ ਦੇ ਨਿਰਗੁਣ ਤੇ ਸਰਗੁਣ ਦੋਹਾਂ ਰੂਪਾਂ ਦਾ ਚਿੱਤ੍ਰਣ ਬਾਣੀ-ਰਚਨਾ ਵਿਚ ਹੋਇਆ ਹੈ।
- ਬਾਣੀ ਰਚਨਾ ਨਿਰਾ ਸੰਸਾਰਕ ਸਮੱਸਿਆਵਾਂ ਦੇ ਸੰਕੇਤ ਨਹੀਂ ਦੇਂਦੀ ਸਗੋਂ ਇਕੋ ਸਾਹੇ ਲੋਕ ਪਰਲੋਕ ਨਾਲ ਜੋੜਦੀ ਹੈ।
- ਬਾਣੀ ਵਿਚ ਮਨੁੱਖੀ ਅਨੁਭਵ, ਵਿਸ਼ਵਾਸ, ਦਰਸ਼ਨ ਤੇ ਲੋਕ ਸੰਸਕ੍ਰਿਤੀ ਦੀ ਮਿੱਸ ਹੈ।
- ਗੁਰਬਾਣੀ ਸਮਨਵੈਵਾਦੀ ਹੋਣ ਕਰਕੇ ਭਾਰਤ ਦੇ ਸੰਤਾਂ-ਭਗਤਾਂ ਦੀ ਬਾਣੀ ਇਕੱਤ੍ਰ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਅੰਗ ਬਣਾ ਦੇਂਦੀ ਹੈ।
- ਗੁਰਬਾਣੀ ਦਾ ਮੁਖ ਸੰਚਾਰ-ਮਾਧਿਅਮ ਵਰਣਨਾਤਮਕ ਹੈ ਜਾਂ ਚੰਪੂ ਸਾਹਿਤ।
- ਬਾਣੀ-ਰਚਨਾ ਵਿਚ ਸੰਸਕ੍ਰਿਤ ਕਾਵਿ-ਸ਼ਾਸਤ੍ਰ ਦੀਆਂ ਛੇ ਪ੍ਰਣਾਲੀਆਂ ਦੇ ਗੁਣ-ਲੱਛਣ ਅਤੇ ਪ੍ਰਵਿਰਤੀਆਂ ਮੌਜੂਦ ਹਨ ਪਰ ਬਾਣੀਕਾਰਾਂ ਨੂੰ ਕਿਸੇ ਵੀ ਵਾਦ ਨਾਲ ਨਹੀਂ ਜੋੜਿਆ ਜਾ ਸਕਦਾ।
- ਬਾਣੀ-ਰਚਨਾ ਵਿਚ 'ਛੰਦ' ਦੀ ਵਰਤੋਂ ਹੋਈ ਹੈ ਪਰ ਬਾਣੀਕਾਰਾਂ ਨੇ ਇਸ ਦੇ ਨਾਮ ਦੀ ਵਰਤੋਂ ਆਮ ਕਰਕੇ ਨਹੀਂ ਕੀਤੀ ਸਿਵਾਏ ਪਉੜੀ, ਸਲੋਕ ਅਤੇ ਫੁਨਹਾ ਦੇ।
- ਬਾਣੀਕਾਰਾਂ ਨੇ ਛੰਦ ਦੇ ਮੁਆਮਲੇ ਵਿਚ ਇਕ ਨਵੀਂ ਕਾਢ ਵੀ ਕੱਢੀ ਹੈ, ਉਹ ਹੈ, ਤੁਕ-ਸੰਕੇਤ। ਤੁਕ ਦਰਅਸਲ, ਛੰਦ-ਵਿਧਾਨ ਦੇ ਅਨੁਸਾਰ 'ਚਰਣ' ਦੀ ਲੈਅ ਦੀ ਅਨੁਸਾਰੀ ਹੈ। ਛੰਦ ਦਾ ਨਾਮ ਗੌਣ ਰੂਪ ਵਿਚ ਹੈ।
- ਗੁਰਬਾਣੀ ਰਚਨਾਕਾਰ ਅਦਵੈਤ ਵਾਦੀ ਸਨ। ਉਹਨਾਂ ਸਾਰਿਆਂ ਨੇ ਬਾਣੀ ਰਚਨਾ ਲਈ ਪ੍ਰਗੀਤ ਦਾ ਮਾਧਿਅਮ ਚੁਣਿਆ ਤੇ ਸਾਰੇ ਬਾਣੀ ਦੀ ਪ੍ਰਕ੍ਰਿਤੀ ਅਨੁਸਾਰ ਹੀ ਬਾਣੀ-ਰਚਨਾ ਕਰਦੇ ਰਹੇ।

ਤੀਸਰਾ ਅਧਿਆਇ

# ਸ੍ਰੀ ਗੁਰੂ ਗ੍ਰੰਥ ਸਾਹਿਬ : ਭਾਸ਼ਾਈ ਵਿਧਾਨ

ਗੁਰੂ ਨਾਨਕ ਸਾਹਿਬ ਦੀ ਆਮਦ ਅਨੇਕ ਮੁਖ ਸੰਭਾਵਨਾਵਾਂ ਨਾਲ ਭਰੀਪੂਰੀ ਸੀ। ਉਹ ਸਭਿਆਚਾਰਕ ਲੋੜਾਂ ਥੁੜਾਂ ਤੋਂ ਚੰਗੀ ਤਰ੍ਹਾਂ ਵਾਕਿਫ਼ ਸਨ। ਉਹਨਾਂ ਜਿਥੇ ਗੁਰਬਾਣੀ ਲਈ ਵਿਧਾਨ ਬਣਾਇਆ ਹੈ ਉਥੇ ਉਸਦੇ ਕੁਝ ਨਿਯਮ ਵੀ ਸਥਾਪਿਤ ਕੀਤੇ। ਮਸਲਨ ਗੁਰਬਾਣੀ ਨੂੰ ਆਮ ਕਵਿਤਾ ਨਾਲੋਂ ਨਿਖੇੜ ਕੇ ਉਸ ਦੀ ਵਥ ਜਾਂ ਵਸਤੂ ਸਾਮਗ੍ਰੀ (matter) ਨੂੰ ਕਿਸ ਸਾਹਿਤਕ ਵਿਧਾ ਰਾਹੀਂ ਰੂਪਮਾਨ ਕਰਨਾ ਹੈ ਉਸ ਲਈ ਪ੍ਰਗੀਤ ਨੂੰ (mode) ਵਿਧਾਨ ਕੀਤਾ। ਇਸੇ ਤਰ੍ਹਾਂ ਇਸ ਰਚਨਾ ਦਾ ਅੰਦਾਜ਼ (manner) ਕੀ ਹੋਵੇਗਾ ਅਥਵਾ ਵਰਣਨਾਤਮਕ ਹੋਵੇਗਾ ਦਾ ਨਿਖੇੜਾ ਕੀਤਾ। ਜ਼ਾਹਿਰ ਹੈ, ਵਥ ਵਿਧਾਨ ਤੇ ਵਿਧੀ ਤਿੰਨਾਂ ਦਾ ਸਪਸ਼ਟ ਨਿਖੇੜਾ ਉਹਨਾ ਕਰ ਦਿੱਤਾ।

ਹੁਣ ਸੁਆਲ ਸੀ ਇਹ ਬਾਣੀ ਕਿਸ ਭਾਸ਼ਾ ਵਿਚ ਰੂਪਮਾਨ ਹੋਏਗੀ? ਗੁਰੂ ਜੀ ਸੁਚੇਤ ਸਨ ਵਿਦੇਸ਼ੀ ਹਮਲਾਵਰਾਂ ਕਰਕੇ, ਲੋਕ ਉਹਨਾਂ ਤੋਂ ਡਰਦੇ ਆਪਣੇ ਧਰਮ ਦਾ ਵੀ ਤਿਆਗ ਕਰੀ ਜਾ ਰਹੇ ਸਨ ਤੇ ਉਹਨਾਂ ਨੂੰ ਵਿਸ਼ਵਾਸ ਦੁਆਉਣ ਲਈ ਉਹਨਾਂ ਦੀ ਬੋਲੀ ਆਪਣੇ ਘਰਾਂ ਵਿਚ ਵੀ ਬੋਲਣ ਲਗ ਪਏ ਸਨ। ਗੁਰੂ ਬਾਬੇ ਨੇ ਸੰਕੇਤ ਦਿੱਤੇ :

(ੳ) *ਖਤਰੀਆ ਤਾਂ ਧਰਮੁ ਛੋਡਿਆ*
*ਮਲੇਛ ਭਾਖਿਆ ਗਹੀ॥*

(ਅੰਗ, ੬੬੩)

(ਅ) *ਘਰਿ ਘਰਿ ਮੀਆ ਸਭਨਾ ਜੀਆ*
*ਬੋਲੀ ਅਵਰੁ ਤੁਮਾਰੀ॥*

(ਅੰਗ, ੧੧੯੧)

ਗੁਰੂ ਮਹਾਰਾਜ ਜਾਣਦੇ ਸਨ ਲੋਕ ਰਾਜਸੀ ਦਬਾਉ ਕਰਕੇ ਫ਼ਾਰਸੀ ਬੋਲੀ ਵਲ ਝੁਕਾ ਰੱਖਣ ਲਗ ਪਏ ਸਨ। ਦੂਜੇ ਪਾਸੇ, ਭਾਰਤ ਵਿੱਚ ਸੰਸਕ੍ਰਿਤ ਦਾ ਗਲਬਾ ਸੀ। ਪੰਜਾਬ ਵਿਚ ਫ਼ਾਰਸੀ ਤੇ ਸੰਸਕ੍ਰਿਤ ਦੋਵੇਂ ਮੌਜੂਦ ਸਨ। ਮੁਲਾਂ ਮੁਲਾਣੇ ਤੇ ਹਕੂਮਤ ਫ਼ਾਰਸੀ ਨਾਲ ਬਾਵਾਸਤਾ ਸੀ। ਹਿੰਦੂ ਧਰਮ ਸਮਾਜ ਸੰਸਕ੍ਰਿਤ ਨਾਲ ਜੁੜਿਆ ਹੋਇਆ ਸੀ। ਗੁਰੂ ਨਾਨਕ ਦੇਵ ਜੀ ਨੇ ਬੋਲਚਾਲ ਦੀ ਬੋਲੀ ਵਿਚ ਇਕ ਨਵਾਂ ਇਨਕਲਾਬ ਲੈ ਆਂਦਾ। ਉਹਨਾਂ ਬਾਣੀ-ਸਿਰਜਣਾ ਨੂੰ ਲੋਕ ਬੋਲੀ ਨਾਲ ਜੋੜ ਲਿਆ। ਡਾ. ਕਾਲਾ ਸਿੰਘ ਬੇਦੀ ਅਨੁਸਾਰ :

> "ਗੁਰੂਦੇਵ ਨੇ ਦੇਸ ਕਾਲ ਤੇ ਪਾਤਰ ਨੂੰ ਦ੍ਰਿਸ਼ਟੀ ਵਿਚ ਰੱਖ ਕੇ ਇਕ ਪੱਖੀ ਸਿਧਾਂਤ ਕਾਇਮ ਨਹੀਂ ਕੀਤਾ ਸਗੋਂ ਸਾਂਝ ਭਿਆਲੀ ਤੇ ਲੋਕ-ਕਲਿਆਣ ਨੂੰ ਮੁਖ ਰੱਖ ਕੇ ਮਿੱਸੀ ਸਾਧ ਭਾਖਾ ਪੰਜਾਬੀ ਅਪਣਾਈ ਜਿਹੜੀ ਉੱਤਰੀ ਭਾਰਤ ਵਿਚ ਸਮਝੀ ਜਾ ਸਕਦੀ ਸੀ। ਸੰਸਕ੍ਰਿਤ, ਪ੍ਰਾਕ੍ਰਿਤ, ਅਪਭ੍ਰੰਸ਼, ਅਰਬੀ, ਫ਼ਾਰਸੀ, ਪੰਜਾਬੀ ਦੀਆਂ

ਉਪਭਾਖਾਵਾਂ ਤੇ ਦੂਜੀਆਂ ਭਾਰਤੀ ਬੋਲੀਆਂ ਦੇ ਸ਼ਬਦਾਂ ਨੂੰ ਬਾਣੀ ਵਿਚ ਵਰਤਿਆ ਗਿਆ ਹੈ।"

(ਡਾ. ਕਾਲਾ ਸਿੰਘ ਬੇਦੀ, *ਗੁਰੂ ਨਾਨਕ ਭਾਸ਼ਾ*, ਪੰਨਾ ੩੮)

ਇਸ ਤਰ੍ਹਾਂ ਭਾਸ਼ਾ ਦੇ ਪੱਖੋਂ ਗੁਰੂ ਸਾਹਿਬ ਨੇ ਇਨਕਲਾਬ ਲੈ ਆਂਦਾ। ਇਸਤੋਂ ਪਹਿਲਾਂ ਪੰਜਾਬ ਦੇ ਖਿਤੇ ਵਿਚ ਕੁਝ ਸਾਹਿਤ-ਰਚਨਾ ਹੋਈ ਵੀ ਸੀ ਜੋ ਖ਼ਾਸ ਬੋਲੀ ਪ੍ਰਧਾਨ ਵਿਚ ਰਚਿਆ ਜਾ ਚੁੱਕਾ ਸੀ।[1] ਮਸਲਨ

1. ਨਾਥ ਜੋਗੀ ਸਾਹਿਤ – ਸਾਧੂਕੜੀ ਪ੍ਰਧਾਨ – ਪੰਜਾਬੀ
2. ਸੰਤਾਂ ਭਗਤਾਂ ਦਾ ਸਾਹਿਤ – ਸੰਸਕ੍ਰਿਤ ਪ੍ਰਧਾਨ – ਪੰਜਾਬੀ
3. ਮੁਸਲਮਾਨ ਜੋਗੀ ਸਾਹਿਤ (ਸੰਦੇਸ਼ ਰਾਸਿਕ) ਅਪਭ੍ਰੰਸ਼ ਪ੍ਰਧਾਨ – ਪੰਜਾਬੀ
4. ਸੂਫੀ ਤੇ ਕਿੱਸਾ ਸਾਹਿਤ (ਮਸਊਦ ਤੇ ਫਰੀਦ) – ਫ਼ਾਰਸੀ ਪ੍ਰਧਾਨ – ਪੰਜਾਬੀ
5. ਅਮੀਰ ਖ਼ੁਸਰੋ ਸਾਹਿਤ – ਖੜੀ ਬੋਲੀ ਪ੍ਰਧਾਨ – ਪੰਜਾਬੀ
6. ਵਾਰ ਸਾਹਿਤ – ਰਾਜਿਸਥਾਨ ਪ੍ਰਧਾਨ – ਪੰਜਾਬੀ
7. ਲੋਕਗੀਤ ਸਾਹਿਤ – ਲੋਕ ਬੋਲੀ ਪੰਜਾਬੀ

ਉਪਰ ਸੰਕੇਤਕ ਲੋਕ-ਬੋਲੀਆਂ ਪੰਜਾਬੀ ਦੇ ਨਾਲ ਨਾਲ ਟੁਰੀਆਂ ਆ ਰਹੀਆਂ ਸਨ। ਇਹ ਸੀ ਉਹ ਬੋਲੀ ਪਰੰਪਰਾ ਜਿਸਨੂੰ ਗੁਰੂ ਨਾਨਕ ਸਾਹਿਬ ਨੇ ਅਪਣਾਇਆ ਤੇ ਅਗੇ ਚਲਕੇ ਇਸ ਵਿਚ ਗੁਰੂ ਅੰਗਦ ਦੇਵ, ਗੁਰੂ ਅਮਰ ਦਾਸ, ਗੁਰੂ ਰਾਮ ਦਾਸ, ਗੁਰੂ ਅਰਜਨ ਦੇਵ ਤੇ ਗੁਰੂ ਤੇਗ ਬਹਾਦਰ ਜੀ ਨੇ ਬਾਣੀ ਰਚਨਾ ਕੀਤੀ।

ਇਥੇ ਧਿਆਨ ਰੱਖਣ ਜੋਗ ਨੁਕਤਾ ਇਹ ਵੀ ਹੈ, ਗੁਰੂ ਸਾਹਿਬਾਨ ਦੀ ਬੋਲੀ ਦੇ ਪਿਛੋਕੜ ਵਿਚ ਫਰੀਦ, ਕਬੀਰ, ਨਾਮਦੇਵ, ਰਵਿਦਾਸ ਆਦਿ ਸੰਤਾਂ ਦੀ ਬੋਲੀ ਦੀ ਨਿਰਮਲ ਧਾਰਾ ਵੀ ਵਹਿ ਰਹੀ ਸੀ। ਇਹਨਾਂ ਸਾਰਿਆਂ ਸੰਤਾਂ ਦੀ ਬੋਲੀ ਨੂੰ ਜੇ ਮਿਲਾਕੇ ਵੇਖਿਆ ਜਾਏ ਤਾਂ ਇਕ ਅਜੀਬ ਸੰਮਿਸ਼੍ਰਣ ਨਜ਼ਰ ਆਉਂਦਾ ਹੈ। ਇਸ ਵੰਨਸਵੰਨੀ ਬੋਲੀ ਨੂੰ ਡਾ. ਕੋਹਲੀ ਨੇ ਸੰਤ ਭਾਸ਼ਾ ਤੇ ਡਾ. ਬੇਦੀ ਨੇ ਮਿਸੀ ਸਾਧ ਭਾਖਾ ਦਾ ਨਾਮ ਦਿੱਤਾ ਹੈ।[2] ਰਾਮਚੰਦ੍ਰ ਸ਼ੁਕਲ ਨੇ ਇਸੇ ਨੂੰ ਸਾਧੂਕੜੀ ਦਾ ਨਾਮ ਦਿੱਤਾ ਹੈ।[3]

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਾਰਤ ਦੇ ਵਖੋ ਵਖ ਇਲਾਕਿਆਂ ਦੇ ਸੰਤਾਂ-ਭਗਤਾਂ ਦੀ ਬਾਣੀ ਮੌਜੂਦ ਹੈ। ਇਹਨਾਂ ਸੰਤਾਂ ਦੇ ਜਨਮ ਅਸਥਾਨ ਤੋਂ ਇਹ ਅਨੁਮਾਨ ਲਗਾਇਆ ਜਾ ਸਕਦਾ ਹੈ ਕਿ ਇਹਨਾਂ ਦੀ ਬੋਲੀ ਉਸ ਇਲਾਕੇ ਵਿਸ਼ੇਸ਼ ਦੀ ਹੋਵੇਗੀ ਮਿਸਾਲ ਲਈ ਸ਼ੇਖ ਫ਼ਰੀਦ, ਪਾਕਪਟਨ, ਜ਼ਿਲਾ ਮੁਲਤਾਨ ਦੇ ਇਲਾਕੇ ਦੇ ਹਨ। ਇਹਨਾਂ ਦੀ ਬਾਣੀ ਵਿਚ ਲਹਿੰਦੀ ਭਾਸ਼ਾ ਦਾ ਰੰਗ ਹੈ। ਲਹਿੰਦੀ ਬਾਬਾ ਸ਼ੇਖ ਫ਼ਰੀਦ ਦੀ ਸਥਾਨਕ ਬੋਲੀ ਹੈ।

*ਫਰੀਦਾ ਜਿਨ ਲੋਇਣ ਜਗੁ ਮੋਹਿਆ*
*ਸੇ ਲੋਇਣ ਮੈ ਡਿਠ॥*

---

1. ਡਾ. ਸੁਰਿੰਦਰ ਸਿੰਘ ਕੋਹਲੀ, *ਪੰਜਾਬੀ ਸਾਹਿਤ ਦਾ ਇਤਿਹਾਸ*, ਪੰਨਾ 142
2. ਡਾ. ਬੇਦੀ ਕਾਲਾ ਸਿੰਘ, ਗੁਰੂ ਨਾਨਕ ਭਾਸ਼ਾ, ਪੰਨਾ 10, 41
3. ਸ਼ੁਕਲ ਰਾਮਚੰਦ੍ਰ *ਹਿੰਦੀ ਸਾਹਿਤ ਦਾ ਇਤਿਹਾਸ* ਪੰਨਾ 72

*ਕਜਲ ਰੇਖ ਨ ਸਹਿਦਿਆ*
*ਸੇ ਪੰਖੀ ਸੂਏ ਬਹਿਠ॥*

(ਅੰਗ, ੧੩੭੮)

*ਫਰੀਦਾ ਖਾਕ ਨ ਨਿੰਦੀਐ*
*ਖਾਕੂ ਜੇਡ ਨ ਕੋਇ॥*
*ਜੀਵਦਿਆ ਪੈਰਾ ਤਲੈ*
*ਮੋਇਆ ਉਪਰ ਹੋਇ॥*

(ਅੰਗ, ੧੩੭੮)

ਇਕ ਪਾਸੇ, ਫਰੀਦ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ਼ ਹੈ। ਦੂਜੇ ਪਾਸੇ, ਗੁਰੂ ਨਾਨਕ ਸਾਹਿਬ ਨੇ ਸਿਰੀ ਰਾਗ ਵਿਚ ਡਖਣੇ ਉਚਾਰੇ। ਇਸੇ ਤਰ੍ਹਾਂ ਗੁਰੂ ਅਰਜਨ ਦੇਵ ਜੀ ਨੇ ਮਾਰੂ ਦੀ ਵਾਰ ਲਿਖੀ ਜਿਸ ਵਿਚ ਡਖਣੇ ਸਲੋਕ ਦੇ ਪ੍ਰਯਾਇ ਕਰਕੇ ਵਰਤੇ ਹਨ। ਕਹਿਣ ਤੋਂ ਭਾਵ ਹੈ ਇਲਾਕੇ ਵਿਸ਼ੇਸ਼ ਦੀ ਬੋਲੀ ਦਾ ਪ੍ਰਭਾਵ ਬਾਣੀ-ਸਿਰਜਣਾ ਦਾ ਅੰਗ ਬਣ ਗਿਆ ਤੇ ਗੁਰੂ ਸਾਹਿਬਾਨ ਵੀ ਲਹਿੰਦੀ ਦੀ ਬੋਲੀ ਦੀ ਵਰਤੋਂ ਕਰਦੇ ਰਹੇ।

ਭਗਤ ਰਾਮਨੰਦ ਪ੍ਰਯਾਗ ਵਿਚ ਜਨਮੇ। ਭਗਤ ਕਬੀਰ ਜੀ ਤੇ ਭਗਤ ਰਵਿਦਾਸ ਜੀ ਦਾ ਜਨਮ ਬਨਾਰਸ ਵਿਚ ਹੋਇਆ। ਇਹਨਾਂ ਸੰਤਾਂ ਦੀ ਬਾਣੀ ਵਿਚ ਆਪਣੀ ਸਥਾਨਕ ਬੋਲੀ ਦਾ ਰੰਗ ਹੈ।

*ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮ ਦੇਉ ਮਨੁ ਲੀਣਾ॥*
*ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥ ਰਹਾਉ॥*
*ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥*
*ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥*
*ਰਵਿਦਾਸ ਢੋਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ॥*
*ਪਰਗਟ ਹੋਆ ਸਾਧ ਸੰਗਿ ਹਰਿ ਦਰਸਨੁ ਪਾਇਆ॥*
*ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥*
*ਹਿਰਦੈ ਵਸਿਆ ਪਾਰਬ੍ਰਹਮ ਭਗਤਾ ਮਹਿ ਗਨਿਆ॥*
*ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥*
*ਮਿਲੈ ਪ੍ਰਤਖ ਗੁਸਾਈਆ ਧੰਨਾ ਵਡਭਾਗਾ॥*

(ਆਸਾ ਧੰਨਾ, ਅੰਗ ੪੮੭-੮੮)

ਇਸ ਬਾਣੀ-ਪਦ ਤੋਂ ਸਾਫ਼ ਹੋ ਜਾਂਦਾ ਹੈ, ਭਗਤ ਜਨ ਸਵੈ ਜੀਵਨਿਕ ਵੇਰਵੇ ਵੀ ਦੇਂਦੇ ਸਨ ਤੇ ਧਰਮ ਵਿਸ਼ੇਸ਼ ਨਾਲ ਜੁੜੇ ਕਰਮ-ਪਾਖੰਡ ਨੂੰ ਵੀ ਨੰਗਿਆ ਕਰਦੇ ਸਨ। ਭਗਤ ਜਨ ਲੋਕ ਸਮੂਹ ਵਿਚ ਖਲੋਕੇ ਸਥਾਨਕ ਬੋਲੀ ਰਾਹੀਂ ਆਪਣੀ ਭਾਵਨਾ ਨੂੰ ਰੂਪਮਾਨ ਕਰਨ ਦੇ ਯੋਗ ਸਨ। ਸਾਰੇ ਭਗਤ ਜਨ ਆਪਣੀ ਸਥਾਨਕ ਬੋਲੀ ਨੂੰ ਹੀ ਅਪਣਾਉਂਦੇ ਰਹੇ :

*ਹਮ ਘਰਿ ਸੂਤੁ ਤਨਹਿ ਨਿਤਿ ਤਾਨਾ ਕੰਠਿ ਜਨੇਊ ਤੁਮ੍ਾਰੇ॥*
*ਤੁਮ ਤਉ ਬੇਦ ਪੜਹੁ ਗਾਇਤ੍ਰੀ ਗੋਬਿੰਦ ਰਿਦੈ ਹਮਾਰੇ॥*

(ਅੰਗ, ੪੮੨)

*ਆਨੀਲੇ ਫੂਲ ਪਰੋਈਲੇ ਮਾਲਾ ਠਾਕਰ ਕੀ ਹਉ ਪੂਜ ਕਰਉ॥*
*ਪਹਿਲੇ ਬਾਸ ਲਈ ਹੈ ਭਵਰਹ ਬੀਠਲ ਭੈਲਾ ਕਾਇ ਕਰਉ॥*

(ਅੰਗ, ੪੮੫)

ਇਹ ਭਗਤ ਪੰਜਾਬ ਤੋਂ ਬਾਹਰ ਭਾਰਤ ਦੇ ਹੋਰ ਪ੍ਰਾਂਤਾ ਵਿਚ ਵਸਦੇ ਸਨ ਤੇ ਇਹਨਾਂ ਦੀ ਬੋਲੀ ਦਾ ਆਦਾਨ ਪ੍ਰਦਾਨ ਹੋਣ ਦੀ ਵੀ ਸੰਭਾਵਨਾ ਮੌਜੂਦ ਹੈ। ਜੈਦੇਵ ਜੀ ਬੰਗਾਲ ਦੇ ਰਹਿਣ ਵਾਲੇ ਸਨ। ਉਹਨਾਂ ਦੀ ਬਾਣੀ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਮਿਲਤ ਹੋਈ। ਉਸਦਾ ਨਮੂਨਾ ਹਾਜ਼ਿਰ ਹੈ :

*ਪਰਮਾਦਿ ਪੁਰਖ ਮਨੋਪਿਮੰ ਸਤਿ ਆਦਿ ਭਾਵ ਰਤੰ॥*
*ਪਰਮਦਭੁਤੇ ਪਰਕ੍ਰਿਤਿ ਪਰੰ ਜਦਿ ਚਿਤਿੰ ਸਰਬਗਤੰ॥*

(ਜੈਦੇਵ ਜੀ, ਅੰਗ, ੫੨੬)

ਭਗਤ ਪੀਪਾ ਜੀ ਨਾਂਗਰੇਣ ਗੜ੍ਹ, ਕੋਟਾ ਬੂੰਦੀ ਦੇ ਰਹਿਣ ਵਾਲੇ ਸਨ। ਇਹਨਾਂ ਉਚਾਰਿਆ :

*ਜੋ ਬ੍ਰਹਮੰਡੇ ਸੋਈ ਪਿੰਡੇ, ਜੋ ਖੋਜੈ ਸੋ ਪਾਵੈ॥*
*ਪੀਪਾ ਪ੍ਰਣਵੈ ਪਰਮ ਤਤੁ ਹੈ, ਸਤਿਗੁਰ ਹੋਇ ਲਖਾਵੈ॥*

(ਅੰਗ, ੬੯੫)

ਵੇਖਣ ਵਾਲੀ ਗੱਲ ਹੈ – ਇਹਨਾਂ ਦੋਹਾਂ ਦੀ ਦੂਰੀ ਖ਼ਾਸ ਕਰਕੇ ਉਦੋਂ ਜਦੋਂ ਆਉਣ ਜਾਣ ਦੇ ਵਸੀਲੇ ਵੀ ਬੜੇ ਅਲਪ ਸਨ। ਇਸੇ ਤਰ੍ਹਾਂ ਭਗਤ ਸਧਨਾ ਸੇਹਵਾਨ ਨਗਰ, ਹੈਦਰਾਬਾਦ (ਸਿੰਧ) ਦੀ ਧਰਤੀ ਦੀ ਉਪਜ ਸਨ। ਇਹਨਾਂ ਦਾ ਇਕੋ ਸ਼ਬਦ ਇਸ ਪਾਕ ਗ੍ਰੰਥ ਵਿਚ ਸ਼ਾਮਿਲ ਹੈ :

*ਨ੍ਰਿਪ ਕੰਨਿਆ ਕੇ ਕਾਰਨੈ, ਇਕ ਭਇਆ ਭੇਖਧਾਰੀ॥*
*ਕਾਮਾਰਥੀ ਸੁਆਰਥੀ, ਵਾਕੀ ਪੈਜ ਸਵਾਰੀ॥*

(ਅੰਗ, ੮੫੮)

ਇਹਨਾਂ ਸਾਰਿਆਂ ਸੰਤਾਂ-ਭਗਤਾਂ ਦੀ ਬਾਣੀ ਨੂੰ ਇਕ ਥਾਂ ਇਕੱਤ੍ਰ ਕਰਕੇ ਗੁਰੂ ਰੂਪ ਬਣਾ ਦੇਣਾ ਹੈ ਤਾਂ ਗੁਰੂ ਅਰਜਨ ਦੇਵ ਜੀ ਦਾ ਕਮਾਲ! ਪਰ ਜਿਸ ਗੁਰੂ ਨੇ ਭਾਸ਼ਾ ਦੀਆਂ ਸੀਮਾਵਾਂ ਨੂੰ ਤੋੜਕੇ ਇਕ ਥਾਂ ਇਕੱਠੇ ਬਹਿਣ ਦੀ ਪਿਰਤ ਪਾਈ ਭਾਵ ਕਿ ਗੁਰੂ ਨਾਨਕ ਦੇਵ ਜੀ – ਸੇਹਰਾ ਉਹਨਾਂ ਦਾ ਹੈ ਪਰ ਭਾਸ਼ਾਈ ਸੀਮਾਵਾਂ ਤੋਂ ਪਾਰ ਲੰਘ ਜਾਣਾ ਵੀ ਆਪਣੇ ਆਪ ਵਿਚ ਵੱਡੀ ਪ੍ਰਾਪਤੀ ਹੈ।

ਭਾਵੇਂ ਇਸ ਦਾ ਮੂਲ ਕਾਰਣ ਸਰਬ ਸਾਂਝੀਵਾਲਤਾ ਅਤੇ ਰਾਸ਼ਟਰੀ ਏਕਤਾ ਹੀ ਹੋ ਸਕਦਾ ਹੈ। ਪਰ ਇਥੋਂ ਹੀ ਇਕ ਅੰਤਰ ਦ੍ਰਿਸ਼ਟੀ ਪ੍ਰਾਪਤ ਹੁੰਦੀ ਹੈ – ਵਖੋ ਵਖ ਪ੍ਰਾਤਾਂ ਵਿਚ ਰਹਿਣ ਵਾਲੇ ਇਕੋ ਹੀ ਰਾਸ਼ਟਰ ਦੀ ਉਪਜ ਸਨ। ਇਹ ਸਾਰੇ ਇਕੋ ਰਬ ਦੇ ਸੋਹਲੇ ਗਾਉਂਦੇ ਸਨ ਪਰ ਫ਼ਰਕ ਕੇਵਲ ਇਤਨਾ ਹੀ ਸੀ ਕਿ ਇਹ ਸਥਾਨਕ ਬੋਲੀਆਂ ਵਿਚ ਬਾਣੀ-ਰਚਨਾ ਕਰਦੇ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸੰਪਾਦਕ ਉਹਨਾਂ ਦੀ ਭਾਵਨਾ ਦੇ ਕਦਰਦਾਨ ਹਨ ਜਿਥੇ ਉਹ ਉਹਨਾਂ ਦੀ ਬਾਣੀ ਵਿਚ ਰੂਪਮਾਨ ਹੋਈ ਸਿਦਕ ਦਿਲੀ ਨੂੰ ਪ੍ਰਵਾਨ ਕਰਦੇ ਹਨ

ਉਥੇ ਹੀ ਉਹਨਾਂ ਦੀਆਂ ਬੋਲੀਆ ਦਾ ਵੀ ਆਦਰ ਕਰਦੇ ਸਨ। ਇਸੇ ਆਦਰ ਦੀ ਭਾਵਨਾ ਕਰਕੇ ਹੀ ਵਖੋ ਵਖ ਬੋਲੀਆਂ ਵਿਚ ਰੂਪਮਾਨ ਹੋਈ ਬਾਣੀ ਗੁਰੂ ਸਾਹਿਬਾਨ ਦੇ ਮਨ ਨੂੰ ਭਾਅ ਗਈ। ਰੂਹਾਨੀਅਤ ਦੀ ਉਚਾਣ ਨਿਖੇੜਦੀ ਨਹੀਂ ਸਗੋਂ ਮੇਲਦੀ ਹੈ। ਏਸੇ ਲਈ ਬਾਂਧਵਗੜ ਰੀਵਾ ਦੇ ਸੰਤ ਸੈਣ ਜੀ ਤੇ ਸੀਂਹੀਗਾਵ ਦਿੱਲੀ-ਮਥਰਾ ਦੇ ਦਰਮਿਆਨ ਪੈਦਾ ਹੋਏ ਸੰਤ ਸੂਰਦਾਸ ਆਪੋ ਆਪਣਾ ਬਾਣੀ ਦਾ ਉਪਹਾਰ ਲੈਕੇ ਇਸ ਪਵਿੱਤਰ ਗ੍ਰੰਥ ਵਿਚ ਆਸੀਨ ਹਨ। ਭਾਸ਼ਾ ਦੀ ਤਾਕਤ ਵੱਡੀ ਹੈ ਪਰ ਉਸ ਦਾ ਆਕਰਸ਼ਣ ਉਸ ਤੋਂ ਵੀ ਵੱਡਾ ਹੈ।

ਇਕ ਵੇਲਾ ਸੀ ਜਦੋਂ ਰਾਮਨੰਦ ਜੀ ਪੁਕਾਰ ਉਠੇ :

*ਕਤ ਜਾਈਐ ਰੇ ਘਰਿ ਲਾਗੋ ਰੰਗੁ॥*
*ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ॥ ਰਹਾਉ॥*
*ਏਕ ਦਿਵਸ ਮਨ ਭਈ ਉਮੰਗ॥*
*ਘਸਿ ਚੰਦਨ ਚੋਆ ਬਹੁ ਸੁਗੰਧ॥*
*ਪੂਜਨ ਚਾਲੀ ਬ੍ਰਹਮ ਠਾਇ॥*
*ਸੋ ਬ੍ਰਹਮ ਬਤਾਇਓ ਗੁਰ ਮਨ ਹੀ ਮਾਹਿ॥*

(ਰਾਮਾਨੰਦ, ੧੧੯੫)

ਕੈਸਾ ਸੋਹਣਾ ਬਿਆਨ, ਕੇਡੀ ਸੋਹਣੀ ਅਵਸਥਾ, ਕਿਵੇਂ ਕਰ ਲਿਆ ਅਨੁਭਵ-ਸਿੱਧ ਭਗਤ ਨੇ। ਅਜੇਹੇ ਸ਼ਬਦਾਂ ਨੇ ਹੀ ਗੁਰੂ ਦਾ ਮਨ ਮੋਹਿਆ ਹੋਵੇਗਾ। ਹੋਰ ਦੇਖੋ :

*ਲੋਭ ਲਹਿਰ ਅਤਿ ਨੀਝਰ ਬਾਜੈ*
*ਕਾਇਆ ਡੂਬੈ ਕੇਸਵਾ॥*
*ਸੰਸਾਰੁ ਸਮੁੰਦੇ ਤਾਰਿ ਗੋਬਿੰਦੇ*
*ਤਾਰਿ ਲੈ ਬਾਪ ਬੀਠਲਾ॥ ਰਹਾਉ॥*
*ਅਨਿਲ ਬੇੜਾ ਹਉ ਖੇਵਿ ਨ ਸਾਕਉ॥*
*ਤੇਰਾ ਪਾਰੁ ਨ ਪਾਇਆ ਬੀਠੁਲਾ॥*
*ਹੋਹੁ ਦਇਆਲੁ ਸਤਿਗੁਰੁ ਮੇਲਿ ਤੂ*
*ਮੋਕਉ ਪਾਰਿ ਉਤਾਰੇ ਕੇਸਵਾ॥*
*ਨਾਮਾ ਕਹੇ ਹਉ ਤਰਿ ਭੀ ਨ ਜਾਨਉ*
*ਮੋ ਕਉ ਬਾਹ ਦੇਹਿ ਬਾਹ ਦੇਹਿ ਬੀਠਲਾ॥*

(ਨਾਮਦੇਵ ਜੀ, ੧੧੯੬)

ਭਗਤ ਨਾਮਦੇਵ ਦੀ ਤੜਪ, ਤਰਲਾ, ਅਰਜ਼ੋਈ ਤੇ ਸਿਦਕ ਕਿਵੇਂ ਦ੍ਰਵਿਤ ਕਰਦਾ ਹੈ। ਇਹ ਭਾਸ਼ਾ ਦੀ ਖੂਬਸੂਰਤੀ ਹੀ ਹੈ ਜੋ ਮਨ ਨੂੰ ਮੋਂਹਦੀ ਹੈ। ਭਗਤ ਦਾ ਆਤਮ-ਨਿਹਾਰਨਾ, ਫਿਰ ਜਾਣ ਬੁੱਝ ਕੇ ਤਰਲੇ ਲੈਣਾ। ਆਪਣਾ ਆਪ ਬਹੁਤ ਹੀ ਨਿਮਾਣਾ ਲਗਣਾ ਤੇ ਉਸ ਤਾਕਤਵਰ ਨੂੰ ਵਾਜਾਂ ਮਾਰਨੀਆਂ। ਹੋਰ ਤਾਂ ਹੋਰ ਭਗਤ ਰਵਿਦਾਸ ਜੀ ਤਾਂ ਨਾਲੇ ਲਾਡ ਕਰਦੇ ਹਨ ਨਾਲੇ, ਅਭਿਮਾਨ ਕਰਦੇ ਹਨ :

*ਜਉ ਹਮ ਬਾਂਧੇ ਮੋਹ ਫਾਸ*
*ਹਮ ਪ੍ਰੇਮ ਬੰਧਨਿ ਤੁਮ ਬਾਂਧੇ॥*
*ਅਪਨੇ ਛੂਟਨ ਕੋ ਜਤਨੁ ਕਰਹੁ*
*ਹਮ ਛੂਟੇ ਤੁਮ ਆਰਾਧੇ॥*

(ਰਵਿਦਾਸ ਜੀ, ੬੬੮)

ਭਗਤ ਦੀ ਆਰਜ਼ੂ ਉਸ ਨੂੰ ਉਚੇਰੀ ਅਵਸਥਾ ਤੇ ਪੁਚਾ ਦੇਂਦੀ ਹੈ, ਉਹ ਤਾਂ ਆਪਣੇ ਪ੍ਰਿਅ ਪਰਮਾਤਮਾ ਨਾਲ ਗੱਲਾਂ ਗੱਲਾਂ ਵਿਚ ਉਲਾਂਭੇ ਦੇਣ ਤੇ ਉਤਰ ਆਇਆ ਹੈ ਤੇ ਇਥੋਂ ਤਕ ਕਹਿ ਦੇਂਦਾ ਹੈ-ਤੂੰ ਆਪਣਾ ਬਚਾ ਕਰ, ਅਸੀਂ ਤਾਂ ਤੈਨੂੰ ਅਰਾਧ ਕੇ ਬਚ ਜਾਵਾਂਗੇ। ਜ਼ਾਹਿਰ ਹੈ, ਭਾਸ਼ਾ ਦੀ ਇਸ ਸੁੰਦਰਤਾ ਨੂੰ ਰੂਪਮਾਨ ਕਰਕੇ ਬਾਣੀਕਾਰਾਂ ਨੇ ਆਉਣ ਵਾਲੀਆਂ ਪੀੜ੍ਹੀਆਂ ਦਾ ਉਧਾਰ ਕੀਤਾ ਹੈ। ਹਰ ਕੋਈ ਅਜੇਹੀ ਰਚਨਾ ਤੋਂ ਪਸੀਜ ਜਾਂਦਾ ਹੈ। ਆਨੰਦ ਦਾ ਹੁਲਾਰਾ ਲੈਂਦਾ ਹੈ। ਸ਼ਰਧਾ-ਰਸ ਗੁੱਧਾ ਮਨੋਮਨ ਪ੍ਰਭੂ ਨੂੰ ਨਤਮਸਤਕ ਹੋ ਜਾਂਦਾ ਹੈ। ਕਮਾਲ ਇਹ ਸੰਤਾਂ ਦੀ ਬਾਣੀ ਦਾ ਅਸਲਾ ਜਿਉਂ ਦਾ ਤਿਉਂ ਸੰਭਾਲ ਲਿਆ ਗਿਆ ਹੈ, ਕੇਵਲ ਲਿਪੀਅਾਂਤਰ ਕੀਤਾ ਗਿਆ ਹੈ।

ਕੁਲ ਮਿਲਾਕੇ, ਇਹ ਕਿਹਾ ਜਾ ਸਕਦਾ ਹੈ, ਪੰਜਾਬ ਅੰਤਰ-ਪ੍ਰਾਂਤੀ ਤੇ ਅੰਤਰ-ਬੋਲੀਆਂ ਦਾ ਕੇਂਦਰ ਰਿਹਾ ਹੈ। ਪੰਜਾਬ ਵਿਚ ਦੇਸੀ ਤੇ ਵਿਦੇਸੀ ਲੋਕਾਂ ਦੇ ਖੁਲ੍ਹੇ ਮੇਲ ਜੋਲ ਨੇ ਲੋਕਾਂ ਦੀ ਬੋਲੀ ਮਿਸ਼੍ਰਤ ਕਰ ਦਿੱਤੀ ਸੀ। ਆਪਣੀ ਗੱਲ ਸਮਝਣ-ਸਮਝਾਣ ਲਈ ਲੋਕ ਦੂਜਿਆਂ ਦੀ ਬੋਲੀ ਦੇ ਸ਼ਬਦ ਵਰਤਦੇ ਸਨ। ਹੌਲੀ ਹੌਲੀ ਸਮੇਂ ਨਾਲ ਉਹ ਸ਼ਬਦ ਆਮ ਵਰਤਾਰੇ ਵਿਚ ਆ ਜਾਂਦੇ ਸਨ। ਨਿਰਣੈ ਵਜੋਂ, ਗੁਰੂ ਸਾਹਿਬਾਨ ਨੇ ਮਿੱਸੀ ਸਾਧ ਭਾਖਾ ਪੰਜਾਬੀ ਨੂੰ ਬਾਣੀ-ਸਿਰਜਣਾ ਲਈ ਚੁਣਿਆ। ਏਹੋ ਬਾਣੀਕਾਰਾਂ ਨੇ ਨਿਰੰਤਰ ਮਾਧਿਅਮ ਬਣਾਈ ਰੱਖਿਆ।

ਸਾਡੀ ਏਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ-ਸਿਰਜਣਾ ਲਈ ਭਾਸ਼ਾਈ ਵਿਧਾਨ ਜਾਨਣ ਦੀ ਮਨਸ਼ਾ ਹੈ। ਇਤਨਾ ਤਾਂ ਸਪਸ਼ਟ ਹੀ ਹੈ ਆਦਿ ਗੁਰੂ ਨੇ ਜੋ ਵੀ ਵਿਧਾਨ ਬਣਾ ਦਿੱਤਾ ਚਾਹੇ ਉਹ ਬਾਣੀ-ਰੂਪ-ਵਿਧਾਨ ਸੀ ਜਾਂ ਸਹਿਜ ਰੂਪ-ਵਿਧਾਨ ਸਾਰੇ ਬਾਣੀਕਾਰ ਉਸੇ ਨੂੰ ਪ੍ਰਵਾਨ ਕਰਕੇ ਤੁਰਦੇ ਰਹੇ। ਇਹੋ ਗੱਲ ਭਾਸ਼ਾਈ ਵਰਤੋਂ ਲਈ ਵੀ ਹੈ।

ਗੁਰੂ ਨਾਨਕ ਦੇਵ ਜੀ ਨੇ ਸੰਸਕ੍ਰਿਤ ਦੇ ਤਤਸਮ ਤੇ ਤਦਭਵ, ਪ੍ਰਾਕ੍ਰਿਤ ਤੇ ਅਪਭ੍ਰੰਸ਼ ਦੇ ਸ਼ਬਦ, ਅਰਬੀ, ਫ਼ਾਰਸੀ ਦੇ ਤਤਸਮ ਤੇ ਤਦਭਵ ਸ਼ਬਦ, ਬ੍ਰਿਜ ਭਾਸ਼ਾ, ਅਵਧੀ, ਬੰਗਾਲੀ, ਰਾਜਸਥਾਨੀ ਤੇ ਖੜੀ ਬੋਲੀ ਦੇ ਸ਼ਬਦਾਂ ਦੀ ਵਰਤੋਂ ਕੀਤੀ ਹੈ। ਇਸੇ ਤਰ੍ਹਾਂ ਪੰਜਾਬੀ ਦੀਆਂ ਉਪਭਾਖਾਵਾਂ ਦੇ ਸ਼ਬਦ ਜਿਵੇਂ ਕਿ ਲਹਿੰਦੀ, ਸਿੰਧੀ, ਪੋਠੋਹਾਰੀ, ਬਾਂਗੜੂ ਅਤੇ ਮਾਝੀ ਆਦਿ ਦੇ ਸ਼ਬਦਾਂ ਦੀ ਵਰਤੋਂ ਖੁਲ੍ਹ ਕੇ ਹੋਈ ਹੈ। ਇਥੇ ਇਕ ਗੱਲ ਧਿਆਨ ਜੋਗ ਹੈ, ਭਾਵੇਂ ਪੰਜਾਬੀ ਵਿਚ ਵਿਦੇਸੀ ਭਾਸ਼ਾ ਦੇ ਸ਼ਬਦ ਸਨ ਤੇ ਭਾਵੇਂ ਭਾਰਤ ਦੀਆਂ ਉਪਭਾਖਾਵਾਂ ਦੇ। ਪੰਜਾਬੀ ਦੀ ਆਪਣੀ ਨਿੱਜੀ ਵਿਲੱਖਣਤਾ ਇਹੋ ਹੈ ਕਿ ਉਹ ਸ਼ਬਦਾਂ ਦਾ ਪੰਜਾਬੀਕਰਣ ਜਾਂ ਕਹੀਏ ਤਦਭਵੀਕਰਣ ਕਰਕੇ ਅਪਣਾਉਂਦੀ ਰਹੀ ਹੈ। ਇਸੇ ਪ੍ਰਵਿਰਤੀ ਵਸ ਹੀ ਪੰਜਾਬੀ ਦੀ ਸ਼ਬਦਾਵਲੀ ਵਿਚ ਦੂਸਰੀਆਂ ਭਾਸ਼ਾਵਾਂ ਦਾ ਢੇਰ ਸਾਰਾ ਰਲਾ ਪੈ ਗਿਆ। ਪਰ ਏਹ ਗੱਲ ਕੋਈ

ਪੰਜਾਬੀ ਬੋਲੀ ਦਾ ਅਵਗੁਣ ਨਹੀਂ, ਸਗੋਂ ਗੁਣ ਹੈ। ਪੰਜਾਬੀ ਦਾ ਘੇਰਾ ਬਹੁਤ ਵਿਸ਼ਾਲ ਹੈ। ਉਹ ਹਰ ਭਾਸ਼ਾ ਦੇ ਸ਼ਬਦ ਨੂੰ ਆਪਣੇ ਹਾਣ ਦਾ ਬਣਾਕੇ ਹੀ ਅਪਣਾਉਂਦੀ ਹੈ। ਇਸ ਪ੍ਰਕਿਰਿਆ ਦੇ ਤਿੰਨ ਅੰਗ ਹਨ :

(ੳ) ਧੁਨੀ ਪਰਿਵਰਤਨ

(ਅ) ਰੂਪ ਪਰਿਵਰਤਨ

(ੲ) ਅਰਥ ਪਰਿਵਰਤਨ

ਧੁਨੀ ਪਰਿਵਰਤਨ

ਧੁਨੀ ਪਰਿਵਰਤਨ ਦਾ ਮੂਲ ਕਾਰਣ ਉਚਾਰਣ ਹੈ ਜਿਸ ਦੇ ਕਾਰਣ ਨਿਰੰਤਰ ਵਾਧਾ ਘਾਟਾ ਹੁੰਦਾ ਰਹਿੰਦਾ ਹੈ। ਇਹ ਵਾਧਾ ਘਾਟਾ ਵੀ ਕਈ ਦਿਸ਼ਾਵਾਂ ਵਲ ਚਲਦਾ ਹੈ। ਮਿਸਾਲ ਵਜੋਂ :

1. ਉਦਾਹਰਣ ਦੇ ਸੌਖ ਲਈ ਸ਼ਬਦ ਦੇ ਅਗੇ ਕਿਸੇ ਨਵੀਂ ਧੁਨੀ ਦਾ ਜੁੜਨਾ ਜਿਵੇਂ
   (ੳ) *ਅਸਥਿਤ (ਸਥਿਤ) ਸਾਧ ਸੰਗ ਅਸਥਿਤ ਮਨ ਪਾਵੈ॥*
   (ਅ) *ਅਸਥੂਲ (ਸਥੂਲ) ਸੂਖਮ ਤੇ ਹੋਆ ਅਸਥੂਲ॥*
   (ੲ) *ਇਸ਼ਨਾਨ (ਸਨਾਨ) ਕਰ ਇਸਨਾਨ ਸਿਮਰਿ ਪ੍ਰਭ ਅਪਨਾ॥*
2. ਕਿਧਰੇ ਵਿਅੰਜਕ ਦਾ ਅਲੋਪ ਹੋ ਜਾਣਾ
   – *ਰਿਦ (ਹਿਰਦਾ) ਤੁਮਰਾ ਨਾਮ ਰਿਦੇ ਲੈ ਧਰਨਾ।*
   – *ਸੰਪੈ (ਸੰਪਤਿ) ਧਨ ਮਾਇਆ ਸੰਪੈ ਤਿਸ ਦੇਵਉ॥*
   – *ਸਦ (ਸਦੈਵ) ਸਦ ਬਖਸਿਦ ਸਦਾ ਮਿਹਰਵਾਨਾ॥*
3. ਕਾਹਲੀ ਨਾਲ ਕਿਤੇ ਸਵਰ ਦਾ ਅਲੋਪ ਹੋ ਜਾਣਾ :
   – *ਚਿਤ (ਚਿੰਤਾ) ਹਿਕੋ ਚਿਤਿ ਵਸਾਏ.....॥*
   – *ਆਸ (ਆਸਾ) ਆਸ ਪਿਆਸੀ ਮੈ ਫਿਰਾ॥*
4. ਕਿਸੇ ਧੁਨੀ ਦਾ ਵਿਚਕਾਰੋਂ ਅਲੋਪ ਹੋ ਜਾਣਾ ਜਿਵੇਂ
   – *ਈਸਰ (ਈਸ਼ਵਰ) ਧਰਣੀ ਧਰ ਈਸ, ਨਰਸਿੰਘ ਨਰਾਇਣ॥*
   – *ਸੁਰਗ (ਸਵਰਗ) ਸੁਰਗ ਮਿਰਤ ਪਇਆਲ, ਭੂ ਮੰਡਲ॥*

ਰੂਪ ਪਰਿਵਰਤਨ

ਸ਼ਬਦਾਂ ਵਿਚਲੇ ਵਰਣਾਂ ਦਾ ਵਟਾਂਦਰਾ ਜਿਵੇਂ

ਮਤਲਬ ਦਾ ਮਤਬਲ

ਵਿਘਨ ਦਾ ਬਿਘਨ

ਵਿਵੇਕ ਦਾ ਬਿਬੇਕ

ਯਸ ਦਾ ਜਸ

ਬਾਣੀਕਾਰਾਂ ਨੇ ਸਸੇ ਦੇ ਮੁੱਢ ਵਾਲੇ ਸ਼ਬਦਾਂ ਦੇ ਆਦਿ ਵਿਚ ਉ, ਅ, ਜੋੜਕੇ ਸ਼ਬਦਾਂ ਦਾ ਪੰਜਾਬੀਕਰਣ ਕਰ ਲਿਆ ਹੈ :

– *ਉਸਤਤ ਕਹਨ ਨ ਜਾਇ.....॥*

– *ਸਿਮਰਉ ਸਿਮਰਿ ਸਿਮਰਿ ਸੁਖ ਪਾਵਉ॥*

– *ਜਿਥੇ ਨਾਮ ਜਪੀਏ ਪ੍ਰਭ ਪਿਆਰੇ*
*ਸੇ ਅਸਥਲ ਸੋਇਨ ਚਉਬਾਰੇ॥*

ਇਹ ਸਨ ਕੁਝ ਉਦਾਹਰਣ ਪੰਜਾਬੀਕਰਣ ਦੇ।
ਬਾਣੀਕਾਰਾਂ ਨੇ ਬਦੇਸੀ ਬੋਲੀਆਂ ਦੇ ਸ਼ਬਦ ਵੀ ਪੰਜਾਬੀਕਰਣ ਕਰਕੇ ਅਪਣਾਏ ਹਨ:

ਫਾਰਸੀ ਕ ਨੂੰ ਖ
ਜ਼ ਗ. ਤੇ ਫ਼ ਦਾ ਪੰਜਾਬੀਕਰਣ ਹੋਇਆ ਹੈ
ਜ਼ ਨੂੰ ਦ ਕਰਕੇ ਲਿਖਿਆ ਹੈ
ਕਾਜ਼ੀ – ਕਾਦੀ
ਕਾਗਜ਼ – ਕਾਗਦ
ਤੁਰਕੀ
ਖਾਨ
ਤੋਸਾ – ਤੋਸ਼ਾ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਤੀਆਂ ਗਈਆਂ ਆਰਿਆਈ ਭਾਸ਼ਾਵਾਂ ਬਾਰੇ ਵੀ ਜਾਨਣਾ ਸੰਗਤ ਹੈ।

ਸੰਸਕ੍ਰਿਤ

ਗੁਰੂ ਸਾਹਿਬਾਨ ਦੇ ਜ਼ਮਾਨੇ ਸੰਸਕ੍ਰਿਤ ਦਾ ਪ੍ਰਭਾਵ ਭਾਵੇਂ ਘਟ ਗਿਆ ਸੀ ਪਰ ਇਕ ਪਰਿਪਾਟੀ ਅਜੇ ਵੀ ਮੌਜੂਦ ਸੀ ਧਾਰਮਿਕ ਗ੍ਰੰਥਾਂ ਦੀ ਪ੍ਰਸਤਾਵਨਾ ਅਜੇ ਵੀ ਸੰਸਕ੍ਰਿਤ ਵਿਚ ਲਿਖੀ ਜਾਂਦੀ ਸੀ ਤੇ ਇਹ ਅਜੇ ਵੀ ਚਾਲੂ ਸੀ। ਗੋਸਾਈਂ ਤੁਸਲੀਦਾਸ ਨੇ ਰਾਮਚਰਿਤ ਮਾਨਸ ਅਵਧੀ ਵਿਚ ਲਿਖਿਆ ਪਰ ਉਸਦੀ ਪ੍ਰਸਤਾਵਨਾ ਸੰਸਕ੍ਰਿਤ ਵਿਚ ਹੀ ਲਿਖੀ। ਗੁਰੂ ਸਾਹਿਬਾਨ ਨੇ ਅਜੇਹੀ ਕਿਸੇ ਪਰਿਪਾਟੀ ਨੂੰ ਕਬੂਲ ਨਹੀਂ ਕੀਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਆਰੰਭਕ ਮੰਗਲ ਸਾਧ ਭਾਖਾ ਵਿਚ ਹੀ ਲਿਖਿਆ ਗਿਆ। ਗੁਰੂ ਸਾਹਿਬਾਨ ਦਾ ਕਿਸੇ ਭਾਸ਼ਾ ਨਾਲ ਤੁਅੱਸਬ ਨਹੀਂ ਸੀ ਪਰ ਉਹ ਨਵੀਂਆਂ ਲੀਹਾਂ ਵੀ ਪਾ ਰਹੇ ਸਨ। ਗੁਰੂ ਸਾਹਿਬ ਨੇ ਸੰਸਕ੍ਰਿਤ ਨਾਲੋਂ ਸਹਸਕ੍ਰਿਤੀ ਵਿਚ ਬਾਣੀ-ਰਚਨਾ ਕੀਤੀ। ਸਲੋਕ ਸਹਸਕ੍ਰਿਤੀ ਮਹਲਾ ੫, ਫੁਨਹੇ ਮਹਲਾ ੫, ਗਾਥਾ ਮਹਲਾ ੫, ਤੇ ਜੈਤਸਰੀ ਦੀ ਵਾਰ ਵਿਚ ਵਰਤੀ ਗਈ ਹੈ। ਉਦਾਹਰਣ ਹਾਜ਼ਰ ਹਨ :

*ਸਲੋਕ ਸਹਸਕ੍ਰਿਤੀ ਮਹਲਾ ੧*
*ਪੜਿ ਪੁਸਤਕ ਸੰਧਿਆ ਬਾਦੰ॥*
*ਸਿਲਿ ਪੂਜਸਿ ਬਗੁਲ ਸਮਾਧੰ॥*
*ਮੁਖਿ ਝੂਠੁ ਬਿਭੂਖਨ ਸਾਰੰ॥*
*ਤ੍ਰੈਪਾਲ ਤਿਹਾਲ ਬਿਚਾਰੰ॥*

(ਅੰਗ, ੧੩੫੩)

ਫੁਨਹੇ ਮਹਲਾ ੫

ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ॥

*ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ*
*ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾਰੀਆ॥*
*ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ॥*

(ਅੰਗ, ੧੩੬੧)

*ਜੈਤਸਰੀ ਮਹਲਾ ੫*
*ਦ੍ਰਿਸਟੰਤ ਏਕੋ ਸੁਨੀਅੰਤ ਏਕੋ*
*ਵਰਤੰਤ ਏਕੋ ਨਰਹਰਹ॥*
*ਨਾਮ ਦਾਨੁ ਜਾਚੰਤਿ*
*ਨਾਨਕ ਦਇਆਲ ਪੁਰਖ ਕ੍ਰਿਪਾ ਕਰਹ॥*

(ਅੰਗ, ੭੧੦)

ਬਾਣੀਕਾਰਾਂ ਨੇ ਸੰਸਕ੍ਰਿਤ ਦੇ ਤਤਸਮ ਤੇ ਤਦਭਵ ਦੋਵੇਂ ਤਰ੍ਹਾਂ ਦੇ ਸ਼ਬਦਾਂ ਦੀ ਵਰਤੋਂ ਕੀਤੀ ਹੈ। ਸ਼ਬਦਾਂ ਦਾ ਤਦਭਵੀਕਰਣ ਕਰਨਾ ਪੰਜਾਬੀ ਦੀ ਪਰਿਵਿਰਤੀ ਹੈ ਤੇ ਇਸੇ ਕਰਕੇ ਪੰਜਾਬੀ ਦਾ ਸ਼ਬਦ ਭੰਡਾਰ ਵਿਸਤ੍ਰਿਤ ਵੀ ਹੈ। ਇਥੇ ਸੰਸਕ੍ਰਿਤ ਤੇ ਤਤਸਮ ਤੇ ਤਦਭਵ ਸ਼ਬਦਾਂ ਦਾ ਮੁਤਾਲਿਆ ਕਰ ਲੈਣਾ ਠੀਕ ਰਹੇਗਾ। ਉਦਾਹਰਣ ਵਜੋਂ :

ਸੰਸਕ੍ਰਿਤ

(ਤਤਸਮ)

ਉਪਮਾ, ਅਮਰ, ਅੰਮ੍ਰਿਤ, ਆਤਮਾ, ਅਕਾਰ, ਅਲੇਪ, ਸਤਿ, ਸਾਧਨਾ, ਸੁਰਤਿ, ਕਰਣ, ਕਾਰਣ, ਦੀਪ, ਦੁਰਮਤ, ਨਵਨਿਧਿ, ਨਿਰੰਜਨ, ਨੀਚ, ਪਿਸਾਚ, ਪ੍ਰਭੂ, ਪਰਮਾਤਮਾ, ਪੁਤਰ, ਪੁਨੀਤ, ਪਿਤਾ, ਬਾਲਕ, ਮਾਤਾ, ਮਿਲਾਪ, ਮੰਡਲ ਆਦਿ।

(ਤਦਭਵ)

ਉਲਾਸ, ਬਿਰਖ, ਪ੍ਰੇਮ, ਪਾਣੀ, ਧੀ, ਧਾਰ, ਥੰਮ, ਥਿਤਿ, ਦੁਸਟ, ਨਿਰਬਾਨ, ਪਰਗਾਸ, ਮਿਤ, ਮੀਤ, ਰਿਦ, ਵਿਆਹ, ਵਰਨ, ਨਿਹਚਉ, ਬਿਸਨ, ਬਿਬੇਕ, ਹਿਰਦਾ, ਸਰਗੁਨ, ਜਿਹਬਾ, ਡੰਡਾ, ਚਾਤ੍ਰਿਕ, ਛਾਰ, ਗਰਬ, ਸੁਆਮੀ ਆਦਿ।

(ਉਪਭਾਖਾਵਾਂ)

ਬ੍ਰਿਜ ਭਾਖਾ

ਬ੍ਰਿਜ ਸ਼ਬਦ ਦਾ ਸੰਬੰਧ ਸੰਸਕ੍ਰਿਤ ਦੇ ਵਰੱਜ (ਵ੍ਰਜ) ਸ਼ਬਦ ਨਾਲ ਹੈ ਜਿਸ ਦਾ ਅਰਥ ਹੈ ਚਰਾਗਾਹ। ਬ੍ਰਿਜ ਭੂਮੀ ਦਾ ਮੁਖ ਪੇਸ਼ਾ ਪਸ਼ੂ ਪਾਲਨਾ ਜਾਂ ਚਾਰਨਾ ਹੀ ਹੈ। ਇਸ ਕਰਕੇ ਇਸ ਇਲਾਕੇ ਦਾ ਨਾਮ ਬ੍ਰਿਜ ਭਾਖਾ ਕਰਕੇ ਜਾਣਿਆ ਗਿਆ। ਇਹ ਭਾਖਾ ਇਕ ਤੋਂ ਵਧੀਕ ਨਾਵਾਂ ਨਾਲ ਪ੍ਰਸਿੱਧ ਰਹੀ ਹੈ। ਬ੍ਰਿਜ ਵੈਸੇ ਤਾਂ ਉਪਭਾਖਾ ਹੀ ਹੈ ਪਰ ਬਹੁਤ ਦਿਨਾਂ ਤਕ ਸਾਹਿਤਕ ਭਾਖਾ ਰਹਿਣ ਕਰਕੇ ਆਦਰਜੋਗ ਬਣ ਗਈ। ਸੂਰਦਾਸ, ਅਬਦੁਰ ਰਹੀਮ, ਖਾਨਖਾਨਾ ਤੇ ਰਸਖਾਨ ਨੇ ਕਵਿਤਾ ਉਚਾਰ ਕੇ ਇਸ ਨੂੰ ਇਕ ਖ਼ਾਸ ਤਰ੍ਹਾਂ ਦੀ ਪੁਖਤਗੀ ਦੇ ਦਿੱਤੀ।

ਬਾਣੀਕਾਰਾਂ ਨੇ ਪੰਜਾਬੀ ਨੁਮਾ ਬ੍ਰਿਜ ਭਾਖਾ ਨੂੰ ਅਪਣਾਇਆ ਸ੍ਰੀ ਗੁਰੂ ਗ੍ਰੰਥ ਸਾਹਿਬ

ਵਿਚ ਬ੍ਰਿਜ ਭਾਖਾ ਦੀ ਵਰਤੋਂ ਵਡੇਰੀ ਮਾਤਰਾ ਵਿਚ ਹੋਈ ਹੈ। ਮਸਲਨ :

ਬਾਵਨ ਅਖਰੀ, ਦਿਨ ਰੈਣਿ, ਥਿਤੀ, ਅੰਜੁਲੀਆ, ਸੁਖਮਨੀ ਤੇ ਚਉਬੋਲੇ। ਇਸ ਤੋਂ ਛੁੱਟ ਗਉੜੀ ਅਤੇ ਗਉੜੀ ਚੇਤੀ, ਆਸਾ ਤੇ ਸੋਰਠ ਰਾਗ ਦੇ ਕੁਝ ਸ਼ਬਦਾਂ ਵਿਚ ਬ੍ਰਿਜ ਭਾਖਾ ਦੀ ਵਰਤੋਂ ਵਧੇਰੇ ਹੈ।

ਵੰਨਗੀ :-

*ਦਇਆ ਮਇਆ ਕਰਿ ਪ੍ਰਾਨ ਪਤਿ ਮੋਰੇ*
*ਮੋਹਿ ਅਨਾਥ ਸਰਣਿ ਪ੍ਰਭ ਤੋਰੀ॥*
*ਅੰਧ ਕੂਪ ਮਹਿ ਹਾਥ ਦੇ ਰਾਖਹੁ*
*ਕਛੂ ਸਿਆਨਪ ਉਕਤਿ ਨ ਮੋਰੀ॥ ਰਹਾਉ॥*
*ਕਰਨ ਕਰਾਵਨ ਸਭ ਕਿਛੁ ਤੁਮਹੀ*
*ਤੁਮ ਸਮਰਥ ਨਾਹੀ ਅਨ ਹੋਰੀ॥*
*ਤੁਮਰੀ ਗਤਿ ਮਿਤਿ ਤੁਮਹੀ ਜਾਨੀ*
*ਸੇ ਸੇਵਕ ਜਿਨ ਭਾਗ ਮਥੋਰੀ॥*

(ਅੰਗ, ੨੦੮)

ਬ੍ਰਿਜ ਭਾਖਾ ਦੀ ਸ਼ਬਦਾਵਲੀ

ਈਹਾ, ਬੀਚਾਰ, ਸੂਖ, ਖਾਟੀ, ਧਾਵਤ, ਵਿਚਾਰ, ਕੱਠ, ਨਿਤ, ਵਡਾਈ, ਖੋਟੀ, ਨੀਕੀ, ਕਾਚਾ, ਬੂਡਤਮ, ਚੇਰਾ, ਖਾਟੀ, ਕਾਚੀ, ਛਟਤ, ਡੀਠਾ, ਤੂਟੇ, ਹਾਟੈ, ਕਾਪਰ, ਬੀਗਾ, ਨੇਰੇ, ਦੀਸੈ, ਪੇਖੇ, ਮਹਾਂਤ, ਕਾਪਰ, ਆਦਿ ਗੋਬਿੰਦ, ਗੋਪਾਲ, ਗਿਰਧਾਰੀ, ਠਾਕੁਰ ਬਹੁਤ ਥਾਂਈ ਇਹਨਾਂ ਸ਼ਬਦਾਂ ਦੀ ਵਰਤੋਂ ਹੋਈ ਹੈ।

ਖੜੀ ਬੋਲੀ ਦੇ ਸ਼ਬਦ

ਵੇ, ਤੂ, ਤੁਮ, ਮੇ, ਦਯ, ਦੇਖਾ, ਮਿਟਾਯਾ, ਮਾਯਾ, ਕਾ, ਕੇ, ਕੀ, ਕਹਤਾ, ਬਕਤਾ, ਰਹਿਤ ਦੀ ਵਰਤੋਂ ਵੇਖਣ ਵਿਚ ਆਉਂਦੀ ਹੈ।

ਮਰਾਠੀ ਦੇ ਸ਼ਬਦ

(ਰਮਈਆ, ਕੇਸਵਾ, ਬੀਠਲਾ ਆਦਿ)

ਅਵਧੀ ਦੇ ਸ਼ਬਦ

ਤਬਹੀ, ਉਨ, ਹਮ, ਹਮਰੀ, ਜਾਕੇ, ਮਾਕੈ, ਪੁਨਿ, ਆਦਿ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ।

• ਰਾਜਸਥਾਨੀ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਠੇਠ ਰਾਜਸਥਾਨੀ ਕਿਧਰੇ ਨਜ਼ਰ ਨਹੀਂ ਆਉਂਦੀ ਪਰ ਰਾਜਿਸਥਾਨੀ ਰੰਗ ਦੀ ਝਲਕ ਬਾਣੀ ਵਿਚ ਮੌਜੂਦ ਹੈ, ਵੰਨਗੀ :

*ਗਰਬ ਗਹਲੜੋ ਮੂੜੜੋ ਹੀਓ ਰੇ*
*ਹੀਓ ਮਹਾਰਾਜ ਰੀ ਮਾਇਓ*
*ਡੀਹਰ ਨਿਆਈ ਮੁਹਿ ਫਾਕਿਓ ਰੇ॥ ਰਹਾਉ॥*

*ਘਣੋ ਘਣੋ ਘਣੋ ਸਦ ਲੋੜੈ ਬਿਨੁ ਲਹਣੇ ਕੈਠੈ ਪਾਇਓ ਰੇ॥*
*ਮਹਰਾਜਰੋ ਗਾਥੁ ਵਾਹੁ ਸਿਉ ਲੁਭੜਿਓ*
*ਨਿਹਭਾਗੜੋ ਪਾਹਿ ਸੰਜੋਇਓ ਰੇ*
*ਸੁਣਿ ਮਨ ਸੀਖ ਸਾਧੂ ਜਨ ਸਗਲੋ*
*ਥਾਰੇ ਸਗਲੇ ਪ੍ਰਾਛਤ ਮਿਟਿਓ ਰੇ*
*ਜਾਕੋ ਲਹਣੋ ਮਹਾਰਾਜਰੀ ਗਾਠੜੀਓ*
*ਜਨ ਨਾਨਕ ਗਰਭਾਸਿ ਨ ਪਉੜਿਓ ਰੇ॥*

(ਅੰਗ, ੭੧੫)

ਮਾਝੀ ਜਾਂ ਕੇਂਦਰੀ ਪੰਜਾਬੀ

ਅੰਮ੍ਰਿਤਸਰ ਦੇ ਜ਼ਿਲੇ ਦੇ ਆਸ ਪਾਸ ਦਾ ਇਲਾਕਾ ਅਥਵਾ ਬਾਰੀ ਦੁਆਬ ਦੇ ਮਧ ਵਿਚ ਬੋਲੀ ਜਾਣ ਵਾਲੀ ਭਾਖਾ ਨੂੰ ਵਿਦਵਾਨਾਂ ਨੇ ਮਾਝੀ ਜਾਂ ਕੇਂਦਰੀ ਪੰਜਾਬੀ ਦਾ ਨਾਮ ਦਿੱਤਾ ਹੈ। ਵੰਨਗੀ :

*ਤੂੰ ਮੇਰਾ ਸਖਾ ਤੂੰ ਹੀ ਮੇਰਾ ਮੀਤੁ॥*
*ਤੂੰ ਮੇਰਾ ਪ੍ਰੀਤਮੁ ਤੁਮ ਸੰਗਿ ਹੀਤੁ॥*
*ਤੂੰ ਮੇਰੀ ਪਤਿ ਤੂੰ ਹੈ ਮੇਰਾ ਗਹਣਾ॥*
*ਤੁਝ ਬਿਨੁ ਨਿਮਖੁ ਨ ਜਾਈ ਰਹਣਾ॥*
*ਤੂੰ ਮੇਰੇ ਲਾਲਨ ਤੂੰ ਮੇਰੇ ਪ੍ਰਾਨ॥*
*ਤੂੰ ਮੇਰੇ ਸਾਹਿਬ ਤੂੰ ਮੇਰੇ ਖਾਨ॥ ਰਹਾਉ॥*

(ਅੰਗ, ੧੮੧)

ਇਸ ਤੋਂ ਇਲਾਵਾ ਗਉੜੀ ਗੁਆਰੇਰੀ, ਗਉੜੀ ਮਾਝ, ਗਉੜੀ ਬਾਵਨ ਅਖਰੀ ਦੇ ਸਲੋਕ, ਗਉੜੀ ਦੀ ਵਾਰ, ਗੂਜਰੀ ਦੀ ਵਾਰ ਆਦਿ ਬਾਣੀਆਂ ਵਿਸ਼ੇਸ਼ ਕਰਕੇ ਮਾਝੀ ਉਪਭਾਖਾ ਵਿਚ ਹਨ। ਇਸਦੇ ਨਾਲ ਹੀ ਮੁੰਦਾਵਣੀ, ਭੈਰਉ, ਰਾਮਕਲੀ ਕੀ ਵਾਰ, ਗੁਣਵੰਤੀ, ਦਿਨ ਰੈਣਿ, ਆਦਿ ਬਾਣੀਆਂ ਵੀ ਮਾਝੀ ਵਿਚ ਹਨ।

ਗੁਰਬਾਣੀ ਵਿਚ ਲਹਿੰਦੀ, ਸਿੰਧੀ, ਪੋਠੋਹਾਰੀ ਦੇ ਸ਼ਬਦ ਵੇਖਣ ਵਿਚ ਮਿਲਦੇ ਹਨ। ਡਖਣੇ ਮਹਲਾ ੫ ਤੇ ਜੈਤਸਰੀ ਕੀ ਵਾਰ ਦਾ ਇਕ ਸਲੋਕ ਖਾਸ ਕਰਕੇ ਲਹਿੰਦੀ ਵਿਚ ਹੈ :

*ਡੇਖਣ ਕੂ ਮੁਸਤਾਕੁ ਮੁਖੁ ਕਿਜੇਹਾ ਤਉ ਧਣੀ॥*
*ਫਿਰਦਾ ਕਿਤੈ ਹਾਲ ਜਾ ਡਿਠਮੁ ਤਾ ਮਨੁ ਧ੍ਰਾਪਿਆ॥*

(ਅੰਗ, ੧੦੯੬)

ਜ਼ਾਹਿਰ ਹੈ, ਪੰਜਾਬ ਵਿਚ ਬਹੁਤ ਸਾਰੀਆਂ ਜ਼ੁਬਾਨਾਂ ਦਾ ਰਲਾ ਹੋਣ ਕਰਕੇ, ਉਹਨਾਂ ਦਾ ਅਸਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੀ ਪਾਇਆ ਜਾਂਦਾ ਹੈ।

ਅੰਤ ਵਿਚ, ਨਿਰਣੈ ਵਜੋਂ ਕਿਹਾ ਜਾ ਸਕਦਾ ਹੈ, ਗੁਰੂ ਨਾਨਕ ਦੇਵ ਜੀ ਨੇ ਜੇਹੜਾ ਵਿਧਾਨ ਭਾਸ਼ਾ ਦੇ ਸੰਬੰਧ ਵਿਚ ਬਣਾਇਆ, ਸਾਰੇ ਬਾਣੀਕਾਰਾਂ ਨੇ ਉਸ ਤੇ ਅਮਲ ਕੀਤਾ। ਗੁਰੂ ਨਾਨਕ ਦੇਵ ਜੀ ਲੋਕ ਬੋਲੀ ਦੇ ਮੁਦਈ ਸਨ ਉਹਨਾਂ ਦੇ ਸਾਹਮਣੇ ਰਾਜਸੀ ਬੋਲੀ

ਫਾਰਸੀ ਸੀ ਤੇ ਵਿਦਾਵਾਨਾਂ ਦੇ ਲੇਖਨ-ਸੰਸਾਰ ਸੀ ਸੰਸਕ੍ਰਿਤ। ਗੁਰੂ ਸਾਹਿਬ ਨੇ ਉਹਨਾਂ ਦਾ ਪੂਰਾ ਤਿਆਗ ਵੀ ਨਹੀਂ ਕੀਤਾ ਤੇ ਪੂਰੀ ਤਰ੍ਹਾਂ ਸਵੀਕਾਰ ਵੀ ਨਹੀਂ। ਇਹਨਾਂ ਭਾਸ਼ਾਵਾਂ ਦੀ ਸ਼ਬਦਾਵਲੀ ਦੀ ਵਰਤੋਂ ਕਰ ਲਈ ਗਈ ਪਰ ਇਹਨਾਂ ਦੀ ਗ੍ਰਾਮਰ ਬਾਣੀ ਦਾ ਅੰਗ ਨਹੀਂ ਬਣੀ। ਗੁਰੂ ਨਾਨਕ ਸਾਹਿਬ ਦੀ ਚੇਤਨਾ ਲੋਕ ਸੰਸਕ੍ਰਿਤੀ ਨਾਲ ਇਕਸੁਰ ਸੀ। ਲੋਕ ਸੰਸਾਰ ਵਿਚ ਵਿਚਰਣ ਵਾਲੇ ਕਾਵਿ-ਰੂਪ, ਤੇ ਲੋਕ ਬੋਲੀਆਂ ਚਾਹੇ ਉਹ ਦੇਸੀ ਸਨ ਜਾਂ ਬਿਦੇਸੀ ਗੁਰੂ ਨਾਨਕ ਸਿਰਜਣ-ਸੰਸਾਰ ਵਿਚ ਥਾਂ ਪਾ ਸਕੇ। ਇਸੇ ਤਰ੍ਹਾਂ ਭਾਰਤੀ ਭਾਸ਼ਾਵਾਂ ਵਿਚ ਬ੍ਰਿਜ ਆਦਿ ਤੇ ਪੰਜਾਬੀ ਦੀਆਂ ਉਪ ਭਾਖਾਵਾਂ ਵੀ ਬਾਣੀ-ਸਿਰਜਣਾ ਦਾ ਅੰਗ ਬਣ ਸਕੀਆਂ। ਗੁਰੂ ਸਾਹਿਬ ਨੇ ਭਾਸ਼ਾ ਦੇ ਪਖੋਂ ਉਹਨਾਂ ਧੁਨੀਆਂ ਦੀ ਵਰਤੋਂ ਕੀਤੀ ਜੋ ਗੁਰਮੁਖੀ ਲਿਪੀ ਦੀਆਂ ਸਨ। ਭਾਸ਼ਾ ਪਖੋਂ ਬਾਬੇ ਨਾਨਕ ਦਾ ਨਜ਼ਰੀਆ ਬਹੁਤ ਹੀ ਖੁਲ੍ਹਾ ਤੇ ਸਮਨਵੈ ਵਾਦੀ ਸੀ ਉਹਨਾਂ ਦੀ ਬੁੱਕਲ ਵਿਚ ਹਰ ਕੋਈ ਸਮਾ ਗਿਆ ਤੇ ਏਹੋ ਹਾਲ ਬੋਲੀ ਦਾ ਵੀ ਹੋਇਆ।

ਅੰਤ ਵਿਚ ਇਹ ਕਹਿਣਾ ਉਚਿਤ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਭਾਸ਼ਾ ਇਕਮੁਖ ਏਕਾਗਰਚਿੱਤ ਏਕੀਕਰਣ ਦੀ ਭਾਵਨਾ ਨੂੰ ਦ੍ਰਿੜ ਕਰਾਂਦੀ ਹੈ। ਇਹ ਪਰਮ ਸੱਤਾ ਦੇ ਨਾਨਤ੍ਵ ਦਾ ਸੰਬੰਧ ਨੈਤਿਕਤਾ ਤੇ ਧਾਰਮਿਕ ਜੀਵਨ ਨਾਲ ਜੋੜਦੀ ਹੈ। ਇਹ ਅਨੁਭਵੀ ਪੁਰਖਾਂ ਦੀ ਉੱਤਮ ਕਲਾ ਹੈ। ਇਹ ਤਾਂ ਸਭ ਜਾਣਦੇ ਹਨ, ਕਲਾ ਸਿੱਧਾ ਪ੍ਰਚਾਰ ਨਹੀਂ ਕਰਦੀ, ਧਾਰਮਿਕ ਹੋ ਸਕਦੀ ਹੈ। ਇਹ ਸੰਤ-ਜਨ ਉਪਦੇਸ਼ਾਤਮਕ ਬੋਲੀ ਵੀ ਬੋਲਦੇ ਸਨ ਤੇ ਅਨੁਰਾਗਾਤਮਕ ਸਿੱਧ ਸਨੇਹ ਭਗਤੀ ਦੀ ਛਾਪ ਵੀ ਲਾਉਂਦੇ ਸਨ। ਉਹਨਾਂ ਦੀ ਰਸਨਾ ਤੋਂ ਜੇ ਤਾੜਨਾ ਨਿਕਲਦੀ ਸੀ ਤਾਂ ਅੰਮ੍ਰਿਤ ਵਤ ਮਾਖਿਉ ਵੀ ਚੋਂਦਾ ਸੀ ਇਸੇ ਕਰਕੇ ਇਸ ਮੁਕੱਦਸ ਗ੍ਰੰਥ ਵਿਚੋਂ ਦਵੈਤ ਭਾਵਨਾਂ ਦਾ ਸੁਰ ਅਸਲੋਂ ਗਾਇਬ ਹੈ। ਰੂਹਾਨੀਅਤ ਦੀ ਜੁਬਾਨ ਕੇਵਲ ਪ੍ਰੇਮ ਰਸ ਬਾਣੀ ਹੀ ਹੁੰਦੀ ਹੈ। ਏਹ ਰਸ ਦੀ ਧਾਰਾ ਦਾ ਹੀ ਪ੍ਰਤਾਪ ਹੈ ਕਿ ਇਸ ਵਿਚ ਇਨਸਾਨੀਅਤ ਬਰਾਬਰੀ, ਭਾਈਚਾਰਕ ਪਿਆਰ, ਵੈਰ ਵਿਰੋਧ ਤੋਂ ਮੁਕਤ ਜਾਤ-ਪਾਤ ਤੋਂ ਉਤੇ, ਵਹਿਮਾਂ ਭਰਮਾਂ ਦੇ ਭੰਜਕ, ਕਰਮ ਪਾਖੰਡ ਦੇ ਪਾਰਖੂ, ਨਿਰੋਲ ਉਚੇਰੀਆਂ ਮਾਨਵੀ ਕਦਰਾਂ ਦੇ ਮੁਤਲਾਸ਼ੀ, ਜਨ ਕਲਿਆਣ ਦੇ ਮੁਦਈ ਤੇ ਸਮਾਜ ਦੇ ਹਿਤੈਸ਼ੀ, ਸੰਤ-ਭਗਤ ਤੇ ਗੁਰੂ ਜਨ ਹਮਆਸਣ ਹੋਕੇ ਇਕੋ ਥਾਂ ਬਿਰਾਜੇ। ਇਹ ਉਸ ਰਸੀਲੀ ਰਸਨਾ ਦੀ ਪ੍ਰਾਪਤੀ ਹੈ ਜਿਸ ਕਰਕੇ ਗੁਰੂ ਸਾਹਿਬਾਨ ਦੀ ਭਾਸ਼ਾਈ ਦ੍ਰਿਸ਼ਟੀ ਗਲੇ ਲਾਣ ਵਾਲੀ ਰਹੀ।

ਸਾਰ

- ਗੁਰੂ ਨਾਨਕ ਦੇਵ ਜੀ ਤਤਕਾਲੀ ਲੋਕ ਬੋਲੀ ਦੇ ਮੁਦਈ ਸਨ ਤੇ ਉਹਨਾਂ ਬਾਣੀ-ਰਚਨਾ ਲਈ ਏਸੇ ਬੋਲੀ ਦਾ ਵਿਧਾਨ ਕੀਤਾ।
- ਇਸ ਬੋਲੀ ਦਾ ਨਾਮ ਮਿੱਸੀ ਸਾਧ ਭਾਖਾ ਸੀ।
- ਤਤਕਾਲੀ ਸਥਾਨਕ ਬੋਲੀਆਂ ਦਾ ਪ੍ਰਭਾਵ ਬਾਣੀਕਾਰਾਂ ਨੇ ਵੀ ਕਬੂਲਿਆ ਤੇ ਇਕ ਅਧ ਰਚਨਾ ਉਸ ਬੋਲੀ ਵਿਚ ਵੀ ਕੀਤੀ ਜੇਹਾ ਕਿ ਡਖਣੇ ਅਤੇ ਸਹਸਕ੍ਰਿਤੀ।
- ਭਗਤ ਬਾਣੀ ਰਾਹੀਂ ਭਗਤਾਂ ਦੇ ਸਵੈ-ਜੀਵਨਿਕ ਵੇਰਵੇ ਵੀ ਪ੍ਰਾਪਤ ਹੁੰਦੇ ਰਹੇ।
- ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਇਹ ਫ਼ਖਰ ਹਾਸਿਲ ਹੈ ਕਿ ਵੰਨਸਵੰਨ ਬੋਲੀਆਂ ਤੇ ਉਹਨਾਂ ਵਿਚ ਸਿਰਜੀ ਗਈ ਬਾਣੀ ਇਸ ਪਵਿੱਤਰ ਗ੍ਰੰਥ ਵਿਚ ਸ਼ਾਮਿਲ ਹੈ। ਤੇ,

ਉਹਨਾਂ ਦਾ ਅਸਲਾ ਸੁਰੱਖਿਅਤ ਰਿਹਾ। ਇਹ ਵੱਡੀ ਪ੍ਰਾਪਤੀ ਹੈ।

- ਇਹ ਰਾਸ਼ਟਰੀ ਏਕਤਾ ਦਾ ਉੱਤਮ ਪ੍ਰਮਾਣ ਹੈ।
- ਪੰਜਾਬ ਅੰਤਰ-ਪ੍ਰਾਂਤੀ ਤੇ ਅੰਤਰ ਬੋਲੀਆਂ ਦਾ ਕੇਂਦਰ ਰਿਹਾ ਹੈ। ਆਮ ਲੋਕਾਂ ਦੀ ਬੋਲੀ ਦਾ ਮਿਸ੍ਰਤ ਹੋ ਜਾਣਾ ਸੁਭਾਵਕ ਸੀ।
- ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਸਕ੍ਰਿਤ ਦੇ ਤਤਸਮ ਤੇ ਤਦਭਵ ਸ਼ਬਦਾਂ ਦੀ ਵਰਤੋਂ ਹੈ। ਪ੍ਰਾਕ੍ਰਿਤ ਤੇ ਅਪਭ੍ਰੰਸ਼ ਦੇ ਸ਼ਬਦ, ਅਰਬੀ ਫ਼ਾਰਸੀ ਦੇ ਤਤਸਮ ਤੇ ਤਦਭਵ ਸ਼ਬਦ, ਬ੍ਰਿਜ ਭਾਸ਼ਾ, ਅਵਧੀ, ਬੰਗਾਲੀ, ਰਾਜਿਸਥਾਨੀ ਤੇ ਖੜੀ ਬੋਲੀ ਦੇ ਸ਼ਬਦਾਂ ਦੀ ਵਰਤੋਂ ਬਾਣੀ-ਸੰਸਾਰ ਲਈ ਵਿਧਾਨ ਸੀ ਇਸੇ ਤਰ੍ਹਾਂ ਪੰਜਾਬੀ ਦੀਆਂ ਉਪ ਭਾਖਾਵਾਂ ਦੇ ਸ਼ਬਦ ਜੇਹਾ ਕਿ ਲਹਿੰਦੀ, ਸਿੰਧੀ, ਪੋਠੋਹਾਰੀ, ਬਾਂਗੜੂ ਤੇ ਮਾਝੀ ਦੇ ਸ਼ਬਦਾਂ ਦੀ ਵਰਤੋਂ ਵਧੇਰੇ ਮਾਤਰਾ ਵਿਚ ਹੈ।
- ਪੰਜਾਬੀ ਭਾਸ਼ਾ ਦੀ ਇਕ ਪਰਵਿਰਤੀ ਕਿ ਇਹ ਸ਼ਬਦ ਭਾਵੇਂ ਦੇਸੀ ਭਾਸ਼ਾਵਾਂ ਦੇ ਹੋਣ ਜਾਂ ਵਿਦੇਸ਼ੀ ਭਾਸ਼ਾਵਾਂ ਦੇ ਇਹ ਉਹਨਾਂ ਦਾ ਪੰਜਾਬੀਕਰਣ ਕਰਕੇ ਹੀ ਅਪਣਾਉਂਦੀ ਹੈ।
- ਤਦਭਵੀਕਰਣ ਵਿਚ, ਧੁਨੀ ਪਰਿਵਰਤਨ, ਰੂਪ ਪਰੀਵਰਤਨ ਤੇ ਅਰਥ ਪਰੀਵਰਤਨ ਦੀ ਸਹਾਇਤਾ ਲਈ ਗਈ ਹੈ।
- ਪੂਰੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਜਿਸ ਵਿਚ ਗੁਰੂ ਸਾਹਿਬਾਨ ਤੋਂ ਇਲਾਵਾ ਸੰਤਾਂ-ਭਗਤਾਂ ਦੀ ਬਾਣੀ ਵੀ ਸ਼ਾਮਿਲ ਹੈ, ਦਾ ਜੇ ਸਰਵੇਖਣ ਕੀਤਾ ਜਾਏ ਤਾਂ ਪਤਾ ਲਗਦਾ ਹੈ, ਗੁਰੂ ਸਾਹਿਬਾਨ ਦਾ ਭਾਸ਼ਾ ਦੇ ਪਖੋਂ ਨਜ਼ਰੀਆ ਬਹੁਤ ਹੀ ਸੁਹਿਰਦਤਾ ਵਾਲਾ ਹੈ। ਉਹਨਾਂ ਦੇ ਕਲਾਵੇ ਵਿਚ ਹਰ ਕੋਈ ਸਮਾ ਗਿਆ।
- ਇਹ ਧਿਆਨਜੋਗ ਨੁਕਤਾ ਹੈ, ਇਸ ਰਾਹੀਂ ਇਸ ਪਾਕ ਗ੍ਰੰਥ ਵਿਚੋਂ ਦਵੈਤ ਭਾਵਨਾ ਬਿਲਕੁਲ ਸਮਾਪਤ ਹੋ ਗਈ। ਨਾ ਮਹਜ਼ਬੀ ਵਿਤਕਰਾ ਰਿਹਾ, ਨਾ ਜ਼ਾਤ-ਪਾਤ ਦਾ ਭੇਦ ਸਾਹਮਣੇ ਆਇਆ। ਇਹ ਗੁਰੂ ਨਾਨਕ ਪਾਤਸ਼ਾਹ ਦੀ ਲੰਮੀ ਨਦਰ ਦੀ ਦੇਣ ਹੈ ਜਿਸ ਵਿਚ ਆਪਣੇ-ਬਿਗਾਨੇ ਸਭ ਸਮਾ ਗਏ ਤੇ ਰੂਹਾਨੀਅਤ ਦਾ ਜੈ ਜੈਕਾਰ ਹੋਇਆ।

ਚੌਥਾ ਅਧਿਆਇ

# ਸ੍ਰੀ ਗੁਰੂ ਗ੍ਰੰਥ ਸਾਹਿਬ : ਸੰਚਾਰ ਵਿਧਾਨ

ਇਸ ਤੋਂ ਪਹਿਲੇ ਅਧਿਐਨ ਕਰਦੇ ਸਮੇਂ ਬਾਣੀ ਦੀ ਹੋਂਦ-ਵਿਧੀ ਨੂੰ ਸਮਝਦਿਆਂ ਇਹ ਪਤਾ ਲਗਾ ਕਿ ਬਾਣੀ ਦਾ ਰੂਪ ਵਿਧਾਨ ਇਕੈਹਰਾ ਨਹੀਂ ਸਗੋਂ ਇਸ ਵਿਚ ਹੋਰ ਬਹੁਤ ਸਾਰੇ ਅਨੁਸ਼ਾਸਨਾਂ (disciplines) ਦੀ ਮਿੱਸ ਹੈ। ਵੇਖਣ ਨੂੰ ਇਸ ਦੀ ਦਿੱਖ ਕਾਵਿ ਵਰਗੀ ਲਗਦੀ ਹੈ ਪਰ ਗਹੁ ਨਾਲ ਵਾਚਿਆਂ ਉਸੇ ਪਲ ਇਹ ਗੱਲ ਸਪਸ਼ਟ ਹੋ ਜਾਂਦੀ ਹੈ ਕਿ ਇਸ ਵਿਚ ਕਾਵਿ-ਜੁਗਤਾਂ ਦਾ ਰਲਾ ਤਾਂ ਹੈ ਪਰ ਉਂਵ ਇਹ ਖ਼ੁਦ ਮੁਖਤਿਆਰ ਹਸਤੀ ਦੀ ਸੁਆਮੀ ਹੈ। ਇਸ ਦੇ ਰਚਣਹਾਰ ਸਾਧਾਰਣ ਕਵੀ-ਜਨਾਂ ਤੋਂ ਵਖਰੀ ਚੇਤਨਾ ਦੇ ਸੁਆਮੀ ਹਨ। ਉਹਨਾਂ ਦਾ ਜੀਵਨ, ਪਰਿਸਥਤੀਆਂ ਲੋੜਾਂ-ਥੁੜਾਂ ਵਖਰੀਆਂ ਹਨ। ਉਹ ਇਕ ਖ਼ਾਸ ਤਰ੍ਹਾਂ ਦੇ ਮਾਨਸਿਕ ਹੁਲਾਸ ਨੂੰ ਜੀਊਂਦੇ ਹਨ। ਸਾਧਾਰਣ ਕਵਿਤਾ ਤਾਂ ਪੈਦਾ ਹੀ ਤਣਾਉ ਵਿਚੋਂ ਹੁੰਦੀ ਹੈ। ਤਣਾਉ ਅਤੇ ਹੁਲਾਸ ਵਿਚ ਖ਼ਾਸਾ ਅੰਤਰ ਹੈ। ਤਣਾਉ ਦੀ ਸੀਮਾਂ ਵਿਅਕਤੀਗਤ ਹੈ। ਹੁਲਾਸ ਦਾ ਘੇਰਾ ਕਾਫ਼ੀ ਚੌੜਾ ਹੈ। ਇਸ ਵਿਚ ਆਤਮਕ ਵਿਸਤਾਰ, ਤੈਲਾਸ਼ ਅਤੇ ਆਨੰਦ ਨੂੰ ਤਰਜੀਹ ਦਿੱਤੀ ਗਈ ਹੈ। ਬਾਣੀ-ਸੰਸਾਰ ਵਿਚ ਇਕ ਪਾਸੇ, ਅਦ੍ਰਿਸ਼ਟ, ਅਮੂਰਤ ਬੋਲ ਹਨ। ਦੂਜੇ ਪਾਸੇ ਬਾਣੀ-ਰਚਨਾ ਦੇ ਆਰ ਪਾਰ ਫੈਲਿਆ ਗੁਰਮਤਿ ਦਰਸ਼ਨ, ਬਾਣੀ-ਸੰਚਾਰ ਦੀਆਂ ਅਨੇਕ ਮੁਖ ਜੁਗਤਾਂ, ਭਾਸ਼ਾ ਦੀ ਬਹੁ ਅਰਥਕ ਵਰਤੋਂ ਹੈ ਜਿਸ ਨੂੰ ਸਮਝਣਾ ਖ਼ਾਸਾ ਕਠਿਨ ਹੈ। ਪਰ ਤਾਂ ਵੀ ਜੇਹੜੇ ਸਾਧਨ ਮਨੁੱਖੀ ਜਗਤ ਨੂੰ ਪ੍ਰਾਪਤ ਹਨ ਉਹਨਾਂ ਦੀ ਵਰਤੋਂ ਰਾਹੀਂ ਹੀ ਅਨੇਕ ਮੁੱਖ ਢੰਗਾਂ ਨਾਲ ਸਾਇੰਸਦਾਨ ਸਮਝਣ ਦੀ ਕੋਸ਼ਿਸ਼ ਕਰ ਰਹੇ ਹਨ ਪਰ ਜੋ ਅਤਿ ਸੂਖਮ ਸਾਧਨ ਹਨ ਉਹਨਾਂ ਵਿਚ ਗੁਰਬਾਣੀ ਰਚਨਾ ਵਿਸ਼ੇਸ਼ ਹੈ। ਇਸ ਦਾ ਪਹਿਲਾ ਕਾਰਣ ਤਾਂ ਇਹ ਆਤਮ ਦਰਸ਼ੀਆਂ ਨੇ ਮੁਖਰਿਤ ਕੀਤੀ ਹੈ। ਦੂਜਾ, ਇਹ ਲਲਿਤ ਕਲਾਵਾਂ ਵਿਚੋਂ ਸਿਰਮੌਰ ਹੈ। ਕੁਲ ਮਿਲਾਕੇ, ਸਮੇਂ ਸਮੇਂ ਹੋਂਦ ਵਿਚ ਆਏ ਸਾਹਿਤ-ਸਿਧਾਂਤ ਜੋ ਉਚੇਰੇ ਸਾਹਿਤ ਨੂੰ ਅਧਿਐਨ ਕਰਨ ਵਿਚ ਸਹਾਇਕ ਸਿੱਧ ਹੋਏ, ਉਹਨਾਂ ਦੀ ਸਹਾਇਤਾ ਨਾਲ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ-ਵਿਧਾਨ ਨੂੰ ਵਿਚਾਰਿਆ ਜਾ ਸਕਦਾ ਹੈ।

### ਕਾਰਜ ਸ਼ੈਲੀ

ਬਾਣੀ ਸਿਰਜਣਾ ਤੇ ਬਾਣੀ-ਅਧਿਐਨ ਦੋ ਵਖੋ ਵਖ ਕਿਰਿਆਵਾਂ ਹਨ। ਬਾਣੀ ਰਚਨਾਂ ਦੇ ਆਰ-ਪਾਰ ਇਕ ਅਣਲਿਖਤ ਨੇਮ-ਵਿਧਾਨ ਪ੍ਰਤੀਤ ਕੀਤਾ ਜਾ ਸਕਦਾ ਹੈ। ਸ਼ਾਇਦ ਇਹ ਬਾਣੀਕਾਰਾਂ ਦੀ ਕਾਰਜ ਸ਼ੈਲੀ ਦਾ ਆਪਣਾ ਹੀ ਢੰਗ ਹੈ ਉਹ ਨੇਮਾਂ ਦੀ ਵਰਤੋਂ ਤਾਂ ਕਰਦੇ ਹਨ ਪਰ ਉਹਨਾਂ ਦਾ ਉਲੇਖ ਨਹੀਂ ਕਰਦੇ। ਸਾਰੀ ਬਾਣੀ ਰਾਗ ਬੱਧ ਹੈ ਪਰ ਰਾਗ ਥਿਊਰੀ ਦਾ ਸੰਕੇਤ ਅਸਲੋਂ ਅਲੋਪ ਹੈ। ਇਸੇ ਤਰ੍ਹਾਂ ਵੰਨਸਵੰਨ ਪਦੇ, ਅਸਟਪਦੀਆਂ, ਸੋਲਹੇ, ਪਟੀ, ਬਾਵਨ ਅਖਰੀ ਆਦਿ ਸਾਹਿਤਕ ਸੰਕੇਤਾਂ ਦੀ ਵਰਤੋਂ ਤਾਂ ਕੀਤੀ ਗਈ ਹੈ ਪਰ ਇਹਨਾਂ ਦਾ ਖ਼ੁਲਾਸਾ ਕਿਧਰੇ ਵੀ ਨਹੀਂ। ਇਸੇ ਤਰ੍ਹਾਂ ਲੋਕ ਕਾਵਿ-ਰੂਪਾਂ ਦੇ ਨਾਮ ਉਪਰ ਬਾਣੀ ਰਚੀ

ਗਈ ਹੈ ਪਰ ਇਹਨਾਂ ਨੂੰ ਪਛਾਨਣ ਵਾਲੇ ਲੱਛਣਾਂ ਦੇ ਸੰਕੇਤ ਗੈਰ ਹਾਜ਼ਰ ਹਨ। ਇਸੇ ਤਰ੍ਹਾਂ ਕਈ ਸੰਪਾਦਕੀ ਸੰਕੇਤ ਦਿੱਤੇ ਗਏ ਹਨ ਜੇਹਾ ਕਿ ਘਰ, ਰਹਾਉ, ਮਹਲਾ, ਅੰਕ ਆਦਿ ਪਰ ਇਹਨਾਂ ਦੀ ਪਰਿਭਾਸ਼ਾ ਕਿਧਰੇ ਨਹੀਂ ਦਿੱਤੀ ਗਈ। ਸਾਫ਼ ਹੈ, ਇਹਨਾਂ ਨੂੰ ਜਾਣੇ ਬਿਨਾਂ ਬਾਣੀ-ਅਧਿਐਨ ਅਧੂਰਾ ਰਹਿ ਜਾਏਗਾ।

ਹੁਣ ਸੁਆਲ ਹੈ, ਇਹਨਾਂ ਦੀ ਪਛਾਣ ਕਿਸ ਵਸੀਲੇ ਨਾਲ ਕੀਤੀ ਜਾਏ? ਇਕ ਤਾਂ ਇਹ ਹੋ ਸਕਦਾ ਹੈ, ਪ੍ਰਾਪਤ ਕਾਵਿ-ਸਿਧਾਂਤਾਂ ਨੂੰ ਬਾਣੀ ਰਚਨਾਵਾਂ ਉਪਰ ਲਾਗੂ ਕੀਤਾ ਜਾਏ। ਤੇ ਉਹਨਾਂ ਦੀ ਮਦਦ ਨਾਲ ਕੁਝ ਸਾਰਥਕ ਨਤੀਜੇ ਕੱਢੇ ਜਾਣ। ਦੂਜਾ, ਰਚਨਾਵਾਂ ਦੇ ਅਧਿਐਨ ਤੋਂ ਪ੍ਰਾਪਤ ਸਿੱਟਿਆਂ ਦੀ ਸਿਧਾਂਤਮੁਖ ਵਿਆਖਿਆ ਕੀਤੀ ਜਾਵੇ। ਦੋਹਾਂ ਹਾਲਤਾਂ ਵਿਚ ਕਿਸੇ ਸਿਧਾਂਤ ਜਾਂ ਥਿਊਰੀ ਦੀ ਲੋੜ ਹੈ ਤਾਂ ਕਿਉਂ ਨਾ ਸਾਹਿਤ ਸ਼ਾਸਤਰ ਨੂੰ ਇਕ ਅੰਤਰ ਦ੍ਰਿਸ਼ਟੀ ਵਾਂਗ ਗ੍ਰਹਿਣ ਕਰਕੇ ਬਾਣੀ ਦੇ ਰੂਪ-ਵਿਧਾਨ ਦਾ ਮੂੰਹ-ਮੁਹਾਂਦਰਾ ਚਿੱਤਰ ਲਿਆ ਜਾਵੇ।

ਮੂਲ ਮੁੱਦਾ ਹੈ, ਬਾਣੀ ਦੀ ਹੋਂਦ ਅਸਲੋਂ ਵਿਲੱਖਣ ਹੈ। ਬਾਣੀ ਅਨੁਭਵ, ਦਰਸ਼ਨ, ਕਾਵਿ ਜੁਗਤਾਂ ਤੇ ਲੋਕ ਸੰਸਕ੍ਰਿਤੀ ਦੀ ਪੁੱਠ ਦੇ ਏਕੀਕਰਣ ਤੋਂ ਰੂਪ ਧਾਰਦੀ ਹੈ, ਰਾਗ ਬੰਦਿਸ਼, ਇਸਦੇ ਸੰਚਾਰ-ਮਾਡਲ ਹਨ। ਸਪਸ਼ਟ ਗੱਲ ਤਾਂ ਇਹ ਹੈ ਰਾਗ ਜਿਥੇ ਨਵੇਕਲੀ ਹਸਤੀ ਦਾ ਸੁਆਮੀ ਹੈ ਉਥੇ ਲੋਕ ਅਤੇ ਕਾਵਿ-ਰੂਪ ਸਾਹਿਤ-ਸੰਸਾਰ ਦੀ ਵੰਨਗੀ ਮਾਤ੍ਰ ਹੈ। ਬਾਣੀ ਦੀ ਵਸਤੂ-ਸਾਮਗ੍ਰੀ ਦਾਰਸ਼ਨਿਕ ਹੋਣ ਕਰਕੇ ਲੋਕ-ਪਰਲੋਕ ਦੇ ਬੁਨਿਆਦੀ ਸਰੋਕਾਰਾਂ ਨਾਲ ਰਲਗਡ ਹੁੰਦੀ ਹੋਈ ਮਨੁੱਖੀ ਮਨੋਭਾਵਾਂ ਤੋਂ ਲਗਭਗ ਮੁਕਤ ਹੋ ਜਾਂਦੀ ਹੈ। ਫ਼ਲ ਸਰੂਪ ਬਾਣੀ ਦੀ ਹੋਂਦ-ਵਿਧੀ ਸੰਜੁਗਤ ਹੈ। ਇਕ ਪਾਸੇ ਇਹ ਦਾਰਸ਼ਨਿਕਤਾ ਨੂੰ ਸਮੱਰਪਿਤ ਹੈ, ਦੂਜੇ ਪਾਸੇ, ਕਾਵਿ-ਜੁਗਤਾਂ ਤੇ ਲੋਕ ਕਾਵਿ-ਰੂੜੀਆਂ ਨੂੰ ਸੰਚਾਰ ਸਾਧਨ ਵਾਂਗ ਵਰਤਦੀ ਹੈ।

### ਰੂਪ ਨਿਖੇੜੇ ਤੇ ਬਾਣੀਕਾਰ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਹਿਜ-ਪਾਠ ਅਤੇ ਦੀਦਾਰ ਇਸ ਗੱਲ ਨੂੰ ਸਪਸ਼ਟ ਕਰ ਦੇਂਦਾ ਹੈ ਕਿ ਬਾਣੀਕਾਰ ਬ੍ਰਾਣੀ-ਸਿਰਜਣਾ ਕਰਦੇ ਸਮੇਂ ਬਾਣੀ ਦੇ ਰੂਪ-ਸਾਂਚਿਆ ਪ੍ਰਤੀ ਸੁਚੇਤ ਸਨ। ਰਾਗਬੱਧ ਬਾਣੀ ਦੇ ਸਿਰਲੇਖ ਇਸ ਕਥਨ ਦੀ ਪੁਸ਼ਟੀ ਕਰਦੇ ਹਨ :

ਪਦੇ -
ਇਕ ਪਦੇ ਇਕ ਤੁਕੇ
ਦੁਪਦੇ ਦੁਤੁਕੇ
ਤਿਪਦੇ ਤਿਤੁਕੇ
ਚਉਪਦੇ ਚਉਤੁਕੇ
ਦੁਪਦੇ ਚਉਤੁਕੇ
ਤਿਪਦੇ ਚਉਤੁਕੇ

ਸੁਆਲ ਹੋ ਸਕਦਾ ਹੈ, ਕੀ ਇਹ ਮਹਿਜ ਸਿਰਲੇਖ ਹੀ ਹਨ ਜਾਂ ਇਹਨਾਂ ਤੋਂ ਕੋਈ ਸੇਧ ਵੀ ਪ੍ਰਾਪਤ ਹੁੰਦੀ ਹੈ। ਭਲਾ ਪਦਿਆਂ ਦਾ ਸੰਬੰਧ ਤਾਂ ਪਦਾ-ਰੂਪਾਕਾਰ ਨਾਲ ਹੋਇਆ ਤਾਂ ਕੀ ਤੁਕ-ਸੰਕੇਤ ਨਿਰਾ ਸੰਕੇਤ ਹੀ ਹੈ ਜਾਂ ਇਸ ਤੋਂ ਤੁਕ ਵਿਸ਼ੇਸ਼ ਦੀ ਲੈਅ ਬਾਰੇ ਸੇਧ ਪ੍ਰਾਪਤ

ਹੁੰਦੀ ਹੈ। ਸਪਸ਼ਟ ਹੈ ਤੁਕ-ਸੰਕੇਤ ਖ਼ਾਸ ਲੈਅਕਾਰੀ ਨੂੰ ਜਣਾਉਂਦੇ ਹਨ।

ਹੁਣ ਰਾਗ ਵਿਸ਼ੇਸ਼ ਵਿਚ ਦੂਸਰੇ ਰਾਗਾਂ ਦਾ ਵੀ ਅੰਗ ਪੱਖ ਹੈ ਜਿਵੇਂ :

(1) ਗਉੜੀ ਗੁਆਰੇਰੀ ਮਹਲਾ ੧

(2) ਗਉੜੀ ਚੇਤੀ ਮਹਲਾ ੧

(3) ਗਉੜੀ ਪੂਰਬੀ ਦੀਪਕੀ

ਇਹ ਨਿਰੇ ਸਿਰਲੇਖ ਨਹੀਂ ਸਗੋਂ ਰਾਗਾਂ ਦੀਆਂ ਕਿਸਮਾਂ ਨੂੰ ਵੀ ਨਾਲੋ ਨਾਲ ਸੰਕੇਤ ਕਰ ਰਹੇ ਹਨ। ਇਹ ਵੀ ਬਾਣੀ ਵਿਧਾਨ ਦਾ ਇਕ ਹੋਰ ਨਿੱਗਰ ਪੱਖ ਹੈ ਕਿ ਇਸ ਵਿਚ ਇਕ ਤੋਂ ਵਧੀਕ ਰਾਗ ਇਕੋ ਵੇਲੇ ਗਾਇਨ ਦਾ ਅੰਗ ਬਣ ਸਕਦੇ ਹਨ।

ਰਾਗ ਬੱਧ ਬਾਣੀ ਦੀ ਇਕ ਹੋਰ ਵੰਨਗੀ ਵੀ ਦੇਖਣ ਵਾਲੀ ਹੈ।

(1) ਸਿਰੀ ਰਾਗ ਮਹਲਾ ੧ ਘਰੁ ੧ ਅਸਟਪਦੀਆਂ

ਇਹਨਾਂ ਅਸਟਪਦੀਆਂ ਦੇ ਬੰਦਾਂ ਵਿਚ ਵਿਵਧਤਾ ਹੈ ਜਿਸਦਾ ਸੰਕੇਤ ਅੰਕਾਂ ਰਾਹੀਂ ਦਿੱਤਾ ਗਿਆ ਹੈ। ਇਹ ਅਠ ਬੰਦਾਂ ਤੋਂ ਲੈਕੇ ੨੧ ਬੰਦਾਂ ਤਕ ਵੀ ਹਨ ਜਿਸਤੋਂ ਇਹ ਸੰਕੇਤ ਮਿਲਦਾ ਹੈ ਅਸਟਪਦੀ ਨੂੰ ਕਾਵਿ-ਰੂਪ ਦੇ ਅਰਥਾਂ ਵਿਚ ਵੀ ਗ੍ਰਹਿਣ ਕੀਤਾ ਗਿਆ। ਇਸੇ ਤਰ੍ਹਾਂ ੭ ਬੰਦਾਂ ਵਾਲੀ ਰਚਨਾ ਦਾ ਨਾਮ ਵੀ ਅਸਟਪਦੀ ਹੈ। ਇਹ ਵੀ ਵਿਧਾਨਕ ਖੁਲ੍ਹ ਹੀ ਹੈ ਕਿ ਨਾਮ ਵਿਸ਼ੇਸ਼ ਹੋਣ ਦੇ ਬਾਵਜੂਦ ਵੀ ਸੁਤੰਤਰਤਾ ਲਈ ਜਾ ਸਕਦੀ ਹੈ।

ਇਸ ਸੰਬੰਧ ਵਿਚ ਛੰਤ-ਰਚਨਾਵਾਂ ਨੂੰ ਵੀ ਵਿਚਾਰਿਆ ਜਾ ਸਕਦਾ ਹੈ।

ਰਾਗ ਆਸਾ ਮਹਲਾ ੧ ਛੰਤ ਘਰੁ ੧

ਛੰਤਾਂ ਦੀਆਂ ਦੋ ਵੰਨਗੀਆਂ ਪ੍ਰਾਪਤ ਹਨ :

ਪਹਿਲਾ, ਆਪਣੇ ਰੂਪ-ਪ੍ਰਬੰਧ ਵਿਚ ਛੰਤ-ਰਚਨਾ ਛੇ ਤੁਕੀ ਹੈ।

ਦੂਜੀ, ਪਹਿਲੇ ਡਖਣਾ ਆਉਂਦਾ ਹੈ ਜੋ ਦੁਤੁਕਾ ਹੈ (ਡਖਣੇ ਦੀ ਬੰਦਿਸ਼ ਸਲੋਕ ਵਾਲੀ ਹੀ ਹੈ)

(ੳ) ਫਿਰ ਛੇ ਤੁਕਾਂ ਵਾਲਾ ਛੰਤ ਹੈ (ਸਿਰੀ ਰਾਗ ਮਹਲਾ ੫)

ਪਹਿਲਾ ਸਲੋਕ : ਦੁਤੁੱਕਾ ਹੈ

(ਅ) ਫਿਰ ਛੇ ਤੁੱਕਾ ਛੰਤ ਹੈ (ਗਉੜੀ ਮਹਲਾ ੫)

ਛੰਤ-ਰਚਨਾ ਵਿਚ ਘਰੁ-ਸੰਕੇਤ ਆਮ ਹੈ ਤੇ ਲਗਭਗ ਸਾਰੇ ਗੁਰੂ ਸਾਹਿਬਾਨ ਨੇ ਇਸ ਦੀ ਵਰਤੋਂ ਕੀਤੀ ਹੈ ਮਹਲਾ ੨ ਅਤੇ ਮਹਲਾ ੯ ਨੂੰ ਛੱਡ ਕੇ।

ਰਾਗਬੱਧ ਬਾਣੀਆਂ ਵਿਚ ਹੀ ਲੋਕ ਰੂਪ ਵੀ ਸੰਕੇਤਕ ਹੈ ਜੇਹਾ ਕਿ

ਪਹਿਲੇ ਸਿਰੀ ਰਾਗ ਮਹਲਾ ੧ ਘਰੁ ੧ (੭੪)

ਮਾਝ ਮਹਲਾ ੫ ਦਿਨ ਰੈਣਿ (੧੩੬)

ਸੰਖੇਪ ਵਿਚ, ਇਹ ਕਿਹਾ ਜਾ ਸਕਦਾ ਹੈ ਕਿ ਗੁਰੂ ਸਾਹਿਬਾਨ ਬਾਣੀ-ਰਚਨਾ ਦੇ ਰੂਪ-ਨਿਖੇੜੇ ਪ੍ਰਤੀ ਪੂਰੀ ਤਰ੍ਹਾਂ ਸੁਚੇਤ ਸਨ। ਚਾਹੇ ਉਹ ਸਾਹਿਤਕ ਰੂਪ ਸਨ, ਲੋਕ ਰੂਪ ਸਨ ਜਾਂ ਫਿਰ ਰਾਗ ਬੰਦਿਸ਼ ਮੁਕਤ ਰਚਨਾਵਾਂ ਸਨ। ਇਹ ਰੂਪ-ਵਿਧਾਨ ਦੀ ਲਾਜ਼ਮੀ ਸ਼ਰਤ ਹੈ ਕਿ ਹਰ-ਰਚਨਾ-ਰੂਪ ਜਾਂ ਰੂਪਾਕਾਰ ਦਾ ਸਪਸ਼ਟ ਸੰਕੇਤ ਨਾਲੋ ਨਾਲ ਦਿਤਾ ਜਾਵੇ।

ਰੂਪ-ਵਿਧਾਨ ਦੇ ਮੁਆਮਲੇ ਵਿਚ ਇਕ ਗੱਲ ਬਹੁਤ ਹੀ ਸਪਸ਼ਟ ਹੈ, ਗੁਰੂ ਸਾਹਿਬਾਨ ਕਿਸੇ ਵੀ ਬੰਧਨ ਵਿਚ ਬੱਝਕੇ ਬਾਣੀ ਰਚਨਾ ਨਹੀਂ ਕਰਦੇ। ਨਾਮ ਅਸਟਪਦੀ ਹੋਵੇਗਾ ਬੰਦ ਸਤ ਵੀ ਹੋ ਸਕਦੇ ਹਨ। ਇਸੇ ਤਰ੍ਹਾਂ ਬੰਦ ਚੌਵੀ ਵੀ ਹੋ ਸਕਦੇ ਹਨ। ਸਲੋਕ ਆਮ ਤੌਰ ਤੇ ਦੁਤੁਕਾ ਹੁੰਦਾ ਹੈ ਪਰ 27 ਤੁਕਾਂ ਵਾਲਾ ਸਲੋਕ ਵੀ ਸ੍ਰੀ ਗੁਰੂ ਗ੍ਰੰਥ-ਸਾਹਿਬ ਵਿਚ ਮੌਜੂਦ ਹੈ। ਬਾਣੀਕਾਰ ਨਿਰ-ਬੰਧਨ ਹੋਕੇ ਬਾਣੀ ਉਚਾਰਦੇ ਸਨ। ਇਹੀ ਹਾਲ ਅਲੰਕਾਰ-ਸਿਰਜਨ, ਪ੍ਰਤੀਕ ਸਿਰਜਨ ਅਥਵਾ, ਛੰਦ-ਸਿਰਜਣਾ ਵਿਚ ਵਿਦਮਾਨ ਹੈ। ਦਰਅਸਲ, ਉਹਨਾਂ ਦਾ ਧਿਆਨ ਕਲਾ-ਕੌਸ਼ਲ ਵਲ ਨਹੀਂ ਸੀ ਉਹਨਾਂ ਦਾ ਧਿਆਨ ਬਾਣੀ-ਵਥ, ਬਾਣੀ ਵਿਚਾਰ ਜਾਂ ਬਾਣੀ ਸੰਕਲਪ ਉਪਰ ਟਿਕਿਆ ਰਹਿੰਦਾ ਸੀ। ਬਾਣੀਕਾਰ ਲਈ ਮਨੋਭਾਵਨਾ ਜਾਂ ਮਨੋਬਿਰਤੀ ਵਿਸ਼ੇਸ਼ ਹੈ। ਦੂਸਰੇ ਸ਼ਬਦਾਂ ਵਿਚ ਬਾਣੀ ਦਾ ਅੰਤਰੰਗ ਪਹਿਲੂ ਬਾਣੀਕਾਰਾਂ ਲਈ ਮਹੱਤਵਪੂਰਣ ਹੈ। ਬਹਿਰੰਗ ਨਹੀਂ। ਉਹ ਸਾਂਚੇ ਦਾ ਜਾਣਕਾਰ ਤਾਂ ਹੋਣਗੇ ਪਰ ਬੰਧਨ ਵਿਚ ਨਹੀਂ ਰਹਿਣਗੇ।

ਲੋਕ-ਰੂਪ

ਬਾਣੀਕਾਰ ਬਾਣੀ ਰਚਨਾ ਕਰਦੇ ਸਮੇਂ ਬਾਣੀ ਦਾ ਘੇਰਾ ਲੋਕ ਤੋਂ ਪਰਲੋਕ ਤਕ ਫੈਲਾ ਦੇਂਦੇ ਹਨ। ਜਿਸ ਸਮਾਜ ਨੂੰ ਲੌਕਿਕਤਾ ਦੀ ਪਕੜ ਨਹੀਂ ਉਹ ਪਾਰਲੌਕਿਕਤਾ ਤਕ ਪਹੁੰਚ ਨਹੀਂ ਸਕਦਾ। ਇਹ ਤਾਂ ਸਰਬ ਗਿਆਤ ਹੈ ਸੰਸਕ੍ਰਿਤੀ ਵਿਸ਼ੇਸ਼ ਨੂੰ ਜਾਨਣ ਦਾ ਸੋਮਾ ਉਸ ਦਾ ਲੋਕ ਸਾਹਿਤ ਹੀ ਹੋਇਆ ਕਰਦਾ ਹੈ। ਬਾਣੀਕਾਰ ਇਸ ਪਖੋਂ ਸੁਚੇਤ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਹ ਸੰਸਕਾਰ ਵੀ ਮੌਜੂਦ ਹਨ ਜੋ ਵਿਸ਼ੇਸ਼ ਵਿਧੀ ਰਾਹੀਂ ਕੀਤੇ ਜਾਂਦੇ ਹਨ ਜੇਹਾ ਕਿ ਘੋੜੀਆਂ, ਲਾਵਾਂ, ਅੰਜੁਲੀਆਂ ਅਤੇ ਅਲਾਹੁਣੀਆਂ ਆਦਿ। ਦੂਜੀ ਤਰ੍ਹਾਂ ਦੇ ਉਹ ਸੰਸਕਾਰ ਹਨ ਜੋ ਮਨੁੱਖ ਸੁਤੇ ਸਿੱਧ ਆਲੇ ਦੁਆਲੇ ਤੋਂ ਗ੍ਰਹਿਣ ਕਰਦਾ ਹੈ ਜੇਹਾ ਕਿ ਸੁੱਚਮ – ਇਸ ਬਾਰੇ ਆਸਾ ਕੀ ਵਾਰ ਵਿਚ ਸਵਿਸਤਾਰ ਵਿਚਾਰ ਹਨ। ਏਸੇ ਤਰ੍ਹਾਂ ਸੂਤਕ – ਜਦੋਂ ਘਰਾਂ ਵਿਚ ਬੱਚੇ ਪੈਦਾ ਹੁੰਦੇ ਹਨ। ਗੁਰੂ ਨਾਨਕ ਸਾਹਿਬ ਸਮਾਜ ਦੇ ਆਲੇ ਦੁਆਲੇ ਵਾਪਰ ਰਹੀਆਂ ਰੀਤਾਂ-ਰਸਮਾਂ ਨੂੰ ਗਹੁ ਨਾਲ ਵੇਖਦੇ ਵਿਚਾਰਦੇ ਤੇ ਉਹਨਾਂ ਦਾ ਖੰਡਨ-ਮੰਡਨ ਕਰਦੇ ਹਨ। ਇਹ ਤਾਂ ਸਭ ਜਾਣਦੇ ਹਨ ਧਰਮ ਦੇ ਪੈਰ ਲੋਕ ਵਿਚ ਹੁੰਦੇ ਹਨ। ਇਸੇ ਕਰਕੇ ਹਰ ਤਬਕੇ, ਫਿਰਕੇ, ਤੇ ਮਜ਼ਹਬ ਦੇ ਲੋਕ ਧਾਰਮਿਕ ਰੀਤਾਂ ਰਸਮਾਂ ਵਲ ਦੌੜਦੇ ਹਨ। ਧਰਮ ਲੋਕਮੁਖ ਹੋਣ ਕਰਕੇ ਨਾ ਤਾਂ ਲੋਕ ਸੰਸਕ੍ਰਿਤੀ ਨੂੰ ਤਿਆਗਦਾ ਹੈ ਤੇ ਨਾ ਹੀ ਲੋਕ ਬੋਲੀ ਨੂੰ। ਧਰਮ ਦੀ ਬਿਰਤੀ ਲੋਕ ਕਲਿਆਣ ਵਾਲੀ ਹੁੰਦੀ ਹੈ।

ਸ੍ਰੀ ਗੁਰੂ ਗ੍ਰੰਥ ਵਿਚ ਦਰਜ਼ ਲੋਕ ਰੂਪਾਂ ਦਾ ਸੁਭਾਉ ਆਪਣਾ ਹੀ ਹੈ। ਇਹ ਸੰਦਰਭ ਵਿਸ਼ੇਸ਼ ਨੂੰ ਰੂਪਮਾਨ ਕਰਨ ਤੋਂ ਬਾਦ ਸਿਧਾਂਤ ਮੁਖ ਹੋ ਜਾਂਦੇ ਹਨ। ਤੇ, ਸਹਿਜੇ ਹੀ ਕਿਸੇ ਦਾਰਸ਼ਨਿਕ ਸੰਕਲਪ ਦੀ ਵਿਆਖਿਆ ਸਾਹਵੇਂ ਆ ਜਾਂਦੀ ਹੈ। ਇਹਨਾਂ ਵਿਚ ਲੋਕ ਮੁਹਾਂਦਰਾ ਝਲਕਦਾ ਹੋਵੇਗਾ, ਇਹਨਾਂ ਦੀ ਸ਼ਬਦ-ਬੁਣਤੀ ਲੋਕ ਜੀਵਨ ਨਾਲ ਮਿਲਦੀ ਹੋਵੇਗੀ ਪਰ ਇਹ ਵਾਸਤਵਿਕਤਾ ਦਾ ਝਾਂਵਲਾ ਸਿਰਜ ਕੇ ਅਧਿਆਤਮ ਮੁਖ ਹੋ ਜਾਣਗੇ। ਇਹੋ ਬਾਣੀ ਦਾ ਰੂਪ ਵਿਧਾਨ ਹੈ। ਸਾਰੇ ਬਾਣੀਕਾਰਾਂ ਨੇ ਲੋਕ-ਰੂਪਾਂ ਦੀ ਵਰਤੋਂ ਇਸੇ ਨੇਮ ਦੇ ਅਧੀਨ ਹੀ ਕੀਤੀ ਹੈ। ਲੋਕ-ਰੂਪ ਸਿਰਜਣਾ ਵਿਚ ਗੁਰੂ ਅੰਗਦ ਦੇਵ ਤੇ ਗੁਰੂ ਤੇਗ ਬਹਾਦਰ ਜੀ ਨੇ ਆਪਣਾ ਹਿੱਸਾ ਨਹੀਂ ਪਾਇਆ।

## ਬਾਣੀ ਵਿਧਾਨ ਦੇ ਪ੍ਰਮੁਖ ਗੁਣ-ਲੱਛਣ

ਮੂਲ ਪ੍ਰਸ਼ਨ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਰਚਨਾ ਦੇ ਕਾਵਿ-ਰੂਪਾਂ ਦੀ ਨਿਸ਼ਾਨਦੇਹੀ ਕਰਨੀ ਹੈ ਜਾਂ ਇਸਦੇ ਰੂਪਾਕਾਰਾਂ ਨੂੰ ਪਛਾਨਣਾ ਹੈ। ਉੱਤਰ ਹੋਵੇਗਾ – ਰੂਪਾਕਾਰਾਂ ਨੂੰ। ਇਸ ਦਾ ਕਾਰਣ ਬਹੁਤ ਸਾਫ਼ ਹੈ, ਇਕ ਹੀ ਰੂਪਾਕਾਰ ਵਿਚ ਕਈ ਸਾਰੇ ਕਾਵਿ-ਰੂਪਾਂ ਦੀ ਵਰਤੋਂ ਹੋ ਸਕਦੀ ਹੈ ਜਿਸ ਤਰ੍ਹਾਂ ਕਿ ਸ੍ਰੀ ਗਰੂ ਗ੍ਰੰਥ ਸਾਹਿਬ ਵਿਚ "ਪ੍ਰਗੀਤ" ਦੀ ਵਰਤੋਂ ਆਮ ਹੈ। ਇਸਦੇ ਅੰਤਰਗਤ ਕਈ ਸਾਰੇ ਕਾਵਿ-ਰੂਪਾਂ ਦੀ ਵਰਤੋਂ ਵੇਖਣ ਵਿਚ ਆਉਂਦੀ ਹੈ। ਮਸਲਨ : ਪਦੇ, ਸਲੋਕ, ਅਸਟਪਦੀ, ਪਉੜੀ ਆਦਿ। ਧਿਆਨ ਰਹੇ, ਪਛਮੀ ਕਾਵਿ ਸ਼ਾਸਤਰੀਆਂ ਨੇ ਪੋਇਟਰੀ ਐਂਡ ਪੋਇਟਿਕਸ ਐਨਸਾਈਕਲੋਪੀਡੀਆ ਵਿਚ ਸਾਹਿਤ-ਰਚਨਾਵਾਂ ਨੂੰ ਤਿੰਨ ਮੁੱਖ ਭਾਗਾਂ ਵਿਚ ਵੰਡ ਕੇ ਵਿਚਾਰਿਆ ਹੈ :

(1) ਪ੍ਰਗੀਤਕ
(2) ਬ੍ਰਿਤਾਂਤਕ
(3) ਨਾਟਕੀ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਸੰਗ ਵਿਚ ਬ੍ਰਿਤਾਂਤਕ ਰਚਨਾਵਾਂ ਇਸਦੇ ਅੰਗ ਨਹੀਂ। ਬ੍ਰਿਤਾਂਤ ਲਈ ਸਮੇਂ, ਸਥਾਨ ਦਾ ਹੋਣਾ ਲਾਜ਼ਮੀ ਹੈ। ਇਹ ਦੇਸ-ਕਾਲ ਦੀ ਉਪਜ ਹੈ। ਗੁਰਬਾਣੀ ਦਾ ਨਾਇਕ ਪਾਰਬ੍ਰਹਮ ਦੇਸ-ਕਾਲ ਦੀ ਪਕੜ ਤੋਂ ਰਹਿਤ ਹੈ। ਉਹ ਨਾ ਤਾਂ ਸਮੇਂ ਦੀ ਕੈਦ ਵਿਚ ਹੈ ਤੇ ਨਾ ਹੀ ਦੇਸ ਵਿਸ਼ੇਸ਼ ਦੀ ਬੰਦਿਸ਼ ਵਿਚ। ਇਸ ਲਈ ਗੁਰਬਾਣੀ ਬ੍ਰਿਤਾਂਤ ਮੁਕਤ ਰਚਨਾ ਹੈ।

ਨਾਟਕ ਲਈ ਪਾਤਰ-ਵਿਹਾਰ ਜ਼ਰੂਰੀ ਹੈ। ਗੁਰਬਾਣੀ ਵਿਚ ਕੋਈ ਦੇਸ, ਕਾਲ ਨਾਲ ਜੁੜਿਆ ਪਾਤਰ ਹੁੰਦਾ ਹੀ ਨਹੀਂ। ਇਸ ਵਿਚ ਅਰੂਪ ਬ੍ਰਹਮ ਦਾ ਬੋਲਬਾਲਾ ਹੈ। ਗੁਰਬਾਣੀ-ਰਚਨਾ ਵਿਚ ਮਨੁੱਖੀ ਵਿਹਾਰ ਦੇ ਅਨੇਕ ਮੁਖ ਵੇਰਵੇ ਤਾਂ ਹਾਜ਼ਿਰ ਹਨ ਪਰ ਮਨੁੱਖ ਵਿਸ਼ੇਸ਼ ਦੀ ਹੋਂਦ ਅਸਲੋਂ ਗਾਇਬ ਹੈ। ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਰਚਨਾ ਨੂੰ ਨਾਟਕ-ਵੰਨਗੀ ਨਾਲ ਨਹੀਂ ਜੋੜਿਆ ਜਾ ਸਕਦਾ।

ਅੰਤ ਵਿਚ ਪ੍ਰਗੀਤ ਬਾਰੇ ਜਾਣਨਾ ਸੰਗਤ ਹੈ ਇਤਨਾ ਤਾਂ ਸਪਸ਼ਟ ਹੀ ਹੈ ਪ੍ਰਗੀਤ ਦਾ ਮੂਲ ਤੱਤ ਗਾਇਨ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਸੁੱਤੇ ਸਿੱਧ ਹੀ ਗਾਇਨ ਨਾਲ ਜੁੜੀ ਹੋਈ ਹੈ। ਗੁਰਬਾਣੀ ਗਾਇਨ ਦੇ ਹਜ਼ਾਰਾਂ ਸੰਕੇਤ ਇਸ ਪਾਵਨ ਗ੍ਰੰਥ ਵਿਚ ਮੌਜੂਦ ਹਨ।

(1) ਗੁਰਬਾਣੀ ਗਾਵਹੁ ਭਾਈ ਇਹ ਸਫਲ ਸਦਾ ਸੁਖਦਾਈ॥
(2) ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ॥
.......
ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ॥
(3) ਹਰਿ ਗਾਏ ਮੰਗਲੁ ਰਾਮਨਾਮਾ ਹਰਿ ਸੇਵ ਸੇਵਕ ਸੇਵਕੀ
(4) ਮਨ ਚਾਉ ਭਇਆ ਪ੍ਰਭ ਆਗਮੁ ਸੁਣਿਆ॥
ਹਰਿ ਮੰਗਲ ਗਾਉ ਸਖੀ ਗ੍ਰਿਹਿ ਮੰਦਰਿ ਬਣਿਆ॥
(5) ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ

ਜ਼ਾਹਿਰ ਹੈ, ਪ੍ਰਗੀਤ ਇਕ ਖ਼ਾਸ ਤਰ੍ਹਾਂ ਦੀ ਲੈਅ ਬੱਧ ਰਚਨਾ ਹੁੰਦਾ ਹੈ। ਧਿਆਨ ਰਹੇ, ਇਸ ਮਹਾਨ ਗ੍ਰੰਥ ਦੀ ਬਾਣੀ ਤਾਂ ਹੈ ਹੀ ਰਾਗ-ਬੰਦਿਸ਼ ਵਿਚ ਤੇ ਇਹ ਵੀ ਸੱਚ ਹੈ ਹਰ ਰਾਗ ਦੀ ਆਪਣੀ ਹੀ ਲੈਅਕਾਰੀ ਹੁੰਦੀ ਹੈ ਪਰ ਜੇਹੜੀ ਬਾਣੀ ਰਾਗ ਬੰਦਿਸ਼ ਤੋਂ ਮੁਕਤ ਹੈ ਜੇਹਾ ਕਿ 'ਜਪੁ ਬਾਣੀ' ਇਹ ਬਾਣੀ ਵੀ ਆਪਣੇ ਅਸਲੇ ਵਿਚ ਲੈਅ ਬੱਧ ਹੈ। ਪ੍ਰਗੀਤ ਲਈ ਰਾਗ ਮੁਖ ਹੋਣਾ ਲਾਜ਼ਮੀ ਨਹੀਂ। ਇਸ ਦੇ ਅਸਲੇ ਵਿਚ ਹੀ 'ਲੈਅ' ਵਿਦਮਾਨ ਹੁੰਦੀ ਹੈ। ਇਹੀ ਕਾਰਣ ਹੈ, ਪ੍ਰਗੀਤ ਦੇ ਮੂਲ ਤੱਤ ਗਾਇਨ ਉਪਰ ਕਿਸੇ ਤਰ੍ਹਾਂ ਦਾ ਕੋਈ ਵੀ ਕਿੰਤੂ ਨਹੀਂ। ਪ੍ਰਸ਼ਨ ਹੋ ਸਕਦਾ ਹੈ - ਪ੍ਰਗੀਤ ਦਾ ਮੂਲ ਰੂਪ ਕੀ ਹੈ ਤੇ ਮੌਜੂਦਾ ਰੂਪ ਵਿਚ ਆਉਣ ਤੋਂ ਪਹਿਲਾਂ ਇਸਨੇ ਕਿੰਨਾ ਕੁ ਹੋਰ ਫੈਸਲਾ ਤੈਅ ਕੀਤਾ ਹੈ?

ਅਜੋਕੇ ਆਚਾਰੀਆ ਦਾ ਮਤ ਹੈ, ਇਸਦਾ ਆਦਿ-ਬਿੰਦੂ ਵੇਦ ਮੰਤ੍ਰ ਹੀ ਹਨ। ਪਰ ਗਹੁ ਨਾਲ ਵਾਚਿਆਂ ਵੇਦ-ਰਚਨਾ ਤੋਂ ਪਹਿਲਾਂ ਰਚੇ ਗਏ ਲੋਕ ਗੀਤਾਂ ਵਿਚ ਵੀ ਪ੍ਰਗੀਤਕ ਅੰਸ਼ ਮੌਜੂਦ ਹਨ। ਇਥੋਂ ਇਹ ਤੱਥ ਤਾਂ ਸਪਸ਼ਟ ਹੋ ਜਾਂਦਾ ਹੈ ਕਿ ਪ੍ਰਗੀਤ ਦਾ ਬੀਜ ਤੱਤ ਨਿੱਜਆਤਮਕ ਅਨੁਭੂਤੀ ਹੈ ਜੋ ਸੰਗੀਤਕ ਲੈਅ ਰਾਹੀਂ ਮੁਖਰਿਤ ਹੁੰਦੀ ਹੈ। ਧਿਆਨ ਰਹੇ, ਵੇਦ ਆਤਮ ਗਿਆਨੀਆਂ ਦੀ ਰਚਨਾ ਹੈ ਇਸ ਵਿਚ ਨਿੱਜ ਮੂਲਕ ਅਨੁਭਵ ਨਾਲੋਂ ਵਿਚਾਰਾਤਮਕ ਪੱਖ ਬਲਵਾਨ ਹੈ। ਕੁਲ ਮਿਲਾਕੇ, ਪ੍ਰਗੀਤ ਦਾ ਬੀਜਰੂਪ ਨਿੱਜਆਤਮਕ ਅਨੁਭੂਤੀ ਜੋ ਸੰਗੀਤਕ ਪੁੱਠ ਨਾਲ ਪ੍ਰਵਾਨ ਚੜ੍ਹਦੀ ਹੈ। ਇਸਦਾ ਮੂਲ ਤਾਂ ਲੋਕ ਗੀਤ ਹੀ ਹਨ ਪਰ ਇਸਦਾ ਅਗਲੇਰਾ ਪਕੇਰਾ ਰੂਪ ਵਿਚਾਰਾਤਮਕ ਹੈ। ਵਿਚਾਰ ਨਿੱਜਮੂਲਕ ਵੀ ਹੋ ਸਕਦੇ ਹਨ। ਪ੍ਰਗੀਤ ਸੰਰਚਨਾ ਦੇ ਪਛਾਣ-ਚਿਹਨ ਨਿਸਚਿਤ ਕਰ ਲੈਣਾ ਉਚਿਤ ਭਾਸ ਰਿਹਾ ਹੈ:

(i) ਇਹ ਨਿੱਜਮੂਲਕ ਅਨੁਭੂਤੀ ਨੂੰ ਰੂਪਮਾਨ ਕਰਨ ਦੇ ਯੋਗ ਹੈ।

(ii) ਇਹ ਲਾਜ਼ਮੀ ਤੌਰ ਤੇ ਸੰਗੀਤਕ ਜਾਂ ਲੈਅਮੁਖ ਹੁੰਦਾ ਹੈ।

(iii) ਇਹ ਲਘੂ ਅਕਾਰੀ ਰਚਨਾ ਹੁੰਦੀ ਹੈ। ਇਸਦਾ ਪੁਸ਼ਟ ਪਰਿਮਾਣ ਗੁਰਬਾਣੀ ਵਿਚਲੀ ਪਦਾ-ਬਾਣੀ ਹੈ ਜਿਸ ਦੀ ਰਾਗ ਬੱਧ ਬਾਣੀ ਵਿਚ ਭਰਮਾਰ ਹੈ।

(iv) ਇਹ ਤੀਬਰ ਭਾਵ-ਆਵੇਸ਼ ਨੂੰ ਬਿੰਬਾਤਮਕ ਰੂਪ ਵਿਚ ਲਾਜ਼ਮੀ ਤੌਰ ਤੇ ਰੂਪਮਾਨ ਕਰਦਾ ਹੈ।

(v) ਪ੍ਰਗੀਤ - ਲਾਜ਼ਮੀ ਤੌਰ ਤੇ ਧਿਰ-ਸਿਰਜਣਾ ਕਰਦਾ ਹੈ। ਇਸਦੀ ਸੰਰਚਨਾ ਤ੍ਰਿਅੰਗੀ ਹੈ :

ਕਰਤਾ-ਵਿਸੇਸ਼ ਖ਼ੁਦ ਆਪ ਰਚਨਾ ਕਰਦੇ ਸਮੇਂ ਦੋ ਧਿਰਾਂ ਦਾ ਸਿਰਜਣ ਕਰਦਾ ਹੈ। (ਮਸਲਨ )

*ਹਉ ਫਿਰਉ ਦਿਵਾਨੀ ਆਵਲ ਬਾਵਲ*
*ਤਿਸੁ ਕਾਰਣ ਹਰਿ ਢੋਲੀਐ॥*

(ਅੰਗ, 527)

ਇਸ ਬਾਣੀ ਟੂਕ ਵਿਚ ਇਕ ਧਿਰ ਰਚੈਤਾ ਹੈ। ਇਸਨੂੰ "ਹਉ-ਧਿਰ" ਕਿਹਾ ਗਿਆ ਹੈ। ਇਸਨੇ ਅਗੋਂ ਦੋ ਧਿਰਾਂ ਦਾ ਸਿਰਜਨ ਕੀਤਾ ਹੈ। ਪਹਿਲੀ ਉਹ ਜੋ ਦਿਵਾਨੀ ਹੋਕੇ ਬਾਵਲੀ

ਹੋਈ ਲੱਭ ਰਹੀ ਹੈ। ਦੂਜੀ ਉਹ ਜੋ "ਤਿਸੁ ਕਾਰਣ" ਹੈ। ਰਚੈਤਾ ਖ਼ੁਦ ਆਪ ਆਪਣੇ ਮਾਲਕ ਨੂੰ ਬਾਵਲਾ ਹੋਇਆ ਢੂੰਡ ਰਿਹਾ ਹੈ। ਤੇ ਪਾਠਕ ਤੀਜੇ ਤਿਹਾਕ ਵਾਂਗ ਸਾਰਾ ਕਾਰਜ ਵੇਖ, ਸੁਣ ਤੇ ਵਿਚਾਰ ਰਿਹਾ ਹੈ। ਸੰਖੇਪ ਵਿਚ, ਨਿੱਜਮੂਲਕ ਅਨੁਭੂਤੀ, ਗਾਇਨ ਤੱਤ, ਲਘੂ ਅਕਾਰੀ, ਤੀਬਰ ਭਾਵ ਆਵੇਸ਼ ਨੂੰ ਬਿੰਬਾਤਮਕ ਰੂਪ ਦੇਣਾ ਤੇ ਧਿਰ ਸਿਰਜਣਾ ਪ੍ਰਗੀਤ ਦੇ ਪ੍ਰਮੁਖ ਪਛਾਣ-ਚਿਹਨ ਪ੍ਰਵਾਨ ਕੀਤੇ ਜਾ ਸਕਦੇ ਹਨ।

ਇਸ ਤੋਂ ਪਹਿਲਾਂ ਸੰਕੇਤ ਕੀਤਾ ਜਾ ਚੁੱਕਾ ਹੈ ਕਿ ਇਕ ਹੀ ਰੂਪਾਕਾਰ ਵਿਚ ਕਈ ਕਾਵਿ-ਰੂਪਾਂ ਦੀ ਸਿਰਜਣਾ ਹੋ ਸਕਦੀ ਹੈ। ਇਸ ਕਥਨ ਦੀ ਸਾਰਥਕਤਾ ਨੂੰ ਵਾਚ ਲੈਣਾ ਉਚਿਤ ਰਹੇਗਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਮਾਨਤਾ ਸਿੱਖ ਧਰਮ ਵਿਚ ਗੁਰੂ ਪਦਵੀ ਨੂੰ ਪ੍ਰਾਪਤ ਹੈ। ਇਸਨੂੰ ਜ਼ਾਹਿਰਾ ਜ਼ਹੂਰ, ਹਾਜ਼ਿਰਾ ਹਜ਼ੂਰ, ਸਰਬ ਕਲਾ ਭਰਪੂਰ ਕਰਕੇ ਸਰਬੋਚ ਸਥਾਨ ਪ੍ਰਾਪਤ ਹੈ। ਇਹ ਠੀਕ ਹੈ, ਮੱਧ ਕਾਲੀਨ ਪੰਜਾਬੀ ਸਾਹਿਤ ਵਿਚ ਗੁਰਮਤਿ ਧਾਰਾ ਨੂੰ ਨਿਵੇਕਲੀ ਧਾਰਾ ਕਰਕੇ ਪ੍ਰਵਾਨ ਕੀਤਾ ਗਿਆ ਹੈ। ਮੂਲ ਪ੍ਰਸ਼ਨ ਹੈ, ਜਦੋਂ ਚਾਹੇ ਅਣਚਾਹੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਇਕ ਪ੍ਰਤਿਸ਼ਠਿਤ ਗ੍ਰੰਥ ਦੇ ਰੂਪ ਵਿਚ ਸਵੀਕਾਰਦੇ ਹੋਏ ਇਸ ਨੂੰ ਪੰਜਾਬੀ ਸਾਹਿਤ ਦਾ ਸਰਬ ਪ੍ਰਥਮ ਸੰਗ੍ਰਹਿਤ ਗ੍ਰੰਥ ਕਰਕੇ ਪ੍ਰਵਾਨਿਆ ਗਿਆ ਹੈ ਤਾਂ ਤੇ ਇਹ ਹੋਰ ਵੀ ਜ਼ਰੂਰੀ ਹੋ ਜਾਂਦਾ ਹੈ ਕਿ ਇਸ ਵਿਚਲੇ ਸਰਬ ਸ੍ਰੇਸ਼ਟ ਗੁਣ-ਲੱਛਣਾਂ ਤੇ ਰਚਨਾ-ਰੂਪਾਕਾਰਾਂ ਨੂੰ ਹੋਰ ਸੰਜੀਦਗੀ ਨਾਲ ਵੇਖਿਆ ਵਿਚਾਰਿਆ ਜਾਵੇ। ਜਿਥੋਂ ਤਕ ਇਸ ਵਿਚਲੇ ਗੁਣ-ਲੱਛਣਾਂ ਦਾ ਸੰਬੰਧ ਹੈ, ਉਹ ਇਸ ਦੀ ਥੀਮ ਨਾਲ ਜੁੜੇ ਹੋਏ ਹਨ। ਜਿਥੋਂ ਤਕ ਇਸ ਵਿਚਲੇ ਬਾਣੀ-ਸਾਂਚੇ ਹਨ ਜਿਹਨਾਂ ਰਾਹੀਂ ਬਾਣੀ ਰੂਪਮਾਨ ਹੋਈ ਹੈ, ਉਹਨਾ ਨੂੰ ਰੂਪਾਕਾਰ ਦੇ ਅਧੀਨ ਵਿਚਾਰਿਆ ਜਾ ਸਕਦਾ ਹੈ।

### ਰੂਪਾਕਾਰ

ਰੂਪਾਕਾਰ, ਰਚਨਾ ਵਿਸ਼ੇਸ਼ ਨੂੰ ਜਾਨਣ ਦਾ ਬੁਨਿਆਦੀ ਨੁਕਤਾ ਹੈ। ਕਿਸੇ ਮਨੁੱਖ ਵਿਸੇਸ਼ ਨੂੰ ਜਾਨਣ ਲਈ ਉਸਦੀ ਪਰਿਵਾਰਕ ਪਰੰਪਰਾ, ਸੰਸਕ੍ਰਿਤੀ ਤੇ ਆਲੇ ਦੁਆਲੇ ਦਾ ਪਿਛੋਕੜ ਜਾਣਨਾ ਜ਼ਰੂਰੀ ਹੁੰਦਾ ਹੈ। ਪੱਛਮੀ ਵਿਦਵਾਨ ਟੇਨ ਨੇ ਤਾਂ ਇਥੋਂ ਤਕ ਕਿਹਾ ਸੀ – ਕਿ ਕਵੀ ਮਨੁੱਖ ਵਿਸ਼ੇਸ ਬਾਰੇ ਵਿਚਾਰ ਕਰਨ ਤੋਂ ਪਹਿਲਾਂ ਉਸ ਦੀ ਕੁਲ, ਸਮੇਂ ਅਤੇ ਸਥਾਨ ਨੂੰ ਜਾਣਨਾ ਜ਼ਰੂਰੀ ਹੈ।[1] ਇਸ ਦਾ ਕਾਰਣ ਸਾਫ਼ ਹੈ, ਜਿਸ ਵੀ ਹਾਲਤ ਵਿਚ ਕੋਈ ਜੰਮਦਾ, ਪਲਦਾ ਅਤੇ ਪ੍ਰਵਾਨ ਚੜਦਾ ਹੈ, ਉਸ ਦਾ ਪ੍ਰਭਾਵ ਉਸਦੇ ਜੀਵਨ ਵਿਚ ਹੁੰਦਾ ਹੈ।

ਇਸੇ ਤਰ੍ਹਾਂ ਜਦੋਂ ਰੂਪ-ਰਚਨਾ ਦਾ ਵਿਸ਼ਲੇਸ਼ਣ ਕਰਨਾ ਹੋਵੇ ਤਾਂ ਉਸਦੇ ਰੂਪਾਕਾਰ ਦੀ ਪਰੰਪਰਾ ਨੂੰ ਜਾਨਣਾ ਜ਼ਰੂਰੀ ਹੋ ਜਾਂਦਾ ਹੈ। ਰੂਪਾਕਾਰ ਆਪਣੀ ਰੂਪ ਪੱਧਤੀ (Cult of Forms) ਨਾਲ ਜੁੜਿਆ ਹੁੰਦਾ ਹੈ। ਜਿਤਨੀ ਦੇਰ ਰੂਪ ਪੱਧਤੀ ਦਾ ਗਿਆਨ ਨਾ ਹੋਵੇ, ਰਚਨਾ-ਰੂਪ ਦੀ ਸਹੀ ਪਛਾਣ ਨਹੀਂ ਹੋ ਸਕਦੀ। ਆਖਰ ਕਾਰ ਕਿਸੇ ਬਾਣੀ ਰਚਨਾ ਦੀ ਵਿਆਖਿਆ ਉਸਦੇ ਮੂਲ ਤੋਂ ਟੁੱਟਕੇ ਤਾਂ ਨਹੀਂ ਹੋ ਸਕਦੀ। ਸਗੋਂ ਉਸ ਦੀ ਰੂਪ ਪੱਧਤੀ ਦਾ ਇਕ ਲਾਭ ਵੀ ਹੁੰਦਾ ਹੈ, ਉਹ ਰਚਨਾ ਵਿਸ਼ੇਸ਼ ਨੂੰ ਇਕ ਖਾਸ ਤਰ੍ਹਾਂ ਦਾ ਸ਼ਬਦ ਭੰਡਾਰ,

---

1. Wimsalt, William K. JR. & Brooks, Cleanth, *Literary Criticism : A Short Hiostory*, p. 531.

ਸੰਕਲਪ-ਪ੍ਰਬੰਧ ਤੇ ਕਾਵਿ-ਕੌਸ਼ਲ ਨੂੰ ਪਕਿਆਈ ਨਾਲ ਵਰਤਣ ਦੀ ਆਧਾਰ ਭੂਮੀ ਦੇਂਦੀ ਹੈ। ਗੁਰਬਾਣੀ ਪਰੰਪਰਾ ਇਸ ਤੱਥ ਦੀ ਪੁਸ਼ਟ ਪਰਿਮਾਣ ਹੈ। ਮੱਧਕਾਲੀ ਸਾਰੀਆਂ ਕਾਵਿ-ਧਾਰਾਵਾਂ ਇਸ ਮਤ ਦੀ ਸਾਖ ਭਰਦੀਆਂ ਹਨ। ਫ਼ਰਜ ਕਰੋ ਕੋਈ ਕਿੱਸਾ ਜਾਂ ਵਾਰ-ਕਾਵਿ ਦੀ ਰਚਨਾ ਹੋਵੇ, ਕੀ ਉਸਦੀ ਵਿਆਖਿਆ ਕਿੱਸਾ ਜ਼ਾਂ ਵਾਰ ਪੱਧਤੀ ਦੇ ਗੁਣ-ਲੱਛਣ ਜਾਣੇ ਬਿਨਾਂ ਹੋ ਸਕੇਗੀ - ਉੱਤਰ ਨਾਂਹਮੁਖ ਹੈ। ਇਹੋ ਹਾਲ ਗੁਰਬਾਣੀ ਰਚਨਾ ਦਾ ਹੈ। ਦਰਅਸਲ, ਰੂਪ-ਆਧਾਰ ਕਿਸੇ ਵੀ ਰਚਨਾ ਦੇ ਵਖਰੇਵੇਂ ਅਤੇ ਵਰਗੇਵੇਂ ਨੂੰ ਪਛਾਨਣ ਵਿਚ ਮਦਦ ਕਰਦਾ ਹੈ ਤੇ ਨਾਲ ਹੀ ਇਕ ਬਲਵਾਨ੍ ਪ੍ਰਿਸ਼ਟ ਭੂਮੀ ਵੀ ਦੇਂਦਾ ਹੈ ਜਿਸਦੇ ਆਸੇ ਪਾਸੇ ਰਚਨਾ ਦਾ ਰੂਪ-ਪ੍ਰਬੰਧ ਘੁੰਮਦਾ ਹੋਇਆ ਇਕ ਨੇਮ-ਪ੍ਰਬੰਧ ਵੀ ਘੜਦਾ ਹੈ। ਇਸ ਨੇਮ-ਪ੍ਰਬੰਧ ਦੀ ਪਾਲਣਾ ਵਿਚ ਹੀ ਰੂਪਾਕਾਰ ਦੀ ਸਫਲਤਾ ਦਾ ਰਾਜ਼ ਹੈ। ਇਸ ਗੱਲ ਨੂੰ ਇਸਤਰ੍ਹਾਂ ਵੀ ਸਮਝਿਆ ਜਾ ਸਕਦਾ ਹੈ ਜੇ ਕੋਈ ਰਚਨਾ-ਰੂਪ ਆਪਣੇ ਵਿਚ ਰੂਪ ਵਿਸ਼ੇਸ਼ ਦੇ ਨੇਮ ਪ੍ਰਬੰਧ ਸਮੋ ਲੈਂਦਾ ਹੈ ਤਾਂ ਇਹ ਫ਼ੈਸਲਾ ਕਰਨਾ ਸੌਖਾ ਹੋ ਜਾਂਦਾ ਹੈ ਕਿ ਰਚਨਾ ਵਿਸ਼ੇਸ਼ ਨੂੰ ਕਿਸ ਕੋਟੀ ਵਿਚ ਰੱਖਿਆ ਜਾ ਸਕਦਾ ਹੈ। ਰੂਪ-ਆਧਾਰ ਜ਼ਾਹਿਰ ਹੈ, ਰੂਪ-ਵਿਸ਼ੇਸ਼ ਦੇ ਪਛਾਣ-ਚਿਹਨ ਨਿਸਚਿਤ ਕਰਨ ਵਿਚ ਸਹਾਈ ਹੁੰਦਾ ਹੈ।

ਇਥੇ ਇਸ ਕਥਨ ਦੀ ਸੰਖੇਪ ਵਿਆਖਿਆ ਲੋੜੀਂਦੀ ਹੈ। ਮੰਨ ਲਉ :

*ਰੁਤ ਫਿਰੀ ਵਣ ਕੰਬਿਆ ਪਤ ਝੜੇ ਝੜਿ ਪਾਹਿ॥*
*ਚਾਰੇ ਕੁੰਡਾ ਭਾਲੀਆ ਰਹਿਣ ਕਿਥਾਊ ਨਾਹਿ॥*

ਇਸ ਬਾਣੀ-ਪਦ ਦਾ ਮੂਲ ਆਧਾਰ ਬਾਣੀਕਾਰ ਦੀ ਧਾਰਮਿਕ ਮਾਨਸਿਕਤਾ ਹੈ ਜੋ ਜਗਤ ਰਚਨਾ ਵਿਚਲੀ ਹਰ ਨਿੱਕੀ ਨੰਨ੍ਹੀ ਵਸਤ ਨੂੰ ਚਲਾਇਮਾਨਤਾ ਦੇ ਸੰਦਰਭ ਵਿਚ ਵਿਚਾਰਦਾ ਹੈ। ਚਲਾਇਮਾਨਤਾ ਜਾਂ ਆਵਾਗਮਣ ਗੁਰਮਤਿ ਵਿਚ ਇਕ ਮਹੱਤਵਪੂਰਣ ਸੰਕਲਪ ਹੈ। ਜ਼ਾਹਿਰ ਹੈ, ਇਸ ਬਾਣੀ-ਅੰਸ਼ ਨੂੰ ਗੁਰਬਾਣੀ ਦੇ ਪਛਾਣ-ਚਿਹਨਾਂ ਨਾਲ ਜੋੜ ਕੇ ਸਮਝਿਆ ਜਾ ਸਕਦਾ ਹੈ।

ਇਥੇ ਇਹ ਗੱਲ ਧਿਆਨ ਜੋਗ ਹੈ, ਹਰ ਰੂਪ-ਪ੍ਰਬੰਧ ਦੇ ਕੁਝ ਨਿਵੇਕਲੇ ਗੁਣ-ਲੱਛਣ ਵੀ ਹੁੰਦੇ ਹਨ ਜੇਹਾ ਕਿ ਕਵਿਤਾ, ਨਾਵਲ, ਨਾਟਕ ਤੇ ਸਵੈ ਜੀਵਨੀ ਦੇ ਆਧਾਰਗਤ ਤੱਤ ਸਮਰੂਪ ਨਹੀਂ ਹੁੰਦੇ। ਹਾਲਾਂਕਿ ਇਹਨਾਂ ਸਾਰਿਆਂ ਦਾ ਬੀਜ-ਤੱਤ ਮਨੁੱਖੀ ਅਨੁਭਵ ਹੀ ਹੈ। ਪਰ ਇਹਨਾਂ ਸਾਹਿਤ-ਭੇਦਾਂ ਦੀ ਉਸਾਰੀ ਦੇ ਆਪੋ ਆਪਣੇ ਨੇਮ ਹਨ। ਸਪਸ਼ਟ ਹੈ, ਰੂਪ-ਪ੍ਰਬੰਧ ਨੂੰ ਨਿਸਚਿਤ ਅਰਥ ਦੇਣ ਵਾਲੀ ਉਸਦੀ ਆਧਾਰਗਤ ਸਾਮਗ੍ਰੀ ਦਾ ਨਿਵੇਕਲਾਪਨ ਵੀ ਹੈ। ਮਿਸਾਲ ਵਜੋਂ, ਕਵਿਤਾ ਦੀ ਜਿੰਦ ਜਾਨ ਭਾਵ ਹੈ। ਨਾਵਲ ਦੀ ਕੰਗਰੋੜ ਗਲਪ-ਬਿੰਬ ਹੈ। ਤਣਾਉ ਨਾਟਕ ਦਾ ਉਦਗਮ-ਸ੍ਰੋਤ ਹੈ। ਇਤਿਹਾਸਕ ਤਥਾਂ ਬਿਨਾਂ ਜੀਵਨੀ ਰਚਨਾ ਹੋਂਦ ਵਿਚ ਨਹੀਂ ਆਉਂਦੀ। ਕੁਲ ਮਿਲਾਕੇ, ਰੂਪ ਵਿਸ਼ੇਸ਼ ਦਾ ਬੀਜ-ਸੰਕਲਪ ਨਿਸਚਿਤ ਹੀ ਹੈ। ਕਵਿਤਾ ਲਈ ਲੈਅ, ਨਾਟਕ ਲਈ ਵਾਰਤਾਲਾਪ ਲਾਜ਼ਮੀ ਜੁਗਤ ਹੈ। ਸੰਖੇਪ ਵਿਚ, ਕਿਹਾ ਜਾ ਸਕਦਾ ਹੈ ਰੂਪ-ਪ੍ਰਬੰਧ ਨੂੰ ਨਿਸਚਿਤ ਕਰਨ ਵਿਚ ਰੂਪ ਵਿਸ਼ੇਸ਼ ਦਾ ਬੀਜ-ਤੱਤ ਅਹਿਮ ਰੋਲ ਨਿਬਾਹੁੰਦਾ ਹੈ। ਉਦਾਹਰਣ ਲਈ, ਭਗਤੀ ਤੇ ਗਿਆਨ ਦਾ ਸੁਮੇਲ ਹੀ ਬਾਣੀ ਦੀ ਹੋਂਦ ਦੇ ਬੀਜ-ਤੱਤ ਹਨ ਤੇ ਬਾਣੀਕਾਰਾਂ ਦਾ ਅਨੁਭਵ ਇਸਦਾ ਲਾਜ਼ਮੀ ਜੁਜ਼।

ਨਿਰਣੈ ਵਜੋਂ, ਕਿਹਾ ਜਾ ਸਕਦਾ ਹੈ, ਰਚਨਾ-ਰੂਪ ਵਿਅਕਤੀਗਤ ਸਾਂਚਾ ਹੈ ਜਿਸਦੀ ਸਹੀ ਪਛਾਣ ਉਸਦੇ ਰੂਪ-ਪ੍ਰਬੰਧ ਵਿਸ਼ੇਸ਼ ਨਾਲ ਜੁੜਕੇ ਹੁੰਦੀ ਹੈ। ਇਤਨਾ ਤਾਂ ਸਪਸ਼ਟ ਹੀ ਹੈ ਰੂਪ-ਪ੍ਰਬੰਧ ਵਿਸੇਸ਼ ਆਪਣਾ ਨਿਸਚਿਤ ਮੁਹਾਂਦਰਾ ਆਪਣੀ ਆਧਾਰਗਤ ਸਾਮਗ੍ਰੀ ਦੇ ਸਹਾਰੇ ਹੀ ਬਣਾਉਂਦਾ ਹੈ। ਮਿਸਾਲ ਲਈ ਪਹਿਰੇ ਅਤੇ ਬਾਰਾਮਾਂਹ ਦੇ ਨਾਮ ਲਏ ਜਾ ਸਕਦੇ ਹਨ। ਪਹਿਰੇ ਮਨੁੱਖੀ ਆਰਜਾ ਨੂੰ ਚਾਰ ਪਹਿਰਾਂ ਵਿਚ ਵੰਡ ਕੇ ਪੇਸ਼ ਕਰਦੇ ਹਨ ਤੇ ਬਾਰਾਮਾਂਹ ਵਿਚਲੇ ਬਾਹਰਲੇ ਵਾਤਾਵਰਣ ਨੂੰ ਮਨੁੱਖੀ ਮਨੋਸਥਿਤੀ ਨਾਲ ਜੋੜਕੇ ਬਿਆਨਿਆ ਗਿਆ ਹੈ। ਭਲਾ ਜੇ ਪਹਿਰਿਆ ਵਿਚੋਂ ਪਹਿਰ ਤੇ ਬਾਰਾਮਾਂਹ ਵਿਚੋਂ ਬਾਰਾਂ ਮਹੀਨਿਆਂ ਦੇ ਬਾਹਰੀ ਵਰਣਨ ਨੂੰ ਮਨਫ਼ੀ ਕਰ ਦਿੱਤਾ ਜਾਏ ਤਾਂ ਇਹਨਾਂ ਦਾ ਰੂਪ-ਪ੍ਰਬੰਧ ਨਾਲ ਨਾਤਾ ਹੀ ਨਹੀਂ ਰਹਿ ਜਾਏਗਾ।

ਰੂਪਾਕਾਰ ਦੇ ਅਨੁਸਾਰ ਇਹਨਾਂ ਰਚਨਾਵਾਂ ਦੀ ਆਪਣੀ ਰੂਪ-ਪੱਧਤੀ ਪਰੰਪਰਕ ਕਾਵਿ ਰਚਨਾਵਾਂ ਵਿਚ ਮੌਜੂਦ ਹੈ। ਸਾਫ਼ ਹੈ, ਸੰਦਰਭ ਨੂੰ ਜਾਣੇ ਬਿਨਾਂ ਨਾ ਤਾਂ ਰੂਪ ਪਧੱਤੀ ਦੀ ਪਛਾਣ ਹੋ ਸਕਦੀ ਹੈ ਤੇ ਨਾ ਹੀ ਉਸਦੇ ਰੂਪ-ਪ੍ਰਬੰਧ ਦੀ।

ਵੇਖਿਆ ਜਾਏ ਤਾਂ ਰੂਪ ਇਕ ਢਾਂਚਾ ਹੀ ਹੈ। ਇਹ ਢਿੱਲਾ, ਸੌੜਾ ਬਿਖਰਿਆ ਜਾਂ ਕਸਿਆ ਹੋਇਆ ਵੀ ਹੋ ਸਕਦਾ ਹੈ। ਇਹ ਛੰਦ-ਚਾਲ ਨਾਲ ਜੁੜਿਆ ਹੋਇਆ ਵੀ ਹੋ ਸਕਦਾ ਹੈ ਤੇ ਉਸ ਤੋਂ ਬਿਨਾਂ ਵੀ। ਇਹ ਕਾਵਿਕ ਵੀ ਹੋ ਸਕਦਾ ਹੈ ਤੇ ਰੁੱਖਾ ਵੀ। ਜਾਨਣ ਜੋਗ ਤੱਥ ਤਾਂ ਇਹ ਹੈ - ਕਾਵਿ-ਰੂਪ ਜਾਂ ਬਾਣੀ-ਰੂਪ ਦੇ ਮੁਆਮਲੇ ਵਿਚ ਦੋ ਪ੍ਰਸ਼ਨ ਮੂਲ ਹਨ। ਪਹਿਲਾ ਇਹ ਮੌਲਿਕ ਹੋਵੇ। ਦੂਜਾ ਇਸਦਾ ਤਰਕ ਅਮੂਰਤ ਹੋਵੇ। ਇਹ ਤਾਂ ਇਕ ਤਰ੍ਹਾਂ ਦੀ ਵੈਲਡਿੰਗ ਹੈ ਜੋ ਵਖ ਵਖ ਅਮੂਰਤ ਅੰਗਾਂ ਨੂੰ ਸਮੁੱਚ ਨਾਲ ਜੋੜਦੀ ਹੈ। ਇਸਦੇ ਵਖ ਵਖ ਹਿੱਸੇ ਜੇਹਾ ਕਿ ਸ਼ਬਦ, ਵਿਚਾਰ, ਪਦਾਵਲੀ ਸ਼ੈਲੀ ਤੇ ਛੰਦ ਆਦਿ ਇਕਸੁਰਤਾ ਵਿਚ ਬੰਨੀਜ ਕੇ ਇਕ ਨਵਾਂ ਰੂਪ ਗ੍ਰਹਿਣ ਕਰ ਲੈਂਦੇ ਹਨ। ਇਥੇ ਵੀ ਦੋ ਗੱਲਾਂ ਵਿਚਾਰਨ ਜੋਗ ਹਨ। ਪਹਿਲਾ ਇਹ ਇਸਦਾ ਇਕ ਜੀਵੰਤ ਰੂਪ ਬਣ ਜਾਂਦਾ ਹੈ ਜੋ ਇਸਦੇ ਵੱਖ ਵੱਖ ਤੱਤ ਨੂੰ ਜੋੜਦਾ ਹੈ। ਦੂਜਾ ਇਸਦਾ ਇਕ ਅਮੂਰਤ ਰੂਪ ਹੈ, ਜੋ ਇਸ ਵਿਚਲੀ ਵਸਤੂ ਸਾਮਗ੍ਰੀ ਹੈ, ਨੂੰ ਰੂਪਾਕਾਰ ਤੋਂ ਵਖ ਕਰਕੇ ਵੇਖੀ ਜਾ ਸਕਦੀ ਹੈ। ਅੰਤ ਵਿਚ, ਇਹ ਕਹਿਣਾ ਸੰਗਤ ਪ੍ਰਤੀਤ ਹੁੰਦਾ ਹੈ, ਰਚਨਾ-ਰੂਪ ਵਿਸੇਸ਼ ਦਾ ਆਧਾਰ ਉਸਦੀ ਵਥ ਤੇ ਉਸਦੇ ਵਖੋ ਵਖਰੇ ਤੱਤ ਹਨ। ਇਹਨਾਂ ਦੀ ਪ੍ਰਾਣਾਧਾਰੀ ਇਕਾਈ ਹੀ ਰਚਨਾ-ਰੂਪ ਦਾ ਆਧਾਰ ਹੈ। ਇਥੇ ਰਚਨਾ-ਰੂਪ ਤੇ ਰੂਪਾਕਾਰ ਦੀ ਸਮਾਨਤਾ ਤੇ ਵਖਰਤਾ ਨੂੰ ਵਾਚ ਲੈਣਾ ਸੰਗਤ ਹੈ।

### ਰਚਨਾ-ਰੂਪ ਤੇ ਰੂਪਾਕਾਰ ਦੀ ਸਮਾਨਤਾ ਤੇ ਵਖਰਤਾ

ਰਚਨਾ-ਰੂਪ ਤੇ ਰੂਪਾਕਾਰ ਦਾ ਬੀਜ ਤੱਤ ਇਕ ਸਮਾਨ ਹਨ। ਮਸਲਨ ਗੁਰਬਾਣੀ ਰਚਨਾ ਵਿਚ ਬਾਣੀਕਾਰ ਦਾ ਅਨੁਭਵ ਤੇ ਈਸ਼ਵਰ ਅਨੁਰਾਗ ਅਥਵਾ ਭਗਤੀ ਅਤੇ ਗਿਆਨ ਇਕੋ ਤਰ੍ਹਾਂ ਦਾ ਹੀ ਹੈ। ਇਹ ਦੋਵੇਂ ਰਾਗ ਬੱਧ ਬਾਣੀ ਤੇ ਰਾਗ ਬੰਦਿਸ਼ ਰਹਿਤ ਬਾਣੀ ਵਿਚ ਵੀ ਦਰਜ ਹੋ ਸਕਦੇ ਹਨ। ਇਹਨਾਂ ਦੀ ਭਾਸ਼ਾ ਵਿਚ ਵੀ ਸਮਾਨਤਾ ਹੈ। ਫ਼ਰਕ ਕੇਵਲ ਇਤਨਾ ਹੀ ਹੈ, ਰੂਪਕਾਰ ਦਾ ਦੁਹਰਾਉ ਬਾਰੰਬਾਰ ਹੁੰਦਾ ਹੈ ਤੇ ਰਚਨਾ-ਰੂਪ ਇਕ ਵਾਰ ਹੀ ਸਿਰਜਣ ਦਾ ਅੰਗ ਬਣਦੇ ਹਨ। ਗੱਲ ਨੂੰ ਸਪਸ਼ਟ ਕਰਨ ਲਈ ਹੇਠਾਂ ਵੇਰਵਾ ਦਿੱਤਾ ਜਾ ਰਿਹਾ ਹੈ।

ਰਚਨਾ-ਰੂਪ

- ਜਪੁ ਬਾਣੀ
- ਸੋਹਿਲਾ
- ਸੁਖਮਨੀ
- ਘੋੜੀਆਂ
- ਲਾਵਾਂ
- ਅੰਜੁਲੀਆਂ
- ਅਨੰਦੁ
- ਸਦ
- ਸਿਧ ਗੋਸਟਿ
- ਦਖਣੀ ਓਅੰਕਾਰ
- ਮੁੰਦਾਵਣੀ
- ਸੋਦਰੁ
- ਸੋ ਪੁਰਖੁ

ਲੋਕ ਰੂਪਾਂ ਦੀ ਤਰਜ਼ ਤੇ ਵੀ ਬਾਣੀਕਾਰਾਂ ਨੇ ਰਚਨਾ-ਰੂਪਾਂ ਦੀ ਸਿਰਜਣਾ ਕੀਤੀ ਹੈ। ਇਹ ਵੇਰਵਾ ਵੀ ਹਾਜ਼ਿਰ ਹੈ :

- ਦਿਨ ਰੈਣਿ
- ਆਰਤੀ
- ਕਰਹਲੇ
- ਵਣਜਾਰਾ
- ਬਿਰਹੜੇ
- ਕੁਚਜੀ
- ਸੁਚਜੀ
- ਗੁਣਵੰਤੀ

ਹੁਣ ਰੂਪਾਕਾਰਾਂ ਦਾ ਵੇਰਵਾ ਵੀ ਦ੍ਰਿਸ਼ਟੀਗੋਚਰ ਹੈ :

- ਪਦਾ - ਇਕਪਦਾ, ਦੁਪਦਾ, ਤਿਪਦਾ, ਚਉਪਦਾ, ਪੰਚਪਦਾ, ਛਿਪਦਾ।
- ਅਸਟਪਦੀ
- ਵਾਰਾਂ - ਪਉੜੀਆਂ
- ਸਲੋਕ
- ਕਾਫੀ
- ਸੋਲਹੇ
- ਸਵੈਯੇ

ਜਿਸ ਤਰ੍ਹਾਂ ਬਾਣੀਕਾਰਾਂ ਨੇ ਰਚਨਾ-ਰੂਪਾਂ ਦੀ ਰਚਨਾ ਲੋਕ-ਕਾਵਿ ਦੀਆਂ ਤਰਜ਼ਾਂ ਤੇ ਕੀਤੀ ਹੈ ਇਸੇ ਤਰ੍ਹਾਂ ਰੂਪਾਕਾਰਾਂ ਦੀ ਰਚਨਾ ਵੀ ਕੀਤੀ ਹੈ ਮਸਲਨ :

- ਅਲਾਹੁਣੀਆਂ
- ਛੰਤ
- ਪਹਰੇ
- ਪਟੀ

ਰੂਪਾਕਾਰ-ਵਿਚਾਰ

ਹੁਣ ਰੂਪਾਕਾਰਾਂ ਉਪਰ ਵਿਚਾਰ ਕਰਨੀ ਸੰਗਤ ਹੈ। ਰੂਪਾਕਾਰਾਂ ਵਿਚ ਪਦੇ ਨੂੰ ਪਹਿਲ ਪ੍ਰਾਪਤ ਹੈ। ਇਸ ਵਿਚ ਉਹ ਗੁਣ-ਲੱਛਣ ਮੌਜੂਦ ਹਨ ਜੋ ਪ੍ਰਗੀਤ ਵਿਧਾ ਵਿਚ ਹੁੰਦੇ ਹਨ। ਕਿਸੇ ਆਂਤਰਿਕ ਭਾਵ ਦੀ ਤੀਬਰ ਆਵੇਗ ਮੁਖ ਪੇਸ਼ਕਾਰੀ ਕਰਨਾ ਪ੍ਰਗੀਤ ਦੀ ਫ਼ਿਤਰਤ ਹੈ। ਵਿਸ਼ੇਸ਼ ਮਨੋਦਸ਼ਾ ਦਾ ਬਿੰਬਾਤਮਕ ਚਿੱਤਰਣ ਕਰਨਾ ਪਦੇ ਲਈ ਸਹਿਜ ਹੈ। ਪ੍ਰਗੀਤ ਅਤੇ ਪਦਾ-ਰੂਪ ਵਿਚ ਕੋਈ ਤਾਤਵਿਕ ਅੰਤਰ ਨਹੀਂ ਸਗੋਂ ਪ੍ਰਗੀਤ ਦੇ ਸਾਰੇ ਲੱਛਣ ਪਦਾ-ਰੂਪ ਵਿਚ ਵਿਦਮਾਨ ਹੁੰਦੇ ਹਨ। ਪਦਾ-ਰੂਪ ਬਾਣੀਕਾਰਾਂ ਦਾ ਮਨਭਾਉਂਦਾ ਸਾਂਚਾ ਹੈ। ਇਸ ਸਾਂਚੇ ਵਿਚ ਅਨੇਕ ਮੁਖ ਭਾਵ-ਤਰੰਗਾਂ ਰੂਪ ਮਾਨ ਹੋ ਸਕਦੀਆਂ ਹਨ। ਪ੍ਰਭੂ-ਪ੍ਰੀਤ ਲੋਚਾ, ਵਿਜੋਗ ਦੀ ਕਸਕ, ਮਨ ਦੀ ਉਦਾਸੀਨਤਾ, ਜਗਤ ਦੀ ਚਲਾਇਮਾਨਤਾ ਤੇ ਸਿਰਜਣਾ, ਤਰਕਸ਼ੀਲ ਵਿਚਾਰ ਤੇ ਜਗਤ ਦੀ ਮਰਣਸ਼ੀਲ ਹੋਣੀ ਆਦਿ ਸਾਰੇ ਦੇ ਸਾਰੇ ਵਿਸ਼ੇ ਇਸ ਵਿਚ ਰੂਪਮਾਨ ਹੋ ਸਕਦੇ ਹਨ। ਬਾਣੀਕਾਰਾਂ ਦੀ ਏਕਾਭਾਵ ਦੀ ਅਖੰਡ ਅਨੁਭੂਤੀ ਨੂੰ ਰੂਪਮਾਨ ਕਰਨ ਵਿਚ ਇਸਨੂੰ ਆਬੂਰ ਹਾਸਿਲ ਹੈ। ਇਸ ਵਿਚ ਸ਼ਾਬਦਿਕ ਲੈਅ ਤੋਂ ਇਲਾਵਾ ਭਾਵ ਬਹੁਲਤਾ, ਆਤਮ ਦ੍ਰਵਣ, ਨਿੱਜ ਮੂਲਕ ਅਨੁਭੂਤੀ ਦਾ ਬੋਲਬਾਲਾ ਤਾਂ ਹੈ ਹੀ। ਇਹੀ ਕਾਰਣ ਹੈ, ਸ੍ਰੀ ਗੁਰੂ ਨਾਨਕ ਦੇਵ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ, ਗੁਰੂ ਤੇਗ ਬਹਾਦਰ ਜੀ ਨੇ ਪਦਾ-ਰੂਪ ਦੀ ਸੰਘਣੀ ਵਰਤੋਂ ਕੀਤੀ ਹੈ। ਇਸ ਤੋਂ ਇਲਾਵਾ ਭਗਤ-ਜਨ ਵੀ ਇਸ ਤੋਂ ਪਿੱਛੇ ਨਹੀਂ ਰਹੇ। ਸ਼ੇਖ ਫ਼ਰੀਦ, ਸੰਤ ਕਬੀਰ, ਨਾਮਦੇਵ, ਰਵਿਦਾਸ, ਬੇਣੀ, ਧੰਨਾ, ਭੀਖਨ, ਸਧਨਾ, ਆਦਿ ਭਗਤਾਂ ਨੇ ਇਸ ਰੂਪਾਕਾਰ ਦੀ ਵਰਤੋਂ ਜੀ ਭਰਕੇ ਕੀਤੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਇਕੱਤੀ ਰਾਗਾਂ ਵਿਚ ਜਿਤਨੀ ਵੀ ਗੁਰੂ ਸਾਹਿਬ ਅਤੇ ਸੰਤ-ਭਗਤ-ਬਾਣੀ ਦਰਜ ਹੈ ਸਭ ਵਿਚ ਪ੍ਰਮੁੱਖਤਾ ਪਦਾ ਰੂਪਾਕਾਰ ਦੀ ਹੈ। ਇਥੇ ਇਹ ਦੱਸਣਾ ਉਚਿਤ ਪ੍ਰਤੀਤ ਹੁੰਦਾ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਦੇ-ਰੂਪਾਕਾਰ ਦਾ ਰੂਪ ਇਕ ਨਹੀਂ ਬਲਕਿ ਇਹ ਇਕ ਤੋਂ ਵਧੀਕ ਰੂਪਾਂ ਵਿਚ ਰੂਪਮਾਨ ਹੋਏ ਹਨ ਜੇਹਾ ਕਿ :

ਇਕ ਪਦਾ,
ਦੁਪਦਾ,
ਤਿਪਦਾ
ਚਉਪਦਾ,
ਪੰਚਪਦਾ,
ਛਿਪਦਾ,
ਸਤਪਦੇ।

ਇਹ ਜ਼ਰੂਰੀ ਨਹੀਂ ਕਿ ਪਦੇ ਦੀਆਂ ਇਹ ਸਾਰੀਆਂ ਵੰਨਗੀਆਂ ਨੂੰ ਸਾਰੇ ਬਾਣੀਕਾਰਾਂ ਨੇ ਬਾਣੀ-ਸਿਰਜਣਾ ਦਾ ਅੰਗ ਬਣਾਇਆ ਹੋਇਆ ਹੈ। ਲੋੜ ਅਨੁਸਾਰ ਕਿਸੇ ਬਾਣੀਕਾਰ ਨੇ ਚਉਪਦੇ ਦੀ ਵਰਤੋਂ ਕੀਤੀ ਹੈ ਤੇ ਕਿਸੇ ਨੇ ਦੁਪਦੇ ਦੀ। ਇਹੀ ਹਾਲ ਸਾਰੇ ਗੁਰੂ ਸਾਹਿਬਾਨ ਦਾ ਹੈ। ਇਥੇ ਤਾਂ ਗੱਲ ਸਾਮੂਹਿਕ ਪਦਾ ਰੂਪਾਕਾਰ ਦੀ ਹੋ ਰਹੀ ਹੈ।

ਅਸਟਪਦੀ ਰੂਪਾਕਾਰ

ਪਦਾ ਰੂਪਾਕਾਰ ਦੇ ਮੁਕਾਬਲੇ ਅਸਟਪਦੀ ਰੂਪਾਕਾਰ ਦੀ ਵਰਤੋਂ ਬਾਣੀਕਾਰਾਂ ਨੇ ਘੱਟ ਕੀਤੀ ਹੈ। ਅਸਟਪਦੀ ਦੀ ਸਿਰਜਣਾ, ਗੁਰੂ ਨਾਨਕ ਸਾਹਿਬ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ ਜੀ ਨੇ ਕੀਤੀ ਹੈ। ਗੁਰੂ ਅੰਗਦ ਦੇਵ ਜੀ ਨੇ ਕੇਵਲ ਸਲੋਕਾਂ ਦੀ ਰਚਨਾ ਕੀਤੀ ਹੈ। ਗੁਰੂ ਤੇਗ ਬਹਾਦਰ ਜੀ ਨੇ ਕੇਵਲ ਪਦਿਆਂ ਦੀ ਸਿਰਜਣਾ ਕੀਤੀ ਹੈ। ਸੰਤ-ਭਗਤਾਂ ਵਿਚੋਂ ਕੇਵਲ ਕਬੀਰ ਜੀ ਨੇ ੫ ਅਸਟਪਦੀਆਂ ਦੀ ਰਚਨਾ ਕੀਤੀ ਹੈ। ਕੁਲ ਮਿਲਾਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ੨੯੮ ਅਸਟਪਦੀਆਂ ਦੀ ਬਾਣੀ ਮੌਜੂਦ ਹੈ।

ਰੂਪ ਦੇ ਪੱਖੋਂ ਅਸਟਪਦੀ ਕੋਈ ਛੰਦ ਨਹੀਂ ਸਗੋਂ ਇਕੋ ਹੀ ਅਸਟਪਦੀ ਵਿਚ ਕਈ ਤਰ੍ਹਾਂ ਦੇ ਛੰਦਾਂ ਦੀ ਵਰਤੋਂ ਹੋ ਸਕਦੀ ਹੈ। ਅਸਟਪਦੀ ਆਮ ਤੌਰ ਤੇ ਅੱਠ ਬੰਦਾਂ ਵਾਲੀ ਰਚਨਾ ਹੈ। ਜਿਸਦਾ ਹਰ ਬੰਦ ਚਉਤਕਾ ਹੁੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀਆਂ ਅਸਟਪਦੀਆਂ ਦੀ ਵਧੇਰੇ ਮਾਤਰਾ ਇਸ ਰੂਪ ਵਿਚ ਵਿਦਮਾਨ ਹੈ। ਅਸਟਪਦੀਆਂ ਦੀ ਦੂਸਰੀ ਵੰਨਗੀ ਹੈ : ਜਿਸ ਵਿਚ ਬੰਦ ਨਾ ਹੋਕੇ ਪਉੜੀਆਂ ਹੁੰਦੀਆਂ ਹਨ ਤੇ ਇਕ ਅਸਟਪਦੀ ਵਿਚ ਅਠ ਪਉੜੀਆਂ ਦਰਜ ਹੁੰਦੀਆਂ ਹਨ। ਸੁਖਮਨੀ ਸਾਹਿਬ ਇਸ ਤੱਥ ਦਾ ਪੁਸ਼ਟ ਪਰਿਮਾਣ ਹਨ।

ਅਸਟਪਦੀਆਂ ਦੀ ਤੀਸਰੀ ਵੰਨਗੀ

ਇਸਦਾ ਸਿਰਲੇਖ ਅਸਟਪਦੀ ਹੈ ਪਰ ਇਸਦੇ ਬੰਦ ਅਠ ਨਾ ਹੋਕੇ ਸਤ ਹਨ। ਅਜੇਹੀ ਬੰਦਿਸ਼ ਵਾਲੀਆਂ ਅਸਟਪਦੀਆਂ ਦੀ ਮਾਤਰਾ ਅਲਪ ਹੈ।

ਅਸਟਪਦੀਆਂ ਦੀ ਚੌਥੀ ਵੰਨਗੀ

ਇਹਨਾਂ ਵਿਚ ਬੰਦ ਨਹੀਂ ਹੁੰਦੇ ਸਗੋਂ ਪੰਕਤੀਆਂ ਹੁੰਦੀਆਂ ਹਨ। ਅਜੇਹੀਆਂ ਅਸਟਪਦੀਆਂ ਦੀਆਂ ਤੁਕਾਂ ੨੧ ਵੀ ਹੋ ਸਕਦੀਆਂ ਹਨ ਤੇ ੨੭ ਵੀ। ਅਥਵਾ ਇਸ ਤੋਂ ਘਟ-ਵਧ ਵੀ।

ਗੁਰੂ ਗ੍ਰੰਥ ਸਾਹਿਬ ਦੀਆਂ ਅਸਟਪਦੀਆਂ ਉਪਰ ਜੇ ਧਿਆਨ ਕੇਂਦਰਤ ਕੀਤਾ ਜਾਏ ਤਾਂ ਇਹ "ਮਹਿਮਾਮਈ" ਰੂਪਾਕਾਰ ਹੈ। ਇਸ ਵਿਚ ਰੂਪ ਦੇ ਬਾਹਰਲੇ ਪ੍ਰਬੰਧ ਵਿਚ ਕਾਫੀ ਖੁਲ੍ਹ ਹੈ। ਅਸਟਪਦੀ ਅਠ ਬੰਦਾਂ ਦੀ ਵੀ ਹੋ ਸਕਦੀ ਹੈ। ਸਤ ਬੰਦਾਂ ਦੀ ਵੀ ਅਥਵਾ ੨੧ ਜਾਂ ੨੭ ਤੁਕਾਂ ਵਾਲੀ ਵੀ। ਇਹ ਨਿਰਬੰਧਨ ਰੂਪ ਹੈ। ਅਸਟਪਦੀ ਕਿਸੇ ਵੀ ਤਰ੍ਹਾਂ ਦਾ ਬੰਧਨ ਸਵੀਕਾਰ ਨਹੀਂ ਕਰਦੀ।

ਰੂਪਾਕਾਰ ਦੀ ਦ੍ਰਿਸ਼ਟੀ ਤੋਂ ਇਸ ਵਿਚ ਪ੍ਰਗੀਤ ਵਾਲੇ ਸਾਰੇ ਗੁਣ-ਲੱਛਣ ਵਿਦਮਾਨ ਹਨ। ਇਸਦੀ ਬਿਰਤੀ ਉਸਤਤ ਮੁਖ ਹੈ। ਇਕ ਤਰ੍ਹਾਂ ਇਹ ਉਸਤਤ ਗਾਨ ਹੈ। ਇਸ ਵਿਚ ਭਾਵ-ਭਿੰਨਤਾ, ਭਾਵ-ਬਹੁਲਤਾ ਅਤੇ ਭਾਵ-ਵਚਿਤ੍ਰਤਾ ਮੌਜੂਦ ਹੈ। ਆਪਣੇ ਸੁਭਾਉ ਕਰਕੇ ਇਹ ਪਦਾ ਰੂਪਾਕਾਰ ਨਾਲ ਮੇਲ ਖਾਂਦੀ ਹੈ। ਪਰ ਕੁਝ ਗੱਲਾਂ ਵਿਚ ਵਖਰਤਾ ਵੀ ਰੱਖਦੀ ਹੈ।

ਪਦਾ ਆਮ ਕਰਕੇ ਲਘੂ ਅਕਾਰੀ ਹੁੰਦਾ ਹੈ। ਅਸਟਪਦੀ ਦਾ ਅਕਾਰ ਵੱਡਾ ਵੀ ਹੁੰਦਾ ਹੈ। ਪਦਾ ਵਧੇਰੇ ਕਰਕੇ ਪ੍ਰਭੂ ਦੀ ਤੀਬਰ ਲੋਚਾ ਨੂੰ ਸਮੱਰਪਿਤ ਹੈ। ਅਸਟਪਦੀ ਪ੍ਰਭੂ ਮਹਿਮਾ ਨੂੰ। ਇਸ ਵਿਚ ਪ੍ਰਭੂ-ਮਹਿਮਾ, ਗੁਰੂ ਮਹਿਮਾ, ਸੰਤ-ਮਹਿਮਾ, ਨਾਮ-ਮਹਿਮਾ, ਆਦਿ ਨੂੰ ਵਿਸ਼ੇਸ਼ ਸਥਾਨ ਪ੍ਰਾਪਤ ਹੈ। ਪ੍ਰਭੂ-ਉਸਤਤ ਕਰਦਿਆਂ ਕੋਸ਼ ਵੇਰਵਾ ਆਪਣੀ ਚਰਮ ਸੀਮਾਂ ਨੂੰ ਪ੍ਰਾਪਤ ਹੁੰਦਾ ਹੈ। ਇਸ ਵਿਚ ਪ੍ਰਭੂ ਦੀ ਬੇਅੰਤਤਾ ਨੂੰ ਦਰਸਾਉਣ ਲਈ ਅਤੀਸ਼ਯੋਕਤੀ ਅਲੰਕਾਰ ਦੀ ਵਰਤੋਂ ਆਮ ਕਰਕੇ ਹੁੰਦੀ ਹੈ।

ਵਾਰ ਰੂਪਾਕਾਰ

ਵਾਰ ਕਾਵਿ ਪੰਜਾਬੀ ਸਾਹਿਤ ਦਾ ਵਿਸ਼ੁਧ ਮੌਲਿਕ ਰੂਪ ਹੈ। ਸਾਹਿਤਕ ਦ੍ਰਿਸ਼ਟੀ ਤੋਂ ਪੰਜਾਬ ਦੇ ਲੋਕ ਜਿਥੇ ਗੁਰਬਾਣੀ ਸਾਹਿਤ ਵਲ ਵਿਸ਼ੇਸ਼ ਲਗਾਉ ਰੱਖਦੇ ਸਨ ਉਥੇ ਗੁਰਬਾਣੀ ਸਾਹਿਤ ਦੇ ਹੋਂਦ ਵਿਚ ਆਉਣ ਤੋਂ ਪਹਿਲਾਂ ਲੋਕ-ਸਾਹਿਤ ਵਿਚ ਵੀ ਰੁਚੀ ਰੱਖਦੇ ਸਨ। ਵਾਰ ਰੂਪਾਕਾਰ ਤੋਂ ਇਹ ਤੱਥ ਸਪਸ਼ਟ ਹੋ ਜਾਂਦਾ ਹੈ ਕਿ ਵਾਰ ਦਾ ਪਹਿਲਾ ਰੂਪ ਲੋਕ ਕਾਵਿ ਵਿਚ ਮੌਜੂਦ ਹੈ। ਗੁਰੂ ਗ੍ਰੰਥ ਸਾਹਿਬ ਵਿਚ ੨੨ ਵਾਰਾਂ ਦਰਜ ਹਨ। ਇਹਨਾਂ ਵਿਚੋਂ ੯ ਵਾਰਾਂ ਉਹ ਹਨ ਜਿਹਨਾਂ ਉਪਰ ਲੋਕ-ਧੁਨਾਂ ਅੰਕਿਤ ਹਨ ਜੋ ਇਸ ਤੱਥ ਦੀਆਂ ਸੂਚਕ ਹਨ ਕਿ ਪੰਜਾਬ ਦੇ ਲੋਕ ਲੋਕ-ਧੁਨਾਂ ਉਪਰ ਰਚੀਆਂ ਗਈਆਂ ਵਾਰਾਂ ਵਿਚ ਵੀ ਦਿਲਚਸਪੀ ਰੱਖਦੇ ਸਨ। ਅਬਦੁਲ ਤੇ ਨਥਾਮਲ ਢਾਡੀ ਜੋ ਗੁਰੂ ਕੀ ਵਡਾਲੀ ਰਹਿੰਦੇ ਸਨ ਉਹਨਾਂ ਨੂੰ ਬੁਲਾ ਕੇ ਛੇਵੇਂ ਗੁਰੂ ਅਕਾਲ ਤਖਤ ਉਪਰ ਬਿਰਾਜਮਾਨ ਹੋਕੇ ਲੋਕ-ਵਾਰਾਂ ਸੁਣਦੇ ਸਨ। ਇਸ ਤੱਥ ਦੀ ਪੁਸ਼ਟੀ ਲਗਭਗ ਸਾਰੇ ਸਿੱਖ ਇਤਿਹਾਸਕਾਰਾਂ ਤੇ ਗੁਰੂ ਬਿਲਾਸ ਦੇ ਕਰਤਿਆਂ ਨੇ ਪ੍ਰੋੜਤਾ ਕੀਤੀ ਹੈ।

ਸੰਖੇਪ ਵਿਚ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ੨੨ ਵਾਰਾਂ ਦੀ ਅੰਕਣ-ਵਿਧੀ ਇਸ ਪ੍ਰਕਾਰ ਹੈ ਧਿਆਨ ਰਹੇ, ਵਾਰ ਤੇ ਪਉੜੀ ਇਕ ਦੂਜੇ ਦੇ ਪ੍ਰਯਾਇ ਹਨ।

1. ਆਮ ਤੌਰ ਤੇ ਵਾਰ ਵਿਸੇਸ਼ ਦਾ ਆਰੰਭ ਸਿਰਲੇਖ ਜਾਂ ਮੰਗਲ ਨਾਲ ਹੁੰਦਾ ਹੈ। ਧੁਨੀ-ਸੰਕੇਤ ਸਿਰਲੇਖ ਦਾ ਹੀ ਹਿੱਸਾ ਹੈ।
2. ਪਹਿਲਾਂ ਸਲੋਕ ਦਰਜ ਹੋਣਗੇ। ਸਲੋਕਾਂ ਦੀ ਗਿਣਤੀ ਦੋ ਤੋਂ ਵਧੀਕ ਵੀ ਹੋ ਸਕਦੀ ਹੈ।
3. ਸਲੋਕ ਰਚੈਤਾ-ਵਿਸ਼ੇਸ਼ ਦੇ ਵੀ ਹੋ ਸਕਦੇ ਹਨ ਤੇ ਦੂਸਰੇ ਗੁਰੂ ਸਾਹਿਬਾਨ ਦੇ ਵੀ।
4. ਪਉੜੀ ਜ਼ਿਆਦਾਤਰ ਉਸ ਗੁਰੂ ਵਿਸ਼ੇਸ਼ ਦੀ ਹੋਵੇਗੀ ਜਿਸਦਾ ਸਿਰਲੇਖ ਵਿਚ ਸੰਕੇਤ ਹੋਵੇਗਾ। ਸੰਦੇਹ ਨਹੀਂ ਕਿਸੇ ਇਕ ਅਧ ਵਾਰ ਵਿਚ ਪਉੜੀ ਕਿਸੇ ਦੂਸਰੇ ਗੁਰੂ ਜੀ ਦੀ ਵੀ ਹੋ ਸਕਦੀ ਹੈ।
5. ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੋ ਵਾਰਾਂ ਅਜੇਹੀਆਂ ਵੀ ਹਨ ਜਿਨ੍ਹਾਂ ਦੇ ਆਰੰਭ ਵਿਚ ਸਲੋਕ ਦਰਜ ਨਹੀਂ ਇਹ ਕੇਵਲ ਪਉੜੀ ਰੂਪ ਵਿਚ ਰੂਪਮਾਨ ਹੋਈਆਂ ਹਨ। ਇਹਨਾਂ ਦੇ ਨਾਮ ਹਨ :
   - ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ ਸਤੇ ਡੂਮਿ ਆਖੀ
   - ਬਸੰਤ ਕੀ ਵਾਰ ਮਹਲਾ ੫

6. ਪਉੜੀ-ਵਿਸ਼ੇਸ਼ ਹਮੇਸ਼ਾ ਪਉੜੀ ਛੰਦ ਵਿਚ ਹੀ ਰੂਪਮਾਨ ਹੁੰਦੀ ਹੈ। ਜਾਨਣ ਜੋਗ ਤੱਥ ਤਾਂ ਇਹ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪਉੜੀ ਛੰਦ ਦੀ ਵਾਰਵਾਰਤਾ (frequency) ਹੈ। ਭਾਈ ਕਾਹਨ ਸਿੰਘ ਨੇ ਗੁਰ ਛੰਦ ਦਿਵਾਕਰ ਵਿਚ ਪਉੜੀ ਦੇ ੩੦ ਭੇਦ ਮੰਨੇ ਹਨ। ਕਹਿਣ ਤੋਂ ਭਾਵ ਹੈ ਵਾਰ-ਰੂਪ ਦੀਆਂ ਪਉੜੀਆਂ ਲਗਭਗ ਪਉੜੀ ਦੇ ਕਿਸੇ ਨ ਕਿਸੇ ਭੇਦ ਵਿਚ ਦਰਜ ਹੈ। ਸੰਪਾਦਕੀ ਵਿਧੀ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਛੰਦ-ਵਿਸੇਸ਼ ਦਾ ਨਾਮ ਸੰਕੇਤ ਨਹੀਂ ਕੀਤਾ ਜਾਂਦਾ। ਸਾਫ਼ ਹੈ, ਵਾਰਾਂ ਦੀਆਂ ਪਉੜੀਆਂ ਵਿਚ ਵੀ ਪਉੜੀ-ਭੇਦ ਦਾ ਸੰਕੇਤ ਨਹੀਂ।
ਪਉੜੀ ਛੰਦ ਸਮ ਅਤੇ ਵਿਖਮ ਦੋਹਾਂ ਤਰ੍ਹਾਂ ਦਾ ਹੁੰਦਾ ਹੈ। ਪਉੜੀ, ਇਕ ਤਾਲ, ਤਿੰਨ ਤਾਲ, ਪੰਜ ਤਾਲ ਤੇ ਢਾਈ ਤਾਲ ਵਿਚ ਵਿਸੇਸ਼ ਕਰਕੇ ਗਾਈ ਜਾਂਦੀ ਹੈ। ਪਉੜੀ ਗਾਉਣ ਸਮੇਂ ਪਖਾਵਜ ਦੀ ਗਤ ਨਹੀਂ ਵਜਾਈ ਜਾਂਦੀ ਸਗੋਂ ਸਾਥ ਵਜਾਇਆ ਜਾਂਦਾ ਹੈ। ਇਸੇ ਕਰਕੇ ਪਉੜੀ ਦਾ ਪਾਠ ਲੈਅ ਨਾਲ ਉਚੀ ਸੁਰ ਵਿਚ ਪੜ੍ਹਿਆ ਜਾਂਦਾ ਹੈ ਜਿਸ ਤੋਂ ਸ੍ਰੋਤੇ ਨੂੰ ਸ਼ਬਦ-ਅਰਥ ਦੀ ਸਮਝ ਆ ਸਕੇ।

7. ਵਾਰ ਰੂਪਾਕਾਰ ਪਰਮਾਤਮਾ ਦੀ ਸਿਫ਼ਤ-ਸਲਾਹ ਲਈ ਰੂੜ ਹੈ। ਸੁਆਲ ਹੈ, ਵਾਰ ਰੂਪ-ਵਿਧੀ ਲਈ ਦੋ ਪੱਖਾਂ, ਦੋ ਗੁਟਾਂ, ਦੋ ਧਿਰਾਂ, ਦੋ ਵਰਗਾਂ, ਦੋ ਪਾਸਿਆਂ ਦਾ ਹੋਣਾ ਲਾਜ਼ਮੀ ਹੈ। ਇਹ ਤੱਥ ਲੋਕ ਜਾਂ ਇਤਿਹਾਸਕ ਵਾਰ ਲਈ ਤਾਂ ਲਾਜ਼ਮੀ ਹੋ ਸਕਦੇ ਹਨ ਪਰ ਅਧਿਆਤਮਕ ਵਾਰ ਰੂਪ-ਵਿਧੀ ਵਿਚ ਕਿਸ ਤਰ੍ਹਾਂ ਪ੍ਰਗਟ ਹੁੰਦੇ ਹਨ। ਇਸਦਾ ਇਕ ਸੌਖਾ ਜੇਹਾ ਢੰਗ ਤਾਂ ਇਹ ਹੈ ਇਸਦੇ ਦੁਫਾੜ ਨੂੰ ਸਲੋਕ ਅਤੇ ਪਉੜੀ ਵਿਚ ਵੰਡ ਕੇ ਪੇਸ਼ ਕੀਤਾ ਜਾਂਦਾ ਹੈ। ਲੋਕ-ਇਤਿਹਾਸਕ ਵਾਰਾਂ ਬ੍ਰਿਤਾਂਤਕ ਹਨ। ਉਥੇ ਦੇ ਗੁਟ ਬੜੀ ਆਸਾਨੀ ਨਾਲ ਸਿਰਜੇ ਜਾ ਸਕਦੇ ਹਨ? ਇਥੇ ਨਾਇਕ, ਖਲਨਾਇਕ ਦੀ ਭੂਮਿਕਾ ਨਿਖਾਰ ਕੇ ਪੇਸ਼ ਹੋ ਸਕਦੀ ਹੈ ਅਧਿਆਤਮਕ ਵਾਰ ਦਾ ਨਾਇਕ ਪਾਰਬ੍ਰਹਮ ਖੁਦ ਆਪ ਸਦਾ ਵਿਜੇਤਾ ਹੈ। ਉਥੇ ਮਨੁੱਖੀ ਵਿਕਾਰ, ਸਾਮਾਜਿਕ ਕਰਮ ਪਾਖੰਡ, ਸਾਮਾਜਿਕ ਸ਼੍ਰੇਣੀਗਤ ਮੰਦਾ ਚੰਗਾ ਵਤੀਰਾ, ਵਿਤਕਰੇ, ਜ਼ੁਲਮ, ਸਾਧੂ ਸਮਾਜ ਦਾ ਕਰਮ ਆਡੰਬਰ ਤੇ ਉਸ ਵਿਚ ਵਿਚਰਦੀ ਮਾਨਵੀ ਹੋਂਦ, ਤਤਕਾਲੀਨ ਸਾਮਾਜਿਕ ਯਥਾਰਥ ਨੂੰ ਇਕ ਗੁਟ ਪੇਸ਼ ਕਰਦਾ ਹੈ। ਦੂਜੇ ਪਾਸੇ, ਪ੍ਰਭੂ ਨਾਇਕ ਜਿਸਦੀ ਸਦਾ ਹੀ ਜੈ ਹੈ ਯਨੀ ਤਤਕਾਲੀਨ ਦੁਰਦਸ਼ਾ ਦੇ ਵਖੋ ਵਖ ਵੇਰਵੇ ਇਹਨਾਂ ਵਾਰਾਂ ਰਾਹੀਂ ਸਾਹਮਣੇ ਆਏ ਹਨ। ਜਿਹਨਾਂ ਦੇ ਮੁਕਾਬਲੇ ਵਿਚ ਅਕਾਲਪੁਰਖ ਸਦਾ ਹੀ ਨਾਇਕ ਦੇ ਰੂਪ ਵਿਚ ਉੱਭਰਦਾ ਹੈ।

8. ਅਧਿਆਤਮਕ ਵਾਰ ਵਰਣਾਤਮਕ ਵਿਧੀ ਅਪਣਾਉਂਦੀ ਹੈ। ਨਾਲੇ, ਇਸ ਵਿਚਲਾ ਦੁਫ਼ਾੜ ਪਾਰਬ੍ਰਹਮ ਅਤੇ ਮਾਇਆਵੀ ਵਰਣਨ ਰਾਹੀਂ ਰੂਪ ਧਾਰਦਾ ਹੈ। ਲੋਕ-ਇਤਿਹਾਸਕ ਵਾਰ ਦਾ ਨਾਇਕ ਜੀਊਂਦਾ ਜਾਗਦਾ ਮਨੁੱਖ ਹੈ ਜੋ ਸਥਿਤੀਆਂ ਨਾਲ ਜੂਝਦਾ ਹੈ। ਹਾਰ ਜਿੱਤ ਦਾ ਅਨੁਭਵ ਕਰਦਾ ਹੈ। ਦੂਜੇ ਪਾਸੇ, ਅਗਮ, ਅਗੋਚਰ, ਅਰੂਪ ਬ੍ਰਹਮ ਨਾਲ ਉਸਦੇ ਸੰਬੰਧ ਜਦੋਂ ਸਾਹਮਣੇ ਆਉਂਦੇ ਹਨ ਤਾਂ ਉਹ ਅਤਿ ਨਿਮਾਣੇ ਤੇ ਨਿਗੂਣੇ ਜੇਹੇ। ਅਧਿਆਤਮਕ ਵਾਰਾਂ ਸਾਮਾਜਿਕ, ਧਾਰਮਿਕ ਤੇ

ਇਤਿਹਾਸਕ ਪਰਿਸਥੀਆਂ ਨੂੰ ਬੜੀ ਸੰਜੀਦਗੀ ਨਾਲ ਸਾਹਮਣੇ ਲਿਆਉਂਦੀਆਂ ਹਨ। ਮੁੱਲ-ਮਹੱਤਵ ਅਧਿਆਤਮ ਹੋਣ ਕਰਕੇ ਪ੍ਰਭਾਵ ਅਧਿਆਤਮਕ ਹੀ ਪੈਂਦਾ ਹੈ ਜੋ ਗਿਆਨ ਅਨੁਰਾਗੀ ਵੀ ਬਣਾਉਂਦਾ ਹੈ ਤੇ ਸੂਝ ਬੂਝ ਵਾਲਾ ਜਗਿਆਸੂ ਵੀ। ਮਾਇਆਵੀ ਪਾਸਾਰ ਦੀ ਨਿਸ਼ਾਨਦੇਹੀ ਕਰਵਾਣੀ ਅਧਿਆਤਮਕ ਵਾਰ ਦੀ ਖ਼ੂਬੀ ਹੈ। ਜੁਟ-ਸਿਰਜਣਾ ਇਸਦਾ ਲਾਜ਼ਮੀ ਧਰਮ ਹੈ।

9. ਜਾਣਨ ਜੋਗ ਤੱਥ ਇਕ ਹੋਰ ਵੀ ਹੈ। ਵਾਰ ਦਾ ਵਿਸ਼ਾ ਵਸਤੂ ਜੇ ਦੁਫਾੜ ਨੂੰ ਪੈਦਾ ਕਰਦਾ ਹੈ ਤੇ ਬਾਹਰਲੀ ਸੰਰਚਨਾ ਵੀ ਸਲੋਕ ਅਤੇ ਪਉੜੀ ਦਾ ਦੁਫਾੜ ਰੂਪਮਾਨ ਕਰਦੀ ਹੈ। ਅਧਿਆਤਮਕ ਵਾਰਾਂ ਵਿਚੋਂ ਜੇ ਮੂਲ ਤਣਾਉ ਨੂੰ ਖਾਰਜ ਕਰ ਦਿੱਤਾ ਜਾਏ ਤਾਂ ਇਹ ਵਾਰਾਂ ਜਾਂ ਤਾਂ ਆਲੋਚਨਾਤਮਕ ਸੰਸਕਾਰਾਂ ਨੂੰ ਪੇਸ਼ ਕਰਨਗੀਆਂ ਜਾਂ ਨਿਰੋਲ ਮਹਿਮਾ ਨੂੰ। ਇਹ ਮੂਲ ਤਣਾਉ ਦੀ ਹੀ ਕਰਾਮਾਤ ਹੈ ਜੇ ਇਹ ਰੂਪਾਕਾਰ ਮਹਿਮਾ ਸੰਪੰਨ ਹੋਣ ਦੇ ਬਾਵਜੂਦ ਵੀ ਅਲੋਚਨਾਤਮਕ ਸੰਸਕਾਰ ਰੂਪਮਾਨ ਕਰਦੀਆਂ ਹੋਈਆਂ ਉਸਤਤ ਗਾਨ ਹੋ ਨਿਬੜਦੀਆਂ ਹਨ। ਸਲੋਕ ਅਤੇ ਪਉੜੀਆਂ ਇਕ ਦੂਜੇ ਦੇ ਪੂਰਕ ਨਾ ਹੋਕੇ ਇਕ ਦੂਜੇ ਦੇ ਸਮਵਿਧ ਤੁਰਦੇ ਹਨ। ਤੇ ਇਸੇ ਪ੍ਰਕ੍ਰਿਆ ਵਿਚ ਮੂਲ ਤਣਾਉ ਸਹਿਜੇ ਹੀ ਰੂਪਮਾਨ ਹੋ ਜਾਂਦਾ ਹੈ। ਮੂਲ ਤਣਾਉ ਜੋ ਲੌਕਿਕ ਅਤੇ ਅਲੌਕਿਕ ਦੇ ਦਰਮਿਆਨ ਹੈ। ਮਨੁੱਖੀਪਨ ਤੇ ਬ੍ਰਹਮਤਾ ਦੇ ਵਿਚਕਾਰ ਹੈ। ਕਾਰਜਸ਼ੀਲਤਾ ਅਤੇ ਮਿਹਰਵੰਤ ਦੇ ਦਰਮਿਆਨ ਹੈ। ਅਰੂਪ ਅਤੇ ਰੂਪਵੰਤ ਵਿਚ ਹੈ। ਇਹੋ ਅਧਿਆਤਮਕ ਵਾਰਾਂ ਦੀ ਵਿਲੱਖਣਤਾ ਵੀ ਹੈ।

### ਸਲੋਕ ਰੂਪਾਕਾਰ

ਸਲੋਕ ਰੂਪਾਕਾਰ ਦੇ ਵਜੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਿਆਪਕ ਹੈ। ਇਸ ਰੂਪਾਕਾਰ ਦੀਆਂ ਆਪਣੀ ਹੀ ਕਿਸਮ ਦੀਆਂ ਵਿਲੱਖਣਤਾਵਾਂ ਹਨ। ਆਪਣੀ ਹੋਂਦ-ਵਿਧੀ ਅਨੁਸਾਰ ਇਹ ਸਭ ਤਰ੍ਹਾ ਦੇ ਬੰਧਨਾਂ ਤੋਂ ਅਜ਼ਾਦ ਹੈ। ਇਸਦੀ ਵਰਤੋਂ ਰਾਗਬੱਧ ਬਾਣੀ, ਰਾਗ ਬੰਦਿਸ਼ ਤੋਂ ਮੁਕਤ ਬਾਣੀ ਵਿਚ ਵੀ ਹੋ ਸਕਦੀ ਹੈ। ਸਲੋਕ ਇਕ ਛੋਟੀ ਦੋ ਲਾਈਨਾਂ ਵਾਲੀ ਟੁਕੜੀ ਹੁੰਦੀ ਹੈ। ਇਹ ਇਸਦਾ ਪ੍ਰਚਲਿਤ ਰੂਪ ਹੈ ਪਰ ਇਸਦਾ ਅਪਵਾਦ ਵੀ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਹੈ। ਆਸਾ ਦੀ ਵਾਰ ਵਿਚ ਦਰਜ ਸਲੋਕਾਂ ਦੀਆਂ ਪੰਕਤੀਆਂ ਦੋ ਪੰਕਤੀਆਂ ਤੋਂ ਕਿਤੇ ਵਧੀਕ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰੂਪ-ਵਿਧੀ ਇਹ ਦੋ ਤਰ੍ਹਾਂ ਅੰਕਿਤ ਹਨ। ਇਹਨਾਂ ਦਾ ਸਥਾਨ ਗੌਣ ਰੂਪ ਵੀ ਹੁੰਦਾ ਹੈ ਤੇ ਸੁਤੰਤਰ ਰੂਪ ਵਿਚ ਵੀ। ਰਾਗ ਬੱਧ ਬਾਣੀ ਵਿਚ ਸਲੋਕ ਦਾ ਸੰਕੇਤ ਤਾਂ ਮੌਜੂਦ ਹੈ ਪਰ ਇਹਨਾਂ ਦਾ ਗਿਣਤੀ ਦਾ ਸੰਕੇਤ ਨਹੀਂ ਦਿੱਤਾ ਜਾਂਦਾ। ਏਸੇ ਕਰਕੇ ਇਨ੍ਹਾਂ ਦਾ ਸਥਾਨ ਗੌਣ ਹੈ। ਗੁਰੂ ਗ੍ਰੰਥ ਸਾਹਿਬ ਦੀਆਂ ੨੦ ਵਾਰਾਂ ਵਿਚ ਸਲੋਕ ਦਰਜ ਹਨ। ਵਾਰ-ਰੂਪ-ਵਿਧੀ ਅਨੁਸਾਰ ਪਹਿਲਾਂ ਸਲੋਕ ਦਰਜ ਹੋਣਗੇ ਫਿਰ ਪਉੜੀ। ਪਉੜੀਆਂ ਦੀ ਗਿਣਤੀ ਚਲਦੀ ਰੱਖੀ ਜਾਏਗੀ। ਸਲੋਕ ਹਰ ਪਉੜੀ ਦੇ ਆਰੰਭ ਵਿਚ ਦਰਜ ਹੋਣਗੇ ਪਰ ਉਹਨਾਂ ਦੀ ਗਿਣਤੀ ਵਧਦੀ ਨਹੀਂ ਰੱਖੀ ਜਾਏਗੀ। ਉਹ ਹਰ ਪਉੜੀ ਦੇ ਨਾਲ ਹੀ ਸਮਾਪਤ ਹੋ ਜਾਣਗੇ। ਜੇ ਅਸੀਂ ਆਸਾ ਦੀ ਵਾਰ ਵਿਚਲੀਆਂ ਪਉੜੀ ਦੀ ਗਿਣਤੀ ਜਾਨਣੀ ਹੋਵੇ ਤਾਂ ਅੰਤ ਉਤੇ ਪਤਾ ਲੱਗ ਜਾਏਗਾ ਕਿ ਇਸ ਵਿਚ ੨੪ ਪਉੜੀਆਂ ਹਨ ਪਰ ਸਲੋਕ

ਕਿੰਨੇ ਹਨ ਇਹ ਗਿਣਤੀ ਚਲਦੀ ਨਹੀਂ ਰੱਖੀ ਜਾਏਗੀ ਸਗੋਂ ਵਖਰੇ ਤੌਰ ਤੇ ਗਿਣਕੇ ਅੰਦਾਜ਼ਾ ਲਾਉਣਾ ਹੋਵੇਗਾ ਕਿ ਇਸ ਵਾਰ ਵਿਸ਼ੇਸ਼ ਵਿਚ ੬੯ ਸਲੋਕ ਹਨ। ਜ਼ਾਹਿਰ ਹੈ, ਕਿਸੇ ਵੀ ਵਾਰ ਵਿਚ ਸਲੋਕਾਂ ਦੀ ਕਿਤਨੀ ਗਿਣਤੀ ਹੈ ਇਹ ਸੰਕੇਤ ਅਲੋਪ ਹੈ। ਹਾਲਾਂਕਿ ਵਾਰ ਵਿਚ ਸਲੋਕਾਂ ਦੀ ਗਿਣਤੀ ਵਧੇਰੇ ਹੋਵੇਗੀ ਤੇ ਪਉੜੀਆਂ ਦੀ ਗਿਣਤੀ ਘਟ ਤਾਂ ਹੋਵੇਗੀ ਹੀ ਪਰ ਸੰਕੇਤ ਪਉੜੀਆਂ ਦੀ ਗਿਣਤੀ ਬਾਰੇ ਮਿਲੇਗਾ। ਸਲੋਕਾਂ ਦੀ ਸੰਖਿਆ ਅਲੋਪ ਰੱਖੀ ਜਾਵੇਗੀ। ਇਹ ਨੇਮ ਸਾਰੀ ਰਾਗ ਬੱਧ ਬਾਣੀ ਉਪਰ ਲਾਗੂ ਹੁੰਦਾ ਹੈ। ਸਲੋਕ ਦਾ ਸਿਰਲੇਖ ਮਿਲੇਗਾ ਪਰ ਰਹੇਗਾ ਗੌਣ ਰੂਪ ਵਿਚ। ਉਸਦੀ ਸੰਖਿਆ ਦਾ ਸੰਕੇਤ ਨਹੀਂ ਮਿਲੇਗਾ। ਜਦ ਇਹੋ ਸਲੋਕ ਰਾਗ ਬੰਦਿਸ਼ ਰਹਿਤ ਬਾਣੀ ਵਿਚ ਅੰਕਿਤ ਹੋਵੇਗਾ ਤਾਂ ਇਸਦਾ ਸਪਸ਼ਟ ਸੰਕੇਤ ਸਿਰਲੇਖ ਵਜੋਂ ਵੀ ਪ੍ਰਾਪਤ ਹੋਵੇਗਾ ਤੇ ਇਸਦੀ ਸੰਖਿਆ ਦਾ ਸੰਕੇਤ ਵੀ ਪ੍ਰਾਪਤ ਹੋਵੇਗਾ। ਮਿਸਾਲ ਵਜੋਂ :

(i) ਸਲੋਕ ਸ਼ੇਖ ਫਰੀਦ ਜੀ – ਅੰਤ 'ਤੇ ਸੰਖਿਆ ਦਰਜ ਹੈ – ੧੩੦

(ii) ਸਲੋਕ ਕਬੀਰ ਜੀ – ਅੰਤ 'ਤੇ ਸੰਖਿਆ ਦਰਜ ਹੈ – ੨੪੩

(iii) ਸਲੋਕ ਸਹਸਕ੍ਰਿਤੀ – ਅੰਤ 'ਤੇ ਸੰਖਿਆ ਦਰਜ ਹੈ – ੪

- ਸਲੋਕ ਕਾਵਿ-ਰੂਪ ਵੀ ਹੈ ਤੇ ਕਾਵਿ ਛੰਦ ਵੀ।
- ਵਸਤੂ ਦ੍ਰਿਸ਼ਟੀ ਤੋਂ ਸਲੋਕਾਂ ਵਿਚ ਕਿਸੇ ਵੀ ਤਰ੍ਹਾਂ ਦੀ ਸੰਕਲਪ, ਭਾਵ ਵਿਚਾਰ ਅਥਵਾ ਸਿਧਾਂਤ ਪੇਸ਼ ਹੋ ਸਕਦਾ ਹੈ।
- ਆਪਣੀ ਬਿਰਤੀ ਵਿਚ ਸਲੋਕ ਉਸਤਤਿ ਮੁਖ, ਅਲੋਚਨਾਤਮਕ, ਨਿਸ਼ੇਧਾਤਮਕ, ਤੁਲਨਾਤਮਕ ਤੇ ਉਪਦੇਸ਼ਾਤਮਕ ਵੀ ਹੋ ਸਕਦੇ ਹਨ।
- ਧਿਆਨ ਜੋਗ ਨੁਕਤਾ, ਇਹ ਇਕ ਵੇਲੇ ਇਕੋ ਹੀ ਭਾਵ ਨੂੰ ਸਮਰੱਪਿਤ ਹੁੰਦਾ ਹੈ।
- ਸਲੋਕ ਸੰਗੀਤਮੁਖ ਨਹੀਂ ਪਰ ਸੰਗੀਤਕ ਤੱਤ ਵਾਲਾ ਹੈ।
- ਇਹ ਲਘੂ, ਸੁਤੰਤਰ, ਨਿੱਜ ਮੂਲਕ, ਨਿੱਜਮੁਕਤ, ਤੇ ਨਿਆਇਸ਼ੀਲਤਾ ਦੀ ਧਾਰਣੀ ਹੋ ਸਕਦਾ ਹੈ।
- ਸਲੋਕ ਆਮਤੌਰ ਤੇ ਗਾਇਨ ਨਾਲੋਂ ਲੈਅਮੁਖ ਰੂਪ ਵਿਚ ਉਚਾਰਿਆ ਜਾਂਦਾ ਹੈ।
- ਅਕਾਰ ਵਿਚ ਛੋਟਾ ਪਰ ਗੰਭੀਰ ਕਿਸਮ ਦਾ ਹੁੰਦਾ ਹੈ। ਇਹੀ ਸਲੋਕ ਦੀ ਵਿਲੱਖਣਤਾ ਹੈ।

ਕਾਫ਼ੀ ਰੂਪਾਕਾਰ

ਕਾਫ਼ੀ ਰੂਪਾਕਾਰ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਸੰਘਣੀ ਮਾਤਰਾ ਵਿਚ ਨਹੀਂ ਆਇਆ ਪਰ ਤਾਂ ਵੀ ਇਸਨੂੰ ਇਸ ਪਾਵਨ ਗ੍ਰੰਥ ਦੇ ਇਕੱਤੀ ਰਾਗਾਂ ਵਿਚੋਂ ਚਾਰ ਰਾਗਾਂ ਵਿਚ ਸਥਾਨ ਪ੍ਰਾਪਤ ਹੈ। ਇਹ ਰਾਗ ਹਨ:

- ਆਸਾ
- ਸੂਹੀ
- ਤਿਲੰਗ
- ਮਾਰੂ

ਇਹਨਾਂ ਰਾਗਾਂ ਵਿਚ ਗੁਰੂ ਨਾਨਕ ਸਾਹਿਬ, ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ ਤੇ ਗੁਰੂ ਤੇਗ ਬਹਾਦਰ ਜੀ ਨੇ ਕਾਫ਼ੀ ਰੂਪਾਕਾਰ ਦੀ ਵਰਤੋਂ ਕੀਤੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ੇਖ ਫਰੀਦ ਸੂਫੀ ਸੰਤ ਕਰਕੇ ਜਾਣੇ ਜਾਂਦੇ ਹਨ। ਪਰ ਉਹਨਾਂ ਨੇ ਇਸ ਰੂਪਾਕਾਰ ਦੀ ਵਰਤੋਂ ਨਹੀਂ ਕੀਤੀ। ਇਸ ਵਿਚ ਸੰਦੇਹ ਨਹੀਂ ਕਾਫੀ ਨੂੰ ਸੂਫੀ ਕਾਵਿ ਵਿਚ ਹੀ ਪ੍ਰਵਾਨਗੀ ਪ੍ਰਾਪਤ ਹੋਈ। ਸੂਫੀ ਫਕੀਰਾਂ ਵਿਚ ਇਹ ਹਰਮਨ ਪਿਆਰਾ ਰੂਪ ਹੈ।

ਕਾਫ਼ੀ ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸਦੇ ਇਕ ਤੋਂ ਵਧੀਕ ਅਰਥ ਹਨ। ਪੰਜਾਬੀ ਸਾਹਿਤ ਕੋਸ਼ ਨੇ ਇਸ ਦੇ ਕਈ ਅਰਥ ਅੰਕਿਤ ਕੀਤੇ ਹਨ। ਮਸਲਨ : ਬੇਨਿਆਜ਼ ਕਰਨ ਵਾਲਾ, ਅੱਗੇ ਅੱਗੇ ਚਲਣ ਵਾਲਾ,[1] ਗਿਆਨਵਾਨ, ਲੋੜ ਪੂਰਤੀ ਕਰਣ ਵਾਲਾ ਭਾਈ ਕਾਹਨ ਸਿੰਘ ਅਨੁਸਾਰ, ਅਰਬੀ ਵਿਚ ਇਸਦਾ ਅਰਥ ਪਿੱਛੇ ਚਲਣ ਵਾਲਾ ਹੈ, ਅਨੁਗਾਮੀ, ਅਨੁਚਾਰ, ਛੰਦ ਦਾ ਉਹ ਪਦ ਜੋ ਗਾਉਣ ਸਮੇਂ ਬਾਰਬਾਰ ਦੁਹਰਾਇਆ ਜਾਵੇ।[2]

ਸੰਖੇਪ ਵਿਚ, ਕਾਫ਼ੀ ਵਿਚ ਪ੍ਰਗੀਤ ਵਾਂਗ ਨਿੱਜ ਤੱਤ ਦਾ ਕੇਂਦਰੀ ਸਥਾਨ ਹੈ। ਇਹ ਲਘੂ ਅਕਾਰੀ, ਸੁਤੰਤਰ ਅਤੇ ਸੰਪੂਰਣ ਹੈ। ਲੈਆਤਮਕਤਾ ਨਾਲ ਭਰਪੂਰ ਦ੍ਰਵਿਤ ਕਰਨ ਵਾਲੀ ਰਚਨਾ ਹੈ। ਇਸਦੀ ਗਾਇਨ ਸ਼ੈਲੀ ਆਪਣੀ ਹੀ ਹੈ। ਸੂਫੀਆਂ ਨੇ ਕਾਫ਼ੀ ਨੂੰ ਕਵਾਲੀ ਦੇ ਅੰਦਾਜ਼ ਵਿਚ ਗਾਇਆ ਹੈ ਤੇ ਇਹੀ ਸਟਾਈਲ ਕਾਫੀ ਗਾਇਨ ਲਈ ਰੂੜ ਹੋ ਗਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀਆਂ ਕਾਫ਼ੀਆਂ ਦੀ ਵਸਤੂ ਸਾਮਗ੍ਰੀ ਉਪਰ ਜੇ ਧਿਆਨ ਟਿਕਾਇਆ ਜਾਏ ਤਾਂ ਇਹ ਕਾਫ਼ੀਆਂ ਸੰਸਾਰ ਦੀ ਨਾਸ਼ਮਾਨਤਾ ਤੇ ਆਵਾਗਮਣ ਨੂੰ ਸੰਵੇਦਨਸ਼ੀਲਤਾ ਵਿਚ ਸਮੋ ਕੇ ਰੂਪਮਾਨ ਕਰਦੀਆਂ ਹਨ। ਹਾਲਾਂਕਿ ਇਹਨਾਂ ਵਿਚ ਭਗਤੀ ਤੱਤ ਅਤੇ ਆਤਮਭਾਵ ਵਿਭੋਰ ਕਰਨ ਵਾਲਾ ਹੈ।

**ਸੋਲਹੇ ਰੂਪਾਕਾਰ**

ਸੋਲਹੇ ਦਾ ਸ਼ਬਦੀ ਅਰਥ ਹੈ, ਸੋਲਾਂ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ੧੫, ੧੭ ਤੇ ੨੧ ਬੰਦਾਂ ਵਾਲੇ ਸੋਲਹੇ ਵੀ ਅੰਕਿਤ ਹਨ ਉਂਞ ਆਮਤੌਰ ਤੇ ਸੋਲਾਂ ਬੰਦਾਂ ਵਾਲੇ ਸੋਲਹੇ ਹੀ ਹਨ। ਧਿਆਨ ਰਹੇ, ਗੁਰੂ ਅਰਜਨ ਦੇਵ ਜੀ ਰਚਿਤ ਇਕ ਸੋਲਹਾ ਅੰਕ ੪ ਦੇ ਨੌਂ ਬੰਦ ਵੀ ਹਨ। ਇਸ ਬੰਦ-ਸੰਖਿਆ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਆਮ ਤੌਰ 'ਤੇ ਜੋ ਧਾਰਨਾ ਬਣੀ ਹੋਈ ਹੈ ਕਿ ਸੋਲਾਂ ਬੰਦਾਂ ਵਾਲੀ ਰਚਨਾ ਨੂੰ ਸੋਲਹਾ ਕਿਹਾ ਜਾਂਦਾ ਹੈ ਇਥੇ ਠੀਕ ਨਹੀਂ ਬਹਿੰਦੀ। ਦਰਅਸਲ, ਸੋਲਹਾ ਦੀ ਵਸਤੂ ਸਾਮਗਰੀ ਬ੍ਰਹਿਮੰਡ ਦੀ ਉਤਪਤੀ ਤੇ ਵਿਕਾਸ ਹੈ।[3] ਇਸ ਦੀ ਵਿਸ਼ਾਲਤਾ ਅਤਿ ਕਮਾਲ ਦੀ ਹੈ। ਗੁਰੂ ਸਾਹਿਬਾਨ ਦੀ ਸੁਰਤ ਜੁਗਾਂ ਨੂੰ ਚੀਰਦੀ "ਪਾਤਾਲਾ ਪਾਤਾਲ ਲਖ ਅਗਾਸਾ ਅਗਾਸ" ਨੂੰ ਗਾਂਹਦੀ ਧੁੰਧੂਕਾਰ ਤੇ ਸੁੰਨ ਤੋਂ ਕੁਦਰਤ ਦੀ ਵਿਸ਼ਾਲ ਕਾਇਨਾਤ ਨੂੰ ਉਲੀਕਦੀ ਹੈ। ਸੋਲਹੇ ਦੀ ਰਚਨਾ ਨੇ ਗੁਰੂ ਨਾਨਕ ਦੇਵ, ਗੁਰੂ ਅਮਰਦਾਸ, ਗੁਰੂ ਰਾਮਦਾਸ ਤੇ ਗੁਰ ਅਰਜਨ ਦੇਵ ਨੂੰ ਆਕਰਸ਼ਿਤ ਕੀਤੀ ਹੈ। ਉਪਰ ਸੰਕੇਤਿਕ ਸਾਰੇ ਗੁਰੂ ਸਾਹਿਬਾਨ ਨੇ "ਸੋਲਹਿਆ" ਦੀ ਰਚਨਾ ਕੀਤੀ ਹੈ।

---

1. ਪੰਜਾਬੀ ਸਾਹਿਤ ਕੋਸ਼ *ਪਾਰਭਾਸ਼ਿਕ ਸ਼ਬਦਾਵਲੀ*, ਪੰਜਾਬੀ ਯੂਨੀਵਰਸਟੀ ਪਟਿਆਲਾ, ਪੰਨਾ 221
2. ਕਾਹਨ ਸਿੰਘ, *ਮਹਾਨ ਕੋਸ਼*, ਪੰਨਾ 239
3. ਡਾ. ਤਾਰਨ ਸਿੰਘ, *ਗੁਰੂ ਨਾਨਕ ਚਿੰਤਨ ਕਲਾ*, ਪੰਨਾ 79

ਇਥੇ ਇਕ ਟਪਲਾ ਨਿਖੇੜਨ ਜੋਗ ਹੈ। ਡਾ. ਤਾਰਨ ਸਿੰਘ ਨੇ "ਸੋਲਹਿਆ" ਨੂੰ "ਸੋਹਲਿਆ" ਕਰਕੇ ਲਿਖਿਆ ਹੈ। ਇਹ ਦੋਵੇਂ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੨ ਤੇ ਪੰਨਾ ੧੦੩੦ ਉਪਰ ਦਰਜ ਹਨ। ਇਹਨਾਂ ਦਾ ਅੰਤਰ-ਨਿਖੇੜ ਕਰਨਾ ਜੋਗ ਪ੍ਰਤੀਤ ਹੁੰਦਾ ਹੈ।

ਸੋਹਿਲਾ, ਮੰਗਲ ਗੀਤ ਹੈ ਜਿਸ ਦਾ ਸੰਬੰਧ ਸੋਹਰ ਗੀਤ ਜੋ ਬੱਚੇ ਦੇ ਜਨਮ ਸਮੇਂ ਗਾਏ ਜਾਂਦੇ ਹਨ[1], ਨਾਲ ਹੈ। ਸੋਲਹਾ ਦਾ ਸੰਬੰਧ ਬ੍ਰਹਿਮੰਡ ਸਿਰਜਣਾ ਨਾਲ ਹੈ। ਇਸਦੇ ਅੰਤਰਗਤ ਸਾਰੇ ਗੁਰੂ ਸਾਹਿਬਾਨ ਨੇ ਗੁਰੂ ਅੰਗਦ ਦੇਵ ਤੇ ਗੁਰੂ ਤੇਗ ਬਹਾਦਰ ਜੀ ਨੂੰ ਛੱਡ ਕੇ ਰਚਨਾ ਕੀਤੀ ਹੈ।

ਸੋਲਹਿਆ ਦੀ ਬਿਰਤੀ ਮਹਿਮਾ ਵਾਚਕ ਹੈ। ਵਖ ਵਖ ਦ੍ਰਿਸ਼ਟਾਂਤਾਂ ਰਾਹੀਂ ਨਿਹਾਇਤ ਖ਼ੂਬਸੂਰਤ ਬਿੰਬਾਂ ਦੀ ਸਿਰਜਣਾ ਇਹਨਾਂ ਸੋਲਹਿਆ ਦਾ ਖਾਸਾ ਹੈ। ਇਹ ਸੋਲਹੇ ਇਸਲਾਮੀ ਰਹੱਸਵਾਦ ਦੀ ਸ਼ਬਦਾਵਲੀ ਰਾਹੀਂ ਵੀ ਪ੍ਰਭੂ ਜਸ ਗਾਇਨ ਕਰਦੇ ਹਨ।

ਸੋਲਹੇ - ਇਕ ਪ੍ਰਗੀਤਤਕ ਲੰਬੀ ਰਚਨਾ ਹੈ। ਇਸ ਰੂਪਾਕਾਰ ਦੀ ਵਖਰਤਾ ਇਸਦੀ ਰੂਪ-ਬੁਣਤਰ ਤੇ ਵਸਤੂ-ਸਾਮਗ੍ਰੀ ਵਿਚ ਹੈ। ਸੋਲਹਾ ਚਿੰਤਨਮਈ ਪ੍ਰਵਾਹ ਨੂੰ ਬਾਰੰਬਾਰ ਸਾਹਵੇਂ ਲਿਆਉਂਦਾ ਹੈ। ਬਾਣੀਕਾਰ ਬ੍ਰਹਿਮੰਡੀ ਕਲਾ ਨੂੰ ਅਕਲ-ਕਲਾ ਨਾਲ ਸਮਝਦੇ ਵਿਚਾਰਦੇ ਹਨ। ਬ੍ਰਹਿਮੰਡ-ਸਿਰਜਣਾ ਜੇਹੇ ਵਿਸ਼ਾਲ ਵਿਸ਼ੇ ਨੂੰ ਰੂਪਮਾਨ ਕਰਨ ਲਈ ਰੂਪਾਕਾਰ ਵੀ ਵਡੇਰਾ ਚਾਹੀਦਾ ਸੀ। ਸਾਰੇ ਬਾਣੀਕਾਰ ਇਸ ਪ੍ਰਤੀ ਸੁਚੇਤ ਰਹੇ ਹਨ।

### ਪੱਟੀ ਰੂਪਾਕਾਰ

ਮੱਧਕਾਲੀ ਕਾਵਿ ਸੰਸਾਰ ਵਿਚ ਪਟੀ ਇਕ ਰੂਪਕਾਰ ਵਜੋਂ ਆਪਣੀ ਸਾਖ ਭਰਦੀ ਹੈ। ਇਸ ਰੂਪਾਕਾਰ ਵਿਚ ਪਹਿਲੋਂ ਪਹਿਲ ਨਾਥ ਜੋਗੀਆਂ ਨੇ ਰਚਨਾ ਸ਼ੁਰੂ ਕੀਤੀ। ਉਹ ਚੌਤੀ ਅਖਰਾਂ ਤੇ ਆਧਾਰਿਤ ਚੌਤੀਸ ਸਿਰਲੇਖ ਵਾਲੀ ਕਵਿਤਾ ਦੀ ਰਚਨਾ ਕਰਦੇ ਸਨ। ਜਦੋਂ ਪੰਜਾਬੀ ਆਈ ਤਾਂ ਇਸ ਲਿਪੀ ਦੇ ਅੱਖਰ ੩੫ ਸੀ। ਇਸ ਲਈ ਇਹ ਪੈਂਤੀ ਅਖਵਾਈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਭ ਤੋਂ ਪਹਿਲੀ ਪਟੀ ਗੁਰੂ ਨਾਨਕ ਦੇਵ ਜੀ ਨੇ ਲਿਖੀ ਤੇ ਦੂਸਰੀ ਪਟੀ ਗੁਰੂ ਅਮਰਦਾਸ ਜੀ ਨੇ। ਇਹ ਰਚਨਾਵਾਂ ਪੰਜਾਬੀ ਵਰਣਮਾਲਾ ਤੇ ਆਧਾਰਿਤ ਵੀ ਹਨ ਤੇ ਰਤਾ ਭਿੰਨ ਵੀ।

ਇਸ ਕਾਵਿ ਦਾ ਪਹਿਲਾ ਪਛਾਣ ਚਿੰਨ੍ਹ ਇਸਦੀ ਹਰ ਟੁਕੜੀ ਅੱਖਰ ਵਿਸ਼ੇਸ਼ ਨਾਲ ਸ਼ੁਰੂ ਹੁੰਦੀ ਹੈ। ਇਥੇ ਅੱਖਰ ਦਾ ਉਚਾਰਣ ਪੰਜਾਬੀ ਸੁਭਾਉ ਵਾਲਾ ਹੈ। ਇਸਦੀ ਬਿਰਤੀ ਉਪਦੇਸ਼ਾਤਮਕ ਹੁੰਦੀ ਹੈ। ਬਾਣੀਕਾਰ ਸਾਮਾਜਿਕ ਤੇ ਧਾਰਮਿਕ ਭਰਮ ਭੁਲੇਖਿਆ ਨੂੰ ਦੂਰ ਕਰਕੇ ਜੀਵ-ਕਲਿਆਣ ਦੀ ਰਾਹਨੁਮਾਈ ਕਰਦੇ ਹਨ।

ਇਥੇ ਇਕ ਗੱਲ ਧਿਆਨਜੋਗ ਹੈ, ਇਹ ਜ਼ਰੂਰੀ ਨਹੀਂ ਕਿ ਹਰ ਟੁਕੜੀ ਪੈਂਤੀ ਅੱਖਰੀ ਦੇ ਕ੍ਰਮ ਅਨੁਸਾਰ ਸ਼ੁਰੂ ਹੋਵੇ। ਸਗੋਂ ਬਾਣੀਕਾਰ ਸਵੈ ਇੱਛਾ ਅਨੁਸਾਰ ਕਿਸੇ ਵੀ ਅੱਖਰ ਤੋਂ ਸ਼ੁਰੂ ਕਰ ਸਕਦੇ ਹਨ। ਗੁਰੂ ਨਾਨਕ ਦੇਵ ਜੀ ਦੀ ਪਟੀ ਸਸੇ ਅਖਰ ਨਾਲ ਆਰੰਭ ਹੁੰਦੀ ਹੈ।

ੴ ਸਤਿਗੁਰ ਪ੍ਰਸਾਦਿ। ਰਾਗ ਆਸਾ ਮਹਲਾ ੧ ਪਟੀ ਲਿਖੀ
ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ॥

(ਪੰਨਾ, ੪੩੨)

---

1. ਵਰਮਾ ਧੀਰੇਂਦਰ, *ਹਿੰਦੀ ਸਾਹਿਤ ਕੋਸ਼,* ਭਾਗ ਪਹਿਲਾ, ਪੰਨਾ 180

ਰੂਪ-ਪ੍ਰਬੰਧ ਦੀ ਦ੍ਰਿਸ਼ਟੀ ਤੋਂ ਇਸ ਰਚਨਾ ਦਾ ਹਰ ਬੰਦ ਦੁਤਕਾ ਹੁੰਦਾ ਹੈ। ਹਰ ਬੰਦ ਦੇ ਅਖੀਰ ਤੇ ਸੰਖਿਆ ਅੰਕ ਮੌਜੂਦ ਹੈ। ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਦੋਹਾਂ ਪਟੀਆਂ ਦਾ ਰੂਪ-ਕ੍ਰਮ ਵਾਚ ਲੈਣਾ ਸੰਗਤ ਰਹੇਗਾ।

ਮਹਲਾ ੧ : ਅੱਖਰ - ਕ੍ਰਮ

ਸ, ੲ, ੳ, ਙ, ਕ, ਖ, ਗ, ਘ, ਙ, ਚ, ਛ, ਜ, ਝ, ਞ, ਟ, ਠ, ਡ, ਢ, ਣ, ਤ, ਥ, ਦ, ਧ, ਨ, ਪ, ਫ, ਬ, ਭ, ਮ, ਯ, ਰ, ਲ, ਵ, ੜ, ਹ, ਅ

ਮਹਲਾ ੩ : ਅੱਖਰ - ਕ੍ਰਮ

ਅ, ਸ, ਬ, ਜ, ਤ, ਸ, ਮ, ਕ, ਤ, ਘ, ਪ, ਭ, ਵ, ਞ, ਧ, ਗ, ਹ, ਰ

ਮੌਜੂਦਾ ਪ੍ਰਚਲਿਤ ਪਟੀ ਦੇ ਅਨੁਸਾਰ ਗੁਰੂ ਨਾਨਕ ਦੇਵ ਰਚਿਤ ਪਟੀ ਦੇ ਆਰੰਭ ਅਤੇ ਅੰਤ ਵਿਚ ਫ਼ਰਕ ਹੈ ਇਸ ਵਿਚਲੇ ਸ, ੲ, ੳ, ਹ, ਅਤੇ ਅ ਨਾਲ ਸੰਬੰਧਿਤ ਬਾਣੀ-ਬੰਦ ਸਭ ਤੋਂ ਅਖੀਰ ਵਿਚ ਹਨ। ਇਹਨਾਂ ਸਾਰੇ ਵਰਣਾਂ ਦਾ ਉਚਾਰਣ ਪੰਜਾਬੀ ਵਾਲਾ ਹੀ ਹੈ।

ਗੁਰੂ ਅਮਰਦਾਸ ਦੀ ਪਟੀ ਦੇ ੧੮ ਬੰਦ ਹਨ ਇਸ ਰਚਨਾ ਵਿਚ ਨਾ ਤਾਂ ਅਖਰ-ਕ੍ਰਮ ਨੂੰ ਨਿਬਾਹਿਆ ਗਿਆ ਹੈ ਤੇ ਨਾ ਹੀ ਵਰਣ-ਮਾਲਾ ਦੇ ੩੫ ਅਖਰਾਂ ਦੇ ਕ੍ਰਮ ਨੂੰ ਨਿਬਾਹੁੰਦੀ ਹੈ। ਇਸਦਾ ਸਿਰਲੇਖ ਤਾਂ ਪਟੀ ਹੀ ਹੈ ਪਰ ਇਹ ਦਰਅਸਲ, ੧੮ ਬੰਦਾਂ ਵਾਲੀ ਰਚਨਾ ਹੈ। ਹੈਰਾਨੀ ਹੈ ਇਸ ਵਿਚ ਪਟੀ ਰੂਪਾਕਾਰ ਦੇ ਸਾਰੇ ਗੁਣ-ਲੱਛਣ ਮੌਜੂਦ ਹਨ।

ਪਟੀ ਰੂਪਕਾਰ ਵਿਚ ਅਧਿਆਤਮਕ ਸੁਨੇਹਾ ਤੇ ਉਪਦੇਸ਼ਾਤਮਕ ਵਿਚਾਰਾਂ ਦਾ ਸੁਰ ਉਚੇਰਾ ਹੁੰਦਾ ਹੈ। ਹਰ ਨਿਵੇਕਲਾ ਵਿਚਾਰ ਇਕ ਅੱਖਰ ਨਾਲ ਜੋੜਕੇ ਰੂਪਮਾਨ ਕੀਤਾ ਜਾਂਦਾ ਹੈ। ਗੁਰੂ ਨਾਨਕ ਸਾਹਿਬ ਜਿਥੇ ਪਟੀ ਰੂਪਾਕਾਰ ਦੇ ਅੰਦਰਲੇ ਤੇ ਬਾਹਰਲੇ ਰੂਪ ਪ੍ਰਤੀ ਸੁਚੇਤ ਹਨ ਉਥੇ ਗੁਰੂ ਅਮਰਦਾਸ ਜੀ ਇਸ ਰੂਪਾਕਾਰ ਦੇ ਸੰਕਲਪ ਪ੍ਰਤੀ ਤਾਂ ਸੁਚੇਤ ਹਨ ਰੂਪ ਪ੍ਰਤੀ ਨਹੀਂ। ਇਹੋ ਤਾਂ ਬਾਣੀਕਾਰਾਂ ਦੀ ਵਿਲੱਖਣਤਾ ਵੀ ਹੈ ਉਹ ਸੰਕਲਪ ਪ੍ਰਤੀ ਸੁਚੇਤ ਰਹਿੰਦੇ ਹਨ ਕਲਾ-ਕੌਸ਼ਲ ਸਹਿਜ ਭਾਅ ਜੇ ਪੂਰਾ ਉਤਰ ਗਿਆ ਤਾਂ ਵੀ ਠੀਕ ਨਹੀਂ ਤਾਂ ਕੋਈ ਗੱਲ ਨਹੀਂ। ਜ਼ਾਹਿਰ ਹੈ, ਦੋਵੇਂ ਪਟੀਆਂ ਉਪਦੇਸ਼ਮੁਖ ਹਨ। ਦੋਵੇਂ ਅੱਖਰ ਵਿਸ਼ੇਸ਼ ਨਾਲ ਬਾਣੀ-ਬੰਦ ਦਾ ਆਰੰਭ ਕਰਦੀਆਂ ਹਨ ਇਹੀ ਲੱਛਣ ਹੀ ਇਹਨਾਂ ਰਚਨਾਵਾਂ ਨੂੰ ਦੂਸਰੀਆਂ ਰਚਨਾਵਾਂ ਨਾਲੋਂ ਨਿਖੇੜਦਾ ਵੀ ਹੈ।

ਪਟੀ-ਰੂਪ ਦੀ ਯਾਤਰਾ ਨਾਥ ਜੋਗੀਆਂ ਦੇ ਸਾਹਿਤ ਤੋਂ ਆਰੰਭ ਹੋਕੇ ਗੁਰੂ ਕਾਲ ਤਕ ਸਿਰਜਣ-ਸੰਸਾਰ ਦੇ ਰਾਹ ਵਿਚ ਖਾਸੀ ਪ੍ਰਸਿੱਧਤਾ ਨੂੰ ਪ੍ਰਾਪਤ ਹੈ।

ਅਲਾਹੁਣੀਆਂ ਰੂਪਾਕਾਰ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਰੂਪਾਕਾਰ ਦੀ ਵਰਤੋਂ ਸ੍ਰੀ ਗੁਰੂ ਨਾਨਕ ਦੇਵ ਅਤੇ ਸ੍ਰੀ ਗੁਰੂ ਅਮਰਦਾਸ ਜੀ ਨੇ ਵਡਹੰਸ ਰਾਗ ਵਿਚ ਕੀਤੀ ਹੈ। ਇਹ ਲੋਕ-ਕਾਵਿ ਦੀ ਇਕ ਵੰਨਗੀ ਹੈ। ਜਿਥੇ ਇਹ ਸਾਡੇ ਲੋਕ ਗੀਤਾਂ ਦੀ ਇਕ ਕਿਸਮ ਹੈ ਉਥੇ ਪਛਮੀ ਸਾਹਿਤ ਵਿਚ ਵੀ ਇਹ ਗੀਤਾਂ ਦੀ ਹੀ ਇਕ ਕਿਸਮ ਕਰਕੇ ਪਰਵਾਨ ਹੈ। ਉਥੇ ਇਸਨੂੰ Elegy ਕਿਹਾ ਜਾਂਦਾ ਹੈ। ਇਹ ਗਰੀਕ ਸ਼ਬਦ Elegeia ਤੋਂ ਬਣਿਆ ਹੈ ਜਿਸ ਦਾ ਅਰਥ ਹੈ ਸੋਗੀ ਗੀਤ। ਇਹ ਹੈ ਤਾਂ ਸੋਗੀ ਗੀਤ ਪਰ ਮ੍ਰਿਤਕ ਪ੍ਰਾਣੀ ਦੀ ਪ੍ਰਸ਼ੰਸਾ ਕਰਕੇ ਗਾਇਆ ਜਾਂਦਾ ਹੈ।

ਕੈਸਲਜ਼ ਐਨਸਾਈਕਲੋਪੀਡੀਆ[1] ਅਨੁਸਾਰ Elegy ਦਾ ਮੂਲ ਸੰਬੰਧ ਸੋਗ ਨਾਲ ਨਹੀਂ ਸਗੋਂ ਬਾਸੁਰੀ ਗੀਤਾਂ ਨਾਲ ਹੈ ਜਿਹਨਾਂ ਨੂੰ Elegiac metre ਦੀ ਬੰਦਿਸ਼ ਵਿਚ ਗਾਇਆ ਜਾਂਦਾ ਸੀ। ਹੌਲੀ ਹੌਲੀ ਗ੍ਰੀਕ ਵਿਚ ਇਹ Elegy ਦੇ ਨਾਮ ਨਾਲ ਪ੍ਰਸਿੱਧ ਹੋ ਗਿਆ। ਉਦੋਂ Elegy ਦੇ ਅੰਤਰਗਤ ਉਪਦੇਸਾਤਮਕ ਗੀਤ, ਟਪਰੀਵਾਸਾਂ ਦੇ ਗੀਤ ਤੇ ਯਾਦਗਾਰੀ ਗੀਤ ਉਚਾਰੇ ਜਾਂਦੇ ਸਨ। ਜ਼ਾਹਿਰ ਹੈ, ਇਹ ਯਾਦਗਾਰੀ ਗੀਤਾਂ ਲਈ ਵੀ ਰੂੜ੍ਹ ਹੋ ਗਿਆ। ਇੰਗਲੈਂਡ ਦੇ ਲਗਭਗ ਸਾਰੇ ਵੱਡੇ ਸ਼ਾਇਰਾਂ ਨੇ ਇਸ ਰੂਪ ਦੀ ਵਰਤੋਂ ਕੀਤੀ ਹੈ। ਇਸ ਦੀ ਲੋਕ ਪ੍ਰਵਾਨਗੀ ਤੇ ਪ੍ਰਸਿੱਧੀ ਨੂੰ ਧਿਆਨ ਵਿਚ ਰੱਖਦੇ ਹੋਏ ਹੀ ਗੁਰੂ ਸਾਹਿਬ ਨੇ ਇਸ ਰੂਪਕਾਰ ਦੀ ਵਰਤੋਂ ਗੁਰਬਾਣੀ ਸਿਰਜਣਾ ਲਈ ਕੀਤੀ ਹੈ। ਇਤਨਾ ਤਾਂ ਸਪਸ਼ਟ ਹੀ ਹੈ ਗੁਰੂ ਸਾਹਿਬਾਨ ਨੇ ਲੋਕ ਰੂੜੀਆਂ ਦੀ ਵਰਤੋਂ ਤਾਂ ਕੀਤੀ ਹੈ ਪਰ ਉਸਦਾ ਮੁਹਾਂਦਰਾ ਅਧਿਆਤਮਕ ਬਣਾਕੇ। ਇਹੋ ਅਲਾਹੁਣੀ ਦੀ ਵੀ ਵਿਸ਼ੇਸ਼ਤਾ ਹੈ। ਲੋਕ ਕਾਵਿ-ਰੂਪ ਵਿਚ ਅਲਾਹੁਣੀ ਕਿਸੇ ਬਿਨਸ ਗਈ ਦੇਹ ਨਾਲ ਜੁੜੀ ਹੋਈ ਹੈ। ਇਸ ਤੋਂ ਉਲਟ ਗੁਰੂ ਸਾਹਿਬਾਨ ਨੇ ਇਸਦਾ ਘੇਰਾ ਬਹੁਤ ਵਿਸ਼ਾਲ ਕਰ ਦਿੱਤਾ। ਬ੍ਰਹਿਮੰਡ ਤੇ ਮਨੁੱਖਾ ਸਰੀਰ ਇਕ ਤਰ੍ਹਾਂ ਦੋ ਧੁਰੇ ਹਨ; ਆਵਣ-ਜਾਣ, ਸੰਜੋਗ-ਵਿਜੋਗ। ਗੁਰੂ ਸਾਹਿਬ ਨੇ ਸਾਧਾਰਣ ਸੰਸਾਰੀ ਦੇ ਦੇਹਾਂਤ ਦੀ ਗੱਲ ਨਾ ਕਰਕੇ ਬ੍ਰਹਿਮੰਡ ਦੇ ਬੁਨਿਆਦੀ ਨੇਮ ਨੂੰ ਇਸਦਾ ਵਿਸ਼ਾ ਬਣਾਇਆ ਹੈ। ਮਨੁੱਖੀ ਸਰੀਰ ਇਸ ਵਿਚ ਦੂਸਰੀਆਂ ਵਸਤਾਂ ਵਾਂਗ ਇਕ ਵਸਤ ਹੀ ਹੈ। ਉਹ ਵੀ ਆਵਣ-ਜਾਣ ਦੇ ਨੇਮ ਵਿਚ ਬੱਧੀ ਹੋਈ ਹੈ। ਸੰਸਾਰਕ ਰਿਸ਼ਤੇ ਨਾਤੇ ਸਭ ਥੋੜ੍ਹ ਚਿਰੇ ਤੇ ਇਥੇ ਹੀ ਸਮਾਪਤ ਹੋ ਜਾਣ ਵਾਲੇ ਹਨ। ਗੁਰੂ ਸਾਹਿਬਾਨ ਇਸੇ ਸਚਾਈ ਨੂੰ ਬਾਰੰਬਾਰ ਇਹਨਾਂ ਅਲਾਹੁਣੀਆਂ ਦਾ ਵਿਸ਼ਾ ਬਣਾਉਂਦੇ ਹੋਏ। ਮਨੁੱਖ ਨੂੰ ਇਸ ਹਕੀਕਤ ਦਾ ਅਨੁਭਵ ਸਿੱਧ ਹੋ ਜਾਣਾ ਹੀ ਅਲਾਹੁਣੀਆਂ ਦੀ ਵਸਤੂ-ਸਾਮਗ੍ਰੀ ਹੈ :

> *ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ॥*
> *ਮੁਹਲਤਿ ਪੁਨੀ ਪਾਈ ਭਰੀ ਜਾਨੀਅੜਾ ਘਤਿ ਚਲਾਇਆ॥*

(ਅੰਗ, ੫੭੮)

> *ਸਾਹਿਬ ਸਿਮਰਿਹੁ ਭਾਈਹੋ ਸਭਨਾ ਏਹੋ ਪਇਆਣਾ॥*
> *ਏਥੈ ਧੰਧਾ ਕੂੜਾ ਚਾਰਿ ਦਿਹਾ ਆਗੈ ਸਰਪਰ ਜਾਣਾ॥*

(ਅੰਗ, ੫੭੯)

ਕੁਲ ਮਿਲਾਕੇ, ਅਲਾਹੁਣੀ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਆਪਣੇ ਮੂਲ ਵਿਚ ਉਪਦੇਸ਼ਾਤਮਕ ਹੈ ਜਿਸਦਾ ਆਧਾਰ ਅਧਿਆਤਮਕ ਗਿਆਨ ਹੈ। ਇਹ ਤਾਂ ਸੰਸਾਰੀ ਜੀਵਾਂ ਨੂੰ ਸੇਧ ਦੇਣੀ ਹੈ ਕਿ ਜਿਸ ਨੂੰ ਸੱਚ ਮੰਨ ਕੇ ਆਪਣਾ ਸਾਰਾ ਸਮਾਂ ਉਸ ਉਪਰ ਹੀ ਖਰਚ ਕਰ ਰਹੇ ਹੋ, ਉਹ ਸਾਰਾ ਬੇਕਾਰ ਹੈ, ਇਹ ਸੰਸਾਰ ਤਾਂ ਅਸਲੋਂ ਮਿਟ ਜਾਣ ਵਾਲਾ ਹੈ। ਮਨੁੱਖੀ ਹਸਤੀ ਦੀ ਆਪਣੀ ਕੋਈ ਕੀਮਤ ਨਹੀਂ ਇਹ ਤਾਂ ਕਿਸੇ ਅਗੰਮੀ ਨੇਮ ਅਧੀਨ ਇਸ ਸੰਸਾਰ ਵਿਚ ਵਿਚਰ ਰਹੀ ਹੈ। ਜਿਵੇਂ ਦਰਗਾਹੀ ਸੁਨੇਹਾ ਆਉਣਾ ਹੈ, ਇਕ ਪਲ ਦੀ ਵੀ ਦੇਰ ਨਹੀਂ ਲਗਣੀ ਤੇ ਜਾਣਾ ਪੈਣਾ ਹੈ। ਇਸ ਮੂਲ ਗਤੀ ਨੂੰ ਬ੍ਰਹਿਮੰਡੀ ਨੇਮ ਨਾਲ ਜੋੜ ਕੇ ਸਮਝਾਇਆ

1. *Cassell's Encyclopaedia of Literature*, page 178 First Edition, 1953.

ਜਾ ਰਿਹਾ ਹੈ। ਰੁਤਾਂ ਦਾ ਆਵਾ-ਗਮਨ, ਹਰ ਵਸਤੂ ਦਾ ਗਤੀਮਾਨ ਰਹਿਣਾ ਕਿਸੇ ਅਗੰਮੀ ਨੇਮ ਦੇ ਆਧੀਨ ਵਿਚਰ ਰਿਹਾ ਹੈ। ਸਾਮਾਜਿਕ ਪ੍ਰਾਣੀ ਆਪਣੇ ਰਿਸ਼ਤਿਆਂ ਵਿਚ ਫਸਕੇ ਉਸ ਮੂਲ ਰਚੈਤਾ ਨੂੰ ਭੁੱਲ ਗਿਆ ਹੈ। ਗੁਰੂ ਸਾਹਿਬ ਇਸ ਬੀਜ ਸਚਾਈ ਨੂੰ ਬਾਰੰਬਾਰ ਅਨੇਕ ਮੁਖ ਉਦਾਹਰਣ, ਬਿੰਬਾਂ ਤੇ ਪ੍ਰਤੀਕਾਂ ਰਾਹੀਂ ਸਮਝਾਉਂਦੇ ਹਨ ਤਾਂ ਜੁ ਬੰਦਾ ਅਵੇਸਲਾ ਨਾ ਰਹੇ। ਤੇ ਹਰ ਹਾਲ ਵਿਚ ਅੰਦਰੋਂ ਤਿਆਰ ਰਹੇ ਕਿ ਜਾਣਾ ਤਾਂ ਸਰਪਰ ਹੀ ਹੈ। ਇਸ ਲਈ ਜਿਥੇ ਵਿਹਾਰ ਹੈ, ਉਥੇ ਆਤਮ ਆਚਾਰ ਵੀ ਹੈ। ਆਤਮ ਅਚਾਰ ਨੂੰ ਉੱਚਾ ਰੱਖਕੇ ਹੀ ਇਸ ਸੰਸਾਰਕ ਗਤੀ ਵਿਚੋਂ ਲੰਘਣਾ ਤੇ ਇਸ ਵਿਚ ਉਲਝਣਾਂ ਨਾ। ਇਹੋ ਇਸ ਰੂਪਾਕਾਰ ਦਾ ਸੰਦੇਸ਼ ਵੀ ਹੈ।

ਛੰਤ ਰੂਪਾਕਾਰ

ਗੁਰੂ ਨਾਨਕ ਦੇਵ ਜੀ ਨੇ ਜਿਥੇ ਸਾਹਿਤਕ ਰੂੜੀਆਂ ਨੂੰ ਮੱਦੇ ਨਜ਼ਰ ਰੱਖਿਆ ਉਥੇ ਲੋਕ ਰੂੜੀਆਂ ਨੂੰ ਵੀ ਅਣਗੌਲਿਆ ਨਹੀਂ। ਮਾਲੂਮ ਹੁੰਦਾ ਹੈ, ਗੁਰੂ ਨਾਨਕ ਦੇਵ ਚੰਪੂ ਸਾਹਿਤ ਦੇ ਸੰਚਾਰੀ ਪ੍ਰਭਾਵ ਤੋਂ ਅਗਿਆਤ ਨਹੀਂ ਸਨ। ਸੁਆਲ ਹੋ ਸਕਦਾ ਹੈ ਬਾਣੀਕਾਰਾਂ ਨੇ ਲੋਕ ਰੂਪਾਂ ਨੂੰ ਬਾਣੀ ਰਚਨਾ ਦਾ ਮਾਧਿਅਮ ਕਿਉਂ ਬਣਾਇਆ? ਇਸਦਾ ਪਹਿਲਾ ਉੱਤਰ ਤਾਂ ਇਹ ਹੋ ਸਕਦਾ ਹੈ ਉਹ ਚੰਪੂ ਸਾਹਿਤ ਦੀ ਪ੍ਰਸਿੱਧੀ ਤੇ ਲੋਕਾਂ ਦੀ ਦਿਲਚਸਪੀ ਤੋਂ ਵਾਕਿਫ਼ ਸਨ। ਦੂਜਾ ਉਹ ਪਾਠਕ ਵਰਗ ਨੂੰ ਆਕਰਸ਼ਤ ਕਰਨਾ ਚਾਹੁੰਦੇ ਸਨ। ਤੀਜਾ, ਇਸ ਜੁਗਤ ਰਾਹੀਂ ਦਰਸ਼ਨ ਵਰਗੇ ਸੂਖਮ ਵਿਸ਼ੇ ਨੂੰ ਲੋਕਾਂ ਦੀ ਹਰਮਨ ਪਿਆਰੀ ਜ਼ਬਾਨ ਵਿਚ ਸਮਝਾਣਾ ਚਾਹੁੰਦੇ ਸਨ। ਇਸ ਨਾਲ ਵਿਸ਼ੇ ਵਿਚ ਗਹਿਰਾਈ ਵੀ ਭਰੀ ਜਾ ਸਕਦੀ ਸੀ। ਨਾਲੇ ਲੋਕ-ਮਾਨਸ ਨੂੰ ਜ਼ੁਬਾਨ ਵੀ ਮਿਲਦੀ ਸੀ। ਉਹਨਾਂ ਦਾ ਉਦੇਸ਼ ਤਾਂ ਆਮ ਅਵਾਮ ਦੀ ਗ੍ਰਹਿਣ ਸ਼ਕਤੀ ਨੂੰ ਉਚੇਰਾ ਚੁੱਕ ਕੇ ਅਧਿਆਤਮਿਕਤਾ ਨਾਲ ਜੋੜਨ ਦਾ ਸੀ। ਇਹ ਇਕ ਸਰਲ ਢੰਗ ਸੀ। ਲੋਕ 'ਆਰਤੀ' ਤਾਂ ਕਰਦੇ ਹੀ ਸਨ ਪਰ ਇਸ ਰਚਨਾ-ਰੂਪ ਰਾਹੀਂ ਉਹਨਾਂ ਨੇ ਅਦਵੈਤ ਦਾ ਸੂਖਮ ਵਿਸ਼ਾ ਸਮਝਾ ਦਿੱਤਾ :

*ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ*
*ਸਹਸ ਮੂਰਤਿ ਨਨਾ ਏਕ ਤੋਹੀ॥*

(ਅੰਗ, ੬੬੩)

ਇਸੇ ਤਰ੍ਹਾਂ ਛੰਤ ਰੂਪਾਕਾਰ ਮੁਟਿਆਰਾਂ ਵਿਚ ਖਾਸਾ ਪ੍ਰਸਿੱਧ ਸੀ। ਛੰਤ ਨਿਰੋਲ ਉਸਤਤ ਕਾਵਿ ਹੈ। ਇਹ ਮਹਿਮਾ ਚਾਹੇ ਨਿਰਗੁਣ ਬ੍ਰਹਮ ਦੀ ਹੋਵੇ ਤੇ ਚਾਹੇ ਮਨੁੱਖੀ ਲਾੜੇ ਦੀ। ਇਹ ਅਨੰਦਾਤਮਕ ਰਚਨਾ ਹੈ। ਬਾਣੀਕਾਰਾਂ ਨੇ ਆਪਣੇ ਆਪ ਨੂੰ ਇਸਤ੍ਰੀ ਤੇ ਪਾਰਬ੍ਰਹਮ ਨੂੰ ਪਤੀ ਰੂਪ ਵਿਚ ਚਿਤਰਿਆ ਹੈ। ਇਸ ਰੂਪ ਦੀ ਪਕੜ ਲੌਕਿਕ ਵੀ ਹੈ ਤੇ ਅਲੌਕਿਕ ਵੀ। ਇਸ ਵਿਚ ਪ੍ਰਭੂ ਪਰਮਾਤਮਾ ਲਈ ਲੋਚਾ ਤੜਪ, ਮਿਲਣ ਦੀ ਸਿਕ, ਵਿਲਕਣੀ ਆਦਿ ਨੂੰ ਵਿਸ਼ੇਸ਼ ਸਥਾਨ ਪ੍ਰਾਪਤ ਹੈ। ਛੰਤ ਦੀ ਮੁਖ ਥੀਮ ਵਿਆਹ ਦੇ ਸੰਸਕਾਰਾਂ ਨਾਲ ਸੰਬੰਧਿਤ ਹੈ। ਛੰਤ ਹੁਣਵੀਂ ਵਕਤੀ ਪ੍ਰਸੰਨਤਾ ਤੋਂ ਆਰੰਭ ਹੋਕੇ ਅਖੀਰ ਸਦੀਵੀ ਅਧਿਆਤਮਕ ਅਨੰਦ ਨੂੰ ਪ੍ਰਾਪਤ ਹੁੰਦੇ ਹਨ। ਛੰਤਾਂ ਵਿਚ ਰੂਪਮਾਨ ਹੋਇਆ ਧਰਾਤਲ ਲੌਕਿਕ ਹੋਵੇ ਜਾਂ ਅਲੌਕਿਕ ਹਮੇਸ਼ਾ ਵਿਆਹ ਸੰਸਕਾਰ ਦੀਆਂ ਵੰਨਸਵੰਨ ਲੱਸਾਂ (shades) ਨੂੰ ਬਿਆਨ ਕੀਤਾ ਹੋਵੇਗਾ। ਇਹ ਇਕ ਲੋਕ

ਬਹਿਰ ਹੈ ਜੋ ਅਨੰਦਾਇਕ ਭਾਵ ਅਤੇ ਅਰਥ ਨੂੰ ਰੂਪਮਾਨ ਕਰਦੀ ਹੈ ਇਸ ਰੂਪਾਕਾਰ ਵਿਚ ਗੁਰੂ ਨਾਨਕ ਸਾਹਿਬ, ਗੁਰੂ ਅਮਰਦਾਸ, ਗੁਰੂ ਰਾਮਦਾਸ ਤੇ ਗੁਰੂ ਅਰਜਨ ਦੇਵ ਜੀ ਨੇ ਬਾਣੀ ਸਿਰਜਣਾ ਕੀਤੀ ਹੈ। ਗੁਰੂ ਨਾਨਕ ਦੇਵ ਜੀ ਰਚਿਤ ਛੰਤਾਂਦੀ ਮੂਲ ਇਕਾਈ "ਭਗਤੀ" ਹੀ ਹੈ। ਸ਼ੁਧ ਸਨੇਹ ਹੀ ਸ਼ੁਧ ਭਗਤੀ ਹੈ। ਸ਼ੁਧ ਭਗਤੀ ਹੀ ਬ੍ਰਹਮ ਦੇ ਰਸਤੂ ਨੂੰ ਪ੍ਰਾਪਤ ਹੋ ਸਕਦੀ ਹੈ। ਗੁਰੂ ਨਾਨਕ ਦੇਵ ਜੀ ਨੇ ਸਤ ਰਾਗਾਂ ਵਿਚ ਚੌਵੀ ਛੰਤਾਂ ਦੀ ਰਚਨਾ ਕੀਤੀ ਹੈ ਗੁਰੂ ਅਮਰਦਾਸ ਜੀ ਨੇ ਵੀਹ ਛੰਤਾਂ ਦੀ ਰਚਨਾ ਕੀਤੀ ਹੈ। ਇਹਨਾਂ ਦੀ ਮੁਖ ਥੀਮ ਵੀ ਭਗਤੀ ਹੀ ਹੈ। ਗੁਰੂ ਅਮਰਦਾਸ ਜੀ ਵਿਧੀ-ਨਿਸ਼ੇਧ ਰਾਹੀਂ ਗੁਣਾਂ ਦਾ ਮੰਡਨ ਤੇ ਅਵਗੁਣਾਂ ਦਾ ਖੰਡਨ ਕਰਦੇ ਹਨ। ਗੁਰੂ ਰਾਮਦਾਸ ਜੀ ਨੇ ਛੰਤ ਰੂਪ-ਵਿਧੀ ਵਿਚ ਥੋਹੜਾ ਜੇਹਾ ਵਾਧਾ ਕੀਤਾ ਹੈ। ਆਪਨੇ ਬਿਲਾਵਲ ਰਾਗ ਵਿਚ ਛੰਤ ਦੇ ਆਰੰਭ ਵਿਚ ਇਕ ਸਲੋਕ ਵੀ ਰਚਿਆ ਹੈ। ਇਸ ਛੰਤ ਦੇ ਸਿਰਲੇਖ ਨਾਲ 'ਮੰਗਲ' ਦਾ ਉਪ ਸਿਰਲੇਖ ਵੀ ਦਰਜ ਕੀਤਾ ਹੈ। ਮੰਗਲ ਦਾ ਅਰਥ ਵੀ ਅਨੰਦ ਹੀ ਹੈ। ਬਿਹਾਗੜਾ ਰਾਗ ਦੇ ਅੰਤ ਵਿਚ 'ਛਕਾ' ਸ਼ਬਦ ਦੀ ਵਰਤੋਂ ਕੀਤੀ ਹੈ ਜਿਸਦਾ ਸੰਬੰਧ ਛੰਤਾਂ ਦੀ ਗਿਣਤੀ ਨਾਲ ਹੈ ਗੁਰੂ ਰਾਮਦਾਸ ਜੀ ਨੇ 38 ਛੰਤਾਂ ਦੀ ਸਿਰਜਣਾ ਕੀਤੀ ਹੈ। ਵਿਸ਼ਾ ਇਹਨਾਂ ਦਾ ਵੀ ਸਨੇਹ ਜਨਿਤ ਭਗਤੀ ਹੀ ਹੈ। ਗੁਰੂ ਅਰਜਨ ਦੇਵ ਜੀ ਨੇ ਸਭ ਤੋਂ ਵਧੇਰੇ ਛੰਤ ਰਚਨਾ ਕੀਤੀ ਹੈ। ਆਪ ਨੇ ਕੁਲ 62 ਛੰਤਾਂ ਦੀ ਰਚਨਾ ਕੀਤੀ ਹੈ। ਪੰਚਮ ਗੁਰੂ ਨੇ ਸਿਰੀ ਰਾਗ ਵਿਚ 'ਡਖਣਾ' ਜੋ ਸਲੋਕ ਦਾ ਹੀ ਪ੍ਰਯਾਇ ਹੈ, ਦੀ ਵਰਤੋਂ ਕੀਤੀ ਹੈ। ਪੰਚਮ ਗੁਰੂ ਦੇ ਛੰਤਾਂ ਦੀ ਥੀਮ ਵੀ ਭਗਤੀ ਹੀ ਹੈ। ਛੰਤ ਰੂਪਾਕਾਰ ਦੀ ਵਿਲੱਖਣਤਾ ਇਹ ਹੈ ਇਸ ਵਿਚ ਦੋ ਧਿਰਾ ਪ੍ਰੇਮ-ਸੰਬੰਧ ਵੇਖਣ ਵਿਚ ਆਉਂਦਾ ਹੈ ਜੇਹਾ ਕਿ ਪਤੀ-ਪਤਨੀ, ਮਾਲਕ-ਦਾਸੀ, ਪਿਰ-ਪਿਰੀਆ, ਸਾਹਿਬ-ਸੇਵਕ। ਸੰਖੇਪ ਵਿਚ ਛੰਤ ਰੂਪਾਕਾਰ ਵਿਚ ਇਸਤਰੀ-ਮਰਦ ਦੇ ਪ੍ਰਕ੍ਰਿਤਕ ਸੰਬੰਧਾਂ ਨੂੰ ਸਾਂਸਕ੍ਰਿਤਕ ਰੂਪ ਵਿਚ ਪੇਸ਼ ਕੀਤਾ ਗਿਆ ਹੈ ਇਸ ਨਾਲ ਇਕ ਲਾਭ ਵੀ ਹੋਇਆ ਹੈ, ਇਹ ਰੂਪਕ ਅਧਿਆਤਮਕ ਸੰਬੰਧਾਂ ਨੂੰ ਨਾ ਕੇਵਲ ਸਮਝਣ ਵਿਚ ਮਦਦ ਹੀ ਕਰਦੇ ਹਨ ਸਗੋਂ ਡੂੰਘਾ ਹੋਰ ਡੂੰਘਾ ਕਰਦੇ ਹਨ। ਏਸੇ ਕਰਕੇ ਇਹਨਾਂ ਸੰਬੰਧਾਂ ਵਿਚ ਲੌਕਿਕ ਰਿਸ਼ਤੇ ਜਿੰਨੀ ਤੀਖਣਤਾ, ਵੇਗ, ਭਾਵੁਕਤਾ ਆਦਿ ਭਰੀ ਗਈ ਹੈ। ਇਹ ਇਕ ਤਰ੍ਹਾਂ ਸਿੰਗਾਰ ਭਗਤੀ ਦੀ ਹੀ ਇਕ ਕਿਸਮ ਦੀ ਪੇਸ਼ਕਾਰੀ ਕਰਦੇ ਹਨ। ਅਧਿਆਤਮਕ ਆਨੰਦ ਲਈ ਦੋਵੇਂ ਧਿਰਾਂ ਮਾਧਿਅਮ ਵੀ ਹਨ ਤੇ ਪ੍ਰਾਪਤੀ-ਬਿੰਦੂ ਵੀ। ਇਹ ਦੋਵੇਂ ਧਿਰਾਂ ਅੰਤਰ-ਨਿਰਭਰ ਵੀ ਹਨ ਤੇ ਇਕ ਦੂਜੇ ਦੀਆਂ ਪੂਰਕ ਵੀ। ਛੰਤ ਰੂਪਕਾਰ ਦੀ ਇਹ ਵੱਡੀ ਦੇਣ ਹੈ ਕਿ ਇਹ ਮਨੁੱਖ ਨੂੰ ਬ੍ਰਹਮੀ ਹੋਂਦ ਦੇ ਸਾਹਵੇਂ ਯਨੀ ਬਰਾਬਰ ਰੱਖਕੇ ਵਿਚਾਰਦਾ ਹੈ। ਧਿਆਨ ਜੋਗ ਨੁਕਤਾ ਤਾਂ ਇਹ ਹੈ, ਰਬੀ ਰਮਜ਼ਾਂ ਦੀ ਸਮਝ ਆਉਂਦੀ ਹੀ ਮਾਨਵੀ ਹੋਂਦ ਕਰਕੇ ਹੈ। ਮਾਨਵੀ ਹੋਂਦ ਇਸ ਵਿਚ ਅਕਸਰ ਬਾਲੜੀ, ਨਵਬਾਲੀ, ਨੈਣ ਸਲੋਨੜੀਏ, ਮੁੰਧ, ਨਵੇਲੀ ਆਦਿ ਸੰਬੋਧਨਾਂ ਰਾਹੀਂ ਰੂਪਮਾਨ ਹੋਈ ਹੈ ਜਿਸ ਦਾ ਸਪਸ਼ਟ ਸੰਕੇਤ ਹੈ, ਮਾਨਵੀ ਧਿਰ ਸਦਾ ਨਿਤਾਣੀ, ਨਿਮਾਣੀ ਹੈ, ਤੇ ਦੂਸਰੀ ਧਿਰ ਪ੍ਰਭੂ ਹਮੇਸ਼ਾ ਜੋਬਨ ਬਾਲਾ, ਰੰਗੀਲਾ ਤੇ ਮਨਮੋਹਕ ਹੈ।

ਪਹਿਰੇ ਰੂਪਾਕਾਰ

ਇਸ ਰੂਪਾਕਾਰ ਵਿਚ ਗੁਰੂ ਨਾਨਕ ਦੇਵ, ਗੁਰੂ ਰਾਮ ਦਾਸ ਤੇ ਗੁਰੂ ਅਰਜਨ ਦੇਵ ਜੀ ਨੇ ਰਚਨਾ ਕੀਤੀ ਹੈ। ਇਸ ਰੂਪਾਕਾਰ ਦੀ ਵਿਲੱਖਣਤਾ ਇਹ ਹੈ ਇਸ ਵਿਚ ਮਨੁੱਖ ਨੂੰ

ਵਣਜਾਰਾ ਕਰਕੇ ਸੰਬੋਧਨ ਕੀਤਾ ਗਿਆ ਹੈ। ਵਣਜਾਰੇ ਦਾ ਅਰਥ ਹੈ, ਵਣਜ ਜਾਂ ਵਪਾਰ ਕਰਨ ਵਾਲਾ। ਇਸ ਵਿਚ ਮਨੁੱਖਾ ਜੀਵਨ ਨੂੰ ਸੰਬੋਧਿਤ ਕਰਕੇ ਇਹ ਉਪਦੇਸ਼ ਦਿਤਾ ਗਿਆ ਹੈ ਕਿ ਜੀਵਨ ਰੂਪੀ ਰਾਤ ਦੇ ਚਾਰ ਪਹਿਰ ਹਨ ਜੋ ਅਸਲ ਵਿਚ ਮਨੁੱਖੀ ਜੀਵਨ ਦੀਆਂ ਚਾਰ ਅਵਸਥਾਵਾਂ ਵਲ ਸੰਕੇਤ ਕਰਦੀਆਂ ਹਨ। ਜੀਵ ਵਪਾਰੀਆਂ ਵਾਂਗ ਸਾਹਾਂ ਦੀ ਪੂੰਜੀ ਲੈਕੇ ਇਸ ਦੁਨੀਆਂ ਵਿਚ ਨਾਮ ਦਾ ਵਪਾਰ ਕਰਨ ਆਉਂਦਾ ਹੈ। ਉਸਨੂੰ ਇਹ ਅਹਿਸਾਸ ਹੋਣਾ ਚਾਹੀਦਾ ਹੈ ਕਿ ਉਹ ਵੀ ਵਪਾਰੀਆਂ ਵਾਂਗ ਸਾਹਾਂ ਦੀ ਪੂੰਜੀ ਖਰਚ ਕਰਕੇ ਨਾਮ ਸਿਮਰਨ ਕਰਕੇ ਕੁਝ ਲਾਭ ਪ੍ਰਾਪਤ ਕਰਦਾ ਹੋਇਆ ਦਰਗਾਹ ਨੂੰ ਜਾਵੇ ਤੇ ਪਹੁੰਚ ਕੇ ਆਨੰਦ ਪ੍ਰਾਪਤ ਕਰੇ।

ਮਨੁੱਖੀ ਜੀਵਨ ਤੇ ਸਮਾਂ ਦੋਵੇਂ ਨਿਰੰਤਰ ਇਕ ਦੂਜੇ ਦੇ ਹਾਣੀ ਬਣ ਕੇ ਤੁਰੇ ਜਾ ਰਹੇ ਹਨ। ਨਾ ਸਮਾਂ ਰੋਕਿਆ ਰੁਕਦਾ ਹੈ ਨਾ ਜੀਵਨ-ਗਤੀ ਰੋਕੀ ਜਾ ਸਕਦੀ ਹੈ। ਮਨੁੱਖਾ ਸਰੀਰ ਇਕ ਐਸੀ ਮਸ਼ੀਨ ਹੈ ਜਿਸ ਦੀ ਗਤੀ ਕੇਵਲ ਪ੍ਰਮਾਤਮਾ ਹੀ ਰੋਕਦਾ ਜਾਂ ਰੋਕ ਸਕਦਾ ਹੈ। ਮਨੁੱਖ ਇਸ ਗੱਲ ਨੂੰ ਜਾਣਨ ਦੇ ਬਾਵਜੂਦ ਵੀ ਸਮਾਂ ਵਿਅਰਥ ਗੁਆ ਰਿਹਾ ਹੈ। ਮਨੁੱਖੀ ਜੀਵਨ ਦੀਆਂ ਚਾਰ ਅਵਸਥਾਵਾਂ ਚਾਰ ਪਹਿਰਿਆਂ ਵਾਂਗ ਹਨ। ਅੰਤ ਵਿਚ, ਇਸ ਮਨੁੱਖਾ ਦੇਹੀ ਨੂੰ ਕਰਮ-ਭੂਮੀ ਬਣਾ ਕੇ ਇਸ ਵਿਚ ਨਾਮ ਬੀਜਣ ਦੀ ਪ੍ਰੇਰਣਾ ਹੈ। ਰਬੀ ਦਰਗਾਹ ਵਿਚ ਇਸ ਤੋਂ ਬਿਨਾ ਆਦਰ ਨਹੀਂ ਮਿਲਣਾ। ਨਾਲੇ, ਮਨੁੱਖ ਵਣਜਾਰੇ ਵਾਂਗ ਲਾਭਵੰਤ ਹੋਕੇ ਜਾਵੇਗਾ ਤਾਂ ਹੀ ਲਾਭ ਹੈ।

ਰਚਨਾ-ਰੂਪ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਬਾਣੀ ਨੂੰ ਜੇ ਸਾਹਿਤਕ ਦ੍ਰਿਸ਼ਟੀ ਤੋਂ ਵੇਖੀਏ ਤਾਂ ਸਹਿਜੇ ਹੀ ਕੁਝ ਬਾਣੀਆਂ ਅਜੇਹੀਆਂ ਦਿਸਣਗੀਆਂ ਜਿਹਨਾਂ ਦਾ ਕਿਸੇ ਵੀ ਵਰਗ ਨਾਲ ਕੋਈ ਸੰਬੰਧ ਨਹੀਂ ਜੇਹਾ ਕਿ

ਜਪੁਜੀ
ਸੁਖਮਨੀ
ਅਨੰਦੁ
ਸਿਧ ਗੋਸਟਿ
ਦਖਣੀ ਓਅੰਕਾਰ

ਇਹ ਸਿਧਾਂਤਕ ਬਾਣੀਆਂ ਹਨ। ਵਸਤੂ ਸਾਮਗ੍ਰੀ ਦੇ ਪਖੋਂ ਕੋਈ ਵੀ ਬਾਣੀ ਇਹ ਦਮ ਨਹੀਂ ਭਰ ਸਕਦੀ ਕਿ ਉਸ ਵਿਚ ਇਕ ਹੀ ਤਰ੍ਹਾਂ ਦੇ ਭਾਵ ਦਰਜ ਹੋਏ ਹਨ। ਬਲਕਿ ਭਾਵ ਜਾਂ ਵਿਚਾਰ ਪਖੋਂ ਇਹ ਕਿਹਾ ਜਾ ਸਕਦਾ ਹੈ ਬਾਣੀ ਚੂੰਕਿ ਈਸ਼ਵਰੀ ਚਿੰਤਨ ਤੇ ਪ੍ਰਭੂ ਮਹਿਮਾ ਨਾਲ ਸੰਪੰਨ ਹੈ। ਇਹ ਲੱਸਾਂ (Shades) ਕਿਸੇ ਵੀ ਬਾਣੀ ਵਿਚ ਆ ਸਕਦੀਆਂ ਹਨ। ਇਸ ਲਈ ਵਸਤੂ-ਸਾਮਗ੍ਰੀ ਵਿਚ ਵੰਡੀ ਨਹੀਂ ਪਾਈ ਜਾ ਸਕਦੀ। ਬਹਿਰੰਗ ਪਹਿਲੂ ਦੀ ਤਾਂ ਪਛਾਣ ਹੀ ਇਹੋ ਹੈ ਹਰ ਰਚਨਾ ਆਪਣਾ ਵਿਲੱਖਣ ਰੂਪ-ਸਾਂਚਾ ਸਮੇਟੀ ਬੈਠੀ ਹੈ। ਜਪੁਜੀ ਦੀ ਤੁਲਨਾ ਕਿਸੇ ਹੋਰ ਨਾਲ ਨਹੀਂ ਹੋ ਸਕਦੀ। ਸੁਖਮਨੀ ਦਾ ਸਾਂਚਾ ਆਪਣੀ ਹੀ ਕਿਸਮ ਦਾ ਹੈ। ਇਸ ਵਿਚ ਸਲੋਕ-ਪਉੜੀਆਂ ਦੀ ਉਸਾਰੀ ਆਪਣੇ ਵਰਗੀ ਆਪ ਹੀ ਹੈ। ਅਨੰਦੁ ਦਾ

ਢਾਂਚਾ ਪਉੜੀ-ਰੂਪ ਹੈ। ਇਸੇ ਤਰ੍ਹਾਂ ਸਿਧ ਗੋਸਟਿ ਤੇ ਦਖਣੀ ਓਅੰਕਾਰ ਦੇ ਬਹਿਰੰਗ ਢਾਂਚੇ ਆਪਣੀ ਹੀ ਕਿਸਮ ਦੇ ਹਨ। ਉਹਨਾਂ ਦੀ ਤੁਲਨਾ ਕਿਸੇ ਹੋਰ ਰੂਪ ਨਾਲ ਨਹੀਂ ਹੋ ਸਕਦੀ। ਇਸ ਲਈ ਇਹ ਵਿਅਕਤੀਗਤ ਰੂਪ ਵਿਚ ਵਾਚੀਆਂ ਜਾਣਗੀਆਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪਾਕਾਰ ਜਾਨਣ ਤੋਂ ਬਾਦ ਰਚਨਾ-ਰੂਪ ਉਪਰ ਝਾਤ ਮਾਰਨੀ ਵੀ ਜ਼ਰੂਰੀ ਹੈ। ਗੁਰੂ ਗ੍ਰੰਥ ਸਾਹਿਬ ਦਾ ਆਰੰਭ ਹੀ ਜਪੁ ਰਚਨਾ-ਰੂਪ ਨਾਲ ਹੋਇਆ ਹੈ। ਜਪੁ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਭੂਮਿਕਾ ਹੈ ਜੋ ਆਰੰਭ ਵਿਚ ਹੀ ਦਿੱਤਾ ਗਿਆ ਹੈ। ਜਪੁ ਰਾਹੀਂ ਸੁਤੰਤਰ-ਸ਼ੈਲੀ ਨੂੰ ਰੂਪਮਾਨ ਕੀਤਾ ਗਿਆ ਹੈ। ਇਸ ਰਚਨਾ-ਰੂਪ ਦੀ ਬਣਤਰ ਆਪਣੀ ਹੀ ਹੈ। ਇਹ ਪਰੰਪਰਾ ਤੋਂ ਹੀ ਬ੍ਰਹਮ-ਗਿਆਨ ਦੀ ਪ੍ਰਦਾਤਾ ਕਰਕੇ ਸਵੀਕਾਰ ਕੀਤਾ ਗਿਆ ਹੈ। ਜਗਤ ਦਾ ਕਰਤਾ, ਜਗਤ ਦੀ ਰਚਨਾ, ਬ੍ਰਹਮੰਡ ਅਤੇ ਜੀਵਨਗਤ ਸਾਰੀਆਂ ਗਤੀ ਵਿਧੀਆਂ ਦੀ ਨਿਸ਼ਾਨ ਦੇਹੀ ਜਪੁ ਬਾਣੀ ਵਿਚ ਕੀਤੀ ਗਈ ਹੈ। ਇਸ ਦੇ ਆਰੰਭ ਵਿਚ ਮੰਗਲ ਫਿਰ ਆਦਿ ਅੰਤ ਵਿਚ ਸਲੋਕ, ਫਿਰ ਵਖੋ ਵਖੋ ਥੀਮ-ਟੁਕੜੀਆਂ ਵਿਚ ਉਸਾਰਿਆ ਗਿਆ ਹੈ। ਜਪੁ ਇਕ ਦਾਰਸ਼ਨਿਕ ਰਚਨਾ ਹੈ। ਗੁਰਮਤਿ ਮੂਲ ਰੂਪ ਵਿਚ ਨਾ ਨਿਰਗੁਣ ਵਾਦੀ ਹੈ ਨ ਸਰਗੁਣ ਵਾਦੀ ਇਹ ਦੋਹਾਂ ਦਾ ਸਮਨਵੈ ਕਰਦੀ ਹੈ। ਜਪੁ-ਬਾਣੀ ਦਾ ਆਰੰਭ ਜਿਥੇ ਪਰਾ ਪਰਾਥਮਿਕ ਹੋਂਦ ਦੇ ਸਰੂਪ ਲੱਛਣ ਬਾਰੇ ਨਿਸਚਿਤ ਮਤ ਪੇਸ਼ ਕਰਦੀ ਹੈ ਉਥੇ ਹੀ ਸਾਰੀ ਸ੍ਰਿਸ਼ਟੀ ਦੇ ਮੂਲ ਰਚੈਤਾ ਦੀ ਬਹੁ ਬਿਧ ਵੰਨਸਵੰਨਤਾ ਨੂੰ ਰੂਪਮਾਨ ਕਰਦਾ ਹੈ। ਉਹ ਅਕਾਲ ਰੂਪ ਵੀ ਹੈ ਤੇ 'ਹੁਕਮੀ ਹੋਵਨਿ ਆਕਾਰ' ਰੂਪ ਵੀ ਹੈ। ਨਿਰਾਕਾਰ ਤੇ ਆਕਾਰ ਉਹ ਆਪ ਹੀ ਹੈ। ਜਪੁ ਬਾਣੀ ਦੀ ਥੀਮ ਵੀ ਅਨੇਕਤਾ ਦੀ ਧਾਰਣੀ ਹੈ। ਇਸ ਵਿਚ ਬ੍ਰਹਮ-ਸਰੂਪ, ਉਸਦੇ ਪਛਾਣ ਚਿਹਨ, ਜੀਵ ਰਚਨਾ, ਉਸ ਵਿਚਲੇ ਵਿਸ਼ੇਸ਼ ਸੁਭਾਉ, ਸੁਣਨ, ਮੰਨਣ, ਸੋਚਣ ਆਦਿ ਸ੍ਰਿਸ਼ਟੀ ਦੇ ਪਰਪੰਚ ਵਿਚ ਵੰਨਸਵੰਨਤਾ ਦਾ ਬਖਾਨ, ਜੀਵ ਦੀ ਅਧਿਆਤਮਕ ਯਾਤਰਾ ਤੇ ਉਸਦੇ ਵਖ ਵਖ ਪੜਾਅ, ਪੰਜ-ਖੰਡ ਪ੍ਰਬੰਧ ਰਾਹੀਂ ਜਪੁ ਵਿਚਲੀ ਮੌਲਿਕਤਾ ਅਤੇ ਵਿਸ਼ੇਸ਼ਤਾ ਰੂਪਮਾਨ ਹੋਈ ਹੈ। ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਹੀ ਇਕ ਅਜੇਹੀ ਬਾਣੀ ਹੈ ਜੋ ਰਾਗ ਬੰਦਿਸ਼ ਵਿਚ ਨਹੀਂ। ਇਸ ਦਾ ਨਾਮ ਹੀ ਇਸ ਤੱਥ ਦਾ ਪ੍ਰਮਾਣ ਹੈ ਕਿ ਇਹ ਮੰਤ੍ਰ ਰੂਪ ਹੈ। ਜਾਪ ਮੰਤ੍ਰ ਦਾ ਹੀ ਕੀਤਾ ਜਾਂਦਾ ਹੈ। ਇਹ ਬਾਣੀ ਕਠਿਨ ਅਤੇ ਗੂਹੜ ਹੈ। ਇਸ ਦੀ ਸ਼ੈਲੀ ਸੂਤ੍ਰਿਕ ਵੀ ਹੈ ਤੇਂ ਵਿਆਸ ਵੀ।

ਜਪੁ ਬਾਣੀ ਵਿਚ ਇਕ ਪਾਸੇ, ਅਪਾਰ ਬ੍ਰਹਿਮੰਡੀ ਵੰਸਸਵੰਨਤਾ ਹੈ। ਦੂਸਰੇ ਪਾਸੇ ਬੈਕੁੰਠ ਧਾਮ ਦਾ ਵਰਣਨ ਹੈ। ਤੀਜੇ ਬੰਨੇ ਜਗਤ ਸਿਰਜਣਾ ਦਾ ਰੂਪ ਪ੍ਰਬੰਧ ਹੈ। ਗੁਰੂ ਜੀ, ਇਸ ਬਾਣੀ ਰਾਹੀਂ ਵਿਰਾਟ ਜਗਤ ਪਰਪੰਚ ਦਾ ਪਰਿਚਯ ਵੀ ਦੇਂਦੇ ਹਨ ਤੇ ਸਚਖੰਡ ਦੇ ਮਾਰਗ ਦਾ ਰਾਹ ਵੀ ਦਸਦੇ ਹਨ। ਇਸ ਲਈ ਉਹਨਾਂ ਪੰਜ ਪੜਾਉ ਦੱਸੇ ਹਨ ਜੇਹੜੇ ਪੰਜ ਖੰਡ ਕਰਕੇ ਜਾਣੇ ਜਾਂਦੇ ਹਨ :

(ੳ) ਧਰਮ ਖੰਡ
(ਅ) ਗਿਆਨ ਖੰਡ
(ੲ) ਸਰਮ ਖੰਡ
(ਸ) ਕਰਮ ਖੰਡ
(ਹ) ਸਚ ਖੰਡ

ਆਤਮ ਵਿਕਾਸ ਦੀ ਪਹਿਲੀ ਅਵਸਥਾ ਤੋਂ ਲੈਕੇ ਅੰਤਿਮ ਸ੍ਰੇਸ਼ਟ ਅਵਸਥਾ ਤਕ ਦਾ ਨਿਰੂਪਣ ਹੈ ਜਿਥੇ ਪਰਮਾਤਮਾ ਦਾ ਨਿਵਾਸ ਹੈ। ਉਹ ਪ੍ਰਭੂ ਆਪਣੇ ਪਿਆਰਿਆਂ ਨੂੰ ਦਿਆਲਤਾ ਨਾਲ ਵੇਖਦਾ ਹੈ। ਇਕ ਤਰ੍ਹਾਂ ਯੁਗਾਂ ਤੋਂ ਵਿਛੜੀ ਹੋਈ ਆਤਮਾ ਦਾ ਪੁਨਰ ਮਿਲਾਪ ਹੋ ਜਾਂਦਾ ਹੈ।

ਸੰਖੇਪ ਵਿਚ, ਜਪੁ ਬਾਣੀ ਦੀ ਮਹਾਨਤਾ ਦਾਰਸ਼ਨਿਕ ਪਖੋਂ ਵੀ ਹੈ। ਧਾਰਮਿਕ ਰਹੁ ਰੀਤ ਕਰਕੇ ਵੀ। ਸਾਹਿਤਕ ਕਿਰਤ ਕਰਕੇ ਵੀ। ਆਤਮ ਅਚਾਰ ਕਰਕੇ ਵੀ। ਜੀਵ-ਬ੍ਰਹਮ ਦੀ ਅਭੇਦਤਾ ਦਾ ਸਾਧਨ ਕਰਕੇ ਵੀ। ਅਜੇਹੀ ਸਰਬੋਚ ਉਤਕ੍ਰਿਸ਼ਟ ਬਾਣੀ ਸਿੱਖ ਧਰਮ ਦੀ ਪ੍ਰਾਣਾਧਾਰੀ ਤੱਤ ਹੈ ਤੇ ਮਨੁੱਖ ਮਾਤ੍ਰ ਦੀ ਕਲਿਆਣਕਾਰੀ ਵੀ।

ਅਨੰਦੁ (ਰਾਮਕਲੀ ਮਹਲਾ ੩)

ਇਹ ਰਚਨਾ ਗੁਰੂ ਅਮਰ ਦਾਸ ਜੀ ਦੁਆਰਾ ਉਚਰਿਤ ਹੈ ਇਸ ਵਿਚ ੪੦ ਪਉੜੀਆਂ ਦਰਜ ਹਨ। ਬਾਣੀ ਦੇ ਅੰਤ ਵਿਚ ੪੦-੧- ਦਰਜ ਹੈ ਜੋ ਚਾਲੀ ਬੰਦਾਂ ਵਾਲੀ ਇਕੋ ਬਾਣੀ ਦਾ ਸੰਕੇਤਕ ਹੈ। ਇਸ ਦੀਆਂ ਪਉੜੀਆਂ ਵਿਚ ਦੋ ਵੰਨਗੀਆਂ ਮੌਜੂਦ ਹਨ। ਬਹੁਤੀਆਂ ਪੰਜ ਤੁਕੀਆਂ ਹਨ। ਦੂਸਰੀ ਵੰਨਗੀ ਵਿਚ ਛੇ ਤੁਕਾਂ ਵਾਲੀਆਂ ਪਉੜੀਆਂ ਦਰਜ ਹਨ। ਇਹੋ ਇਸ ਰਚਨਾ ਦੀ ਬਾਹਰਲੀ ਬਣਤਰ ਹੈ। ਇਸ ਦੀਆਂ ਪਉੜੀਆਂ ਦੀ ਛੰਦ-ਚਾਲ ਇਕੋ ਨਹੀਂ ਸਗੋਂ ਬਹੁਤ ਸਾਰੇ ਛੰਦਾਂ ਦੀ ਲੈਅ ਇਸ ਵਿਚ ਮੌਜੂਦ ਹੈ।

ਵਸਤੂ-ਸਾਮਗ੍ਰੀ ਦੇ ਪਖੋਂ ਇਹ ਇਕ ਆਤਮਕ ਯਾਤਰਾ ਨੂੰ ਨਿਰੂਪਤ ਕਰਦੀ ਹੈ ਜਿਸ ਵਿਚ ਅੰਗ ਪ੍ਰਤੀ ਅੰਗ ਇਕ ਪ੍ਰਸ਼ਨ-ਉਤੱਰ ਮੌਜੂਦ ਹੈ। ਮਨੁੱਖ ਪਰਿਵਾਰ ਤੋਂ ਉਠਕੇ ਅਧਿਆਤਮਕ ਯਾਤਰਾ ਦੇ ਸਨਮੁਖ ਹੁੰਦਾ ਹੈ। ਅਧਿਆਤਮਕ ਯਾਤਰਾ ਦਾ ਅੰਤਿਮ ਪੜਾਉ ਦੁਨੀਆਂ ਦੇ ਸਾਰੇ ਝੰਝਟਾਂ ਤੋਂ ਮੁਕਤ ਹੋਕੇ ਅਨੰਦ-ਰੂਪ ਵਾਹਿਗੁਰੂ ਨੂੰ ਪ੍ਰਾਪਤ ਹੋਕੇ ਅਨੰਦ-ਰੂਪ ਹੋ ਜਾਣਾ। ਇਸ ਵਿਚ ਅਨੰਦ-ਸੰਕਲਪ ਦੀ ਵਿਆਖਿਆ ਗੁਰਮਤ ਸਿਧਾਤਾਂ ਦੇ ਅਨੁਸਾਰ ਹੋਈ ਹੈ। ਅਨੰਦ ਦੀ ਗੱਲ ਦੁਨੀਆਂ ਭਰ ਤੇ ਧਰਮ ਕਰਦੇ ਹਨ ਪਰ ਗੁਰਮਤਿ ਵਿਚ ਅਸਲ ਅਨੰਦ ਉਹੋ ਹੈ ਜੋ ਸਤਿਗੁਰੂ ਨੂੰ ਮਿਲਣ ਉਪਰੰਤ ਪ੍ਰਾਪਤ ਹੁੰਦਾ ਹੈ। ਇਥੇ ਪਹੁੰਚ ਕੇ ਜਗਿਆਸੂ ਦੀ ਨਿਸ਼ਾਂ ਹੋ ਜਾਂਦੀ ਹੈ। ਉਹ ਅਨੰਦ ਰੂਪ ਹੋਇਆ ਹਰ ਵਸਤੂ ਵਿਚੋਂ ਅਨੰਦ ਦੀ ਝਲਕ ਪ੍ਰਾਪਤ ਕਰਦਾ ਹੈ।

ਸੁਖਮਨੀ (ਗਉੜੀ ਸੁਖਮਨੀ ਮਹਲਾ ੫)

ਇਸ ਰਚਨਾ ਵਿਚ ੨੪ ਸਲੋਕ ਤੇ ੨੪ ਅਸਟਪਦੀਆਂ ਹਨ। ਹਰ ਸਲੋਕ ਅਸਟਪਦੀ ਦੇ ਆਰੰਭ ਵਿਚ ਦਰਜ ਹੈ। ਹਰ ਅਸਟਪਦੀ ਵਿਚ ਅਠ ਪਉੜੀਆਂ ਦਰਜ ਹਨ। ਸਲੋਕ ਦੀ ਸਮਾਪਤੀ ਤੇ ਅੰਕ-ਸੰਖਿਆ ਦਰਜ ਨਹੀਂ ਹੁੰਦੀ ਅਠ ਪਉੜੀਆਂ ਦੀ ਸਮਾਪਤੀ ਉਪਰੰਤ ਉਸਦੀ ਅੰਕ-ਸੰਖਿਆ ਦਰਜ ਹੈ। ਹਰ ਪਉੜੀ ਦੀਆਂ ਦਸ ਤੁਕਾਂ ਹਨ। ਇਹੋ ਕ੍ਰਮ ਪੂਰੀ ਸੁਖਮਨੀ-ਰਚਨਾ ਵਿਚ ਦੁਹਰਾਇਆ ਗਿਆ ਹੈ। ਪਹਿਲੀ ਪਉੜੀ ਦੇ ਅੰਤ ਉਤੇ ਇਕ ਰਹਾਉ ਆਉਂਦੀ ਹੈ। ਇਹ ਸੁਖਮਨੀ ਦੇ ਕੇਂਦਰੀ ਸਿਧਾਂਤ ਦੀ ਸੂਚਕ ਹੈ। ਸਾਰੀਆਂ ਪਉੜੀਆਂ ਚੌਪਈ ਛੰਦ-ਚਾਲ ਨੂੰ ਰੂਪਮਾਨ ਕਰਦੀਆਂ ਹਨ। ਪੂਰੇ ਗੁਰੂ ਗ੍ਰੰਥ ਸਾਹਿਬ ਵਿਚ ਸੁਖਮਨੀ ਹੀ ਇਕੋ ਇਕ ਅਜੇਹੀ ਬਾਣੀ ਹੈ ਜਿਸ ਵਿਚ ਬਹਿਰੰਗ ਰੂਪ ਨੂੰ ਕਰੜਾਈ ਨਾਲ ਨਿਬਾਹਿਆ

ਗਿਆ ਹੈ। ਸੁਖਮਨੀ ਸਾਹਿਬ ਦੀ ਬਾਹਰਲੀ ਬਣਤਰ ਸਲੋਕ ਅਤੇ ਪਉੜੀਆਂ ਨਾਲ ਪ੍ਰਵਾਨ ਚੜ੍ਹੀ ਹੈ। ਸਲੋਕ ਇਕ ਤਰ੍ਹਾਂ ਅਸਟਪਦੀ ਦੀ ਭੂਮਿਕਾ ਹੈ। ਤੇ ਅਸਟਪਦੀ ਇਕ ਵਿਸ਼ੇ ਵਿਸੇਸ਼ ਦੀ ਉਸਾਰੀ ਕਰਦੀ ਹੈ। ਇਸ ਤਰ੍ਹਾਂ ੨੪ ਅਸਟਪਦੀਆਂ ਗੁਰੂ ਦਰਸ਼ਨ ਦੀਆਂ ੨੪ ਟੁਕੜੀਆਂ ਨੂੰ ਰੂਪਮਾਨ ਕਰਦੀਆਂ ਹਨ। ਤੇ, ਅੰਤ ਸੁਖਮਨੀ ਨਿਬੰਧ-ਕਾਵਿ ਦਾ ਰੂਪ ਧਾਰਨ ਕਰ ਜਾਂਦੀ ਹੈ। ਜਪੁਜੀ ਜਿਥੇ ਸੂਤ੍ਰਿਕ ਸ਼ੈਲੀ ਰਾਹੀਂ ਨਿਰੂਪਤ ਹੋਇਆ ਹੈ ਉਥੇ ਸੁਖਮਨੀ ਵਿਆਸ-ਸ਼ੈਲੀ ਰਾਹੀਂ ਪ੍ਰਵਾਨ ਚੜ੍ਹੀ ਹੈ। ਇਸ ਬਾਣੀ ਰਚਨਾ ਰਾਹੀਂ ਸ੍ਰੀ ਗੁਰ ਗ੍ਰੰਥ ਸਾਹਿਬ ਦੇ ਦਰਸ਼ਨ ਦੀ ਪੇਸ਼ਕਾਰੀ ਹੋਈ ਹੈ। ਇਹ ਰਚਨਾ ਆਪਣੇ ਰੂਪ-ਵਿਧਾਨ ਵਿਚ ਵੀ ਵਿਲੱਖਣ ਹੈ, ਸ਼ੈਲੀ ਵਿਚ ਵੀ, ਤੇ ਵਿਸ਼ੇ-ਵਸਤੂ ਕਰਕੇ ਵੀ। ਅਜੇਹੀ ਹੋਰ ਕੋਈ ਰਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਹੀਂ ਹੋਈ। ਇਸ ਦਾ ਰੂਪ-ਵਿਧਾਨ ਅਸਲੋਂ ਨਿਵੇਕਲਾ ਹੈ।

ਰਾਮਕਲੀ ਮਹਲਾ ੧ ਸਿਧ ਗੋਸਟਿ ਅਤੇ ਰਾਮਕਲੀ ਮਹਲਾ ੧ ਦਖਣੀ ਓਅੰਕਾਰ

ਦੋਵੇਂ ਸਿਧਾਂਤ ਮੁਖ ਰਚਨਾਵਾਂ ਹਨ। ਸੰਬਾਦ-ਜੁਗਤ ਦੀ ਇਹਨਾਂ ਵਿਚ ਵਿਸ਼ੇਸ਼ ਭੂਮਿਕਾ ਹੈ। ਪ੍ਰਸ਼ਨੋਤਰੀ ਸ਼ੈਲੀ ਰਾਹੀਂ ਪ੍ਰਸ਼ਨ-ਉੱਤਰ ਹੁੰਦੇ ਹਨ ਤੇ ਸ਼ੰਕਿਆ ਦਾ ਸਮਾਧਾਨ ਹੁੰਦਾ ਹੈ। ਗੁਰੂ ਨਾਨਕ ਦੇਵ ਦੇ ਮਤ ਅਥਵਾ ਦਰਸ਼ਨ ਦਾ ਖੁਲਾਸਾ ਇਹਨਾਂ ਰਚਨਾਵਾਂ ਰਾਹੀਂ ਰੂਪਮਾਨ ਹੋਇਆ ਹੈ। ਸਿਧ ਗੋਸਟਿ ਅਚਲ ਵਟਾਲੇ ਸਿਧਾਂ ਨਾਲ ਹੋਈ ਹੈ ਤੇ ਦਖਣੀ ਓਅੰਕਾਰ ਦਖਣ ਦੇ ਪਾਂਡਿਆ ਨਾਲ ਹੋਈ ਵਿਚਾਰ ਦਾ ਸੰਕੇਤਕ ਹੈ। ਹਰ ਹਾਲ ਵਿਚ ਗੁਰੂ ਨਾਨਕ ਸਾਹਿਬ ਦਾ ਜਿਤ ਗੁਣਾਂ ਹੈ। ਗੁਰੂ ਬਾਬੇ ਦੀ ਜੈ ਜੈਕਾਰ ਇਹਨਾਂ ਬਾਣੀਆਂ ਰਾਹੀਂ ਨਿਰੂਪਤ ਹੋਈ ਹੈ। ਸਿਧ ਗੋਸਟਿ ਦੇ ੭੩ ਬਾਣੀ-ਬੰਦ ਹਨ ਅਖੀਰ ਤੇ ੭੩-੧ ਇਸ ਤੱਥ ਦਾ ਸੰਕੇਤਕ ਹੈ ਕਿ ਅਜੇਹੇ ੭੩ ਬਾਣੀ ਬੰਦਾਂ ਵਾਲੀ ਇਕੋ ਰਚਨਾ ਹੀ ਹੈ। ਗੁਰੂ ਨਾਨਕ ਦੇਵ ਜੀ ਦੇ ਸ਼ਬਦ-ਗੁਰੂ ਦੇ ਸੰਕਲਪ ਉਤੇ ਖੁਲ੍ਹ ਕੇ ਵਿਚਾਰ ਇਸ ਬਾਣੀ-ਰਚਨਾ ਵਿਚ ਹੋਈ। ਇਹ ਗੋਸਟਿ ਪੰਜਾਬੀ ਸਾਹਿਤ ਦੀ ਪਹਿਲੀ ਪ੍ਰਥਮ ਗੋਸਟ ਹੈ ਜੋ ਗੋਸਟ ਦੇ ਨਾਮ ਥਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ।

ਦਖਣੀ ਓਅੰਕਾਰ ਵੀ ਰਾਮਕਲੀ ਵਿਚ ਅੰਕਿਤ ਹੈ ਇਸਦੇ ੫੪ ਬਾਣੀ-ਬੰਦ ਹਨ। ਇਸਦੇ ਅੰਤ ਉਤੇ ਵੀ ੫੪-੧ ਇਸ ਗੱਲ ਦਾ ਸੰਕੇਤਕ ਹੈ ਕਿ ਦਖਣੀ ਓਅੰਕਾਰ ਵਰਗੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਕੋ ਹੀ ਹੈ। ਇਸ ਬਾਣੀ ਵਿਚ ਵੀ ਗੁਰੂ ਸਾਹਿਬ ਦਾ ਦੱਖਣ ਦੇ ਪਾਂਡਿਆਂ ਨਾਲ ਵਿਚਾਰ-ਵਟਾਂਦਰਾ ਹੋਇਆ ਹੈ। ਇਹ ਵੀ ਸਿਧਾਂਤਕ ਬਾਣੀ ਹੈ। ਪੰਡਿਆਂ ਦੇ ਸੁਆਲ ਹਨ ਜਿਹਨਾਂ ਦਾ ਗੁਰੂ ਸਾਹਿਬ ਵਿਸਤਰਿਤ ਉੱਤਰ ਦੇਕੇ ਉਹਨਾਂ ਦੀ ਨਿਸ਼ਾ ਕਰਾਉਂਦੇ ਹਨ। ਕੁਲ ਮਿਲਾਕੇ, ਬਾਣੀ ਸਿਧ ਗੋਸਟਿ ਅਤੇ ਦਖਣੀ ਓਅੰਕਾਰ ਗੁਰੂ ਦਰਸ਼ਨ ਦੀ ਵਿਆਖਿਆ ਹੈ ਤੇ ਉਹ ਵੀ ਗੁਰੂ ਨਾਨਕ ਸਾਹਿਬ ਦੇ ਮੁਖਾਰਬਿੰਦ ਤੋਂ।

ਰਚਨਾ-ਰੂਪਾਂ ਵਿਚੋਂ ਪੰਜ ਪ੍ਰਮੁਖ ਰਚਨਾ-ਰੂਪਾ ਉਤੇ ਵਿਚਾਰ ਕੀਤੀ ਜਾ ਚੁਕੀ ਹੈ :
(ਜਪੁ, ਸੁਖਮਨੀ, ਅਨੰਦ, ਸਿਧ ਗੋਸਟਿ, ਦਖਣੀ ਓਅੰਕਾਰ)

ਇਹ ਸਾਰੇ ਸਿਧਾਂਤਕ ਰਚਨਾ-ਰੂਪ ਹਨ। ਇਥੇ ਕੁਝ ਉਹ ਰਚਨਾ-ਰੂਪ ਵੀ ਹਨ ਜਿਹਨਾਂ ਦੀ ਰਚਨਾ ਲੋਕ-ਤਰਜਾਂ ਉਪਰ ਕੀਤੀ ਗਈ ਹੈ। ਮਸਲਨ

ਘੋੜੀਆਂ, ਲਾਵਾਂ, ਅੰਜੁਲੀਆਂ, ਸਦੁ, ਦਿਨ ਰੈਣਿ, ਰੁਤੀ, ਆਰਤੀ, ਕਰਹਲੇ, ਵਣਜਾਰਾ, ਬਿਰਹੜੇ, ਕੁਚਜੀ, ਸੁਚਜੀ, ਗੁਣਵੰਤੀ

ਇਹ ਸਾਰੇ ਲਘੂ ਰਚਨਾ-ਰੂਪ ਹਨ। ਇਹਨਾਂ ਸਾਰਿਆਂ ਦਾ ਆਪੋ ਆਪਣੀ ਬਹਿਰੰਗ ਰੂਪ-ਬਣਤਰ ਹੈ। ਇਹ ਸਾਰੇ ਇਕ ਖਾਸ ਤਰ੍ਹਾਂ ਦੇ ਮਹੌਲ ਦਾ ਝਾਂਵਲਾ ਸਿਰਜ ਕੇ ਅਧਿਆਤਮਿਕਤਾ ਵਲ ਮੋੜਾ ਖਾ ਜਾਂਦੇ ਹਨ। ਇਸ ਤੋਂ ਪਹਿਲਾ ਸੰਕੇਤ ਕੀਤਾ ਜਾ ਚੁੱਕਾ ਹੈ ਬਾਣੀ ਆਪਣੀ ਵਸਤੂ-ਸਾਮਗ੍ਰੀ ਕਰਕੇ ਹਰ ਥਾਂ, ਹਰ ਰਚਨਾ-ਰੂਪ, ਹਰ ਰੂਪਾਕਾਰ ਤੇ ਹਰ ਲੰਮੀ ਬਾਣੀ ਵਿਚ ਵਿਆਪਕ ਹੈ। ਇਸ ਨੂੰ ਕਿਸੇ ਇਕ ਰੂਪਾਕਾਰ ਜਾਂ ਰਚਨਾ-ਰੂਪ ਨਾਲ ਬੰਨ੍ਹਿਆ ਨਹੀਂ ਜਾ ਸਕਦਾ। ਈਸ਼ਵਰੀ ਚਿੰਤਨ, ਲੋਚਾ, ਪ੍ਰੇਮਾ ਭਗਤੀ, ਉਪਦੇਸ਼ਾਤਮਕ ਬਿਰਤੀ, ਅਧਿਆਤਮਕ ਸੰਕਲਪ ਸਭ ਥਾਂਈ ਵਧ ਘਟ ਰੂਪ ਵਿਚ ਮੌਜੂਦ ਹਨ। ਸਮਝਣ ਜੋਗ ਨੁਕਤਾ ਇਹੋ ਹੈ, ਬਾਣੀਕਾਰ ਵੰਨਸਵੰਨ ਬਾਣੀ ਰੂਪਾਂ ਰਾਹੀਂ ਜਗਿਆਸੂਆਂ ਨੂੰ ਰੂਹਾਨੀਅਤ ਵਲ ਮੋੜਦੇ ਹਨ ਤੇ ਜੋੜਦੇ ਵੀ। ਬਾਣੀ ਦੀ ਮੂਲ ਤੰਦ ਰਬੀ ਅਨੁਰਾਗ ਤੇ ਸਨੇਹਮਈ ਭਗਤੀ ਹੀ ਹੈ ਜਿਸਨੂੰ ਲੋਕ ਸੰਸਕ੍ਰਿਤੀ ਦੀ ਪਾਹ ਦੇਕੇ ਨਿਰੂਪਤ ਕੀਤਾ ਗਿਆ ਹੈ। ਕਿਉਂਕਿ ਲੋਕ ਮਾਨਸ ਨੂੰ ਧਰਮ-ਸੰਸਾਰ ਜਾਂ ਬਾਣੀ ਵਿਚੋਂ ਮਨਫ਼ੀ ਨਹੀਂ ਕੀਤਾ ਜਾ ਸਕਦਾ।

ਸਾਰ

- ਗੁਰਬਾਣੀ ਦੀ ਹੋਂਦ-ਵਿਧੀ ਇਕੈਹਰੀ ਨਹੀਂ। ਇਸ ਵਿਚ ਹੋਰ ਅਨੁਸ਼ਾਸਨਾ (disciplines) ਦਾ ਵੀ ਦਖਲ ਹੈ।
- ਗੁਰਬਾਣੀ ਵਿਚ ਅਣਲਿਖਿਤ ਨੇਮ-ਵਿਧਾਨ ਕਾਰਜਸ਼ੀਲ ਹੈ। ਇਸ ਵਿਚ ਬਹੁਤ ਸਾਰੇ ਰਾਗਾਂ ਦੀ ਵਰਤੋਂ ਤਾਂ ਹੈ, ਥਿਊਰੀ ਬਾਰੇ ਸੰਕੇਤ ਨਹੀਂ। ਕਾਵਿ-ਰੂਪਾਂ ਦੀ ਵਰਤੋਂ ਹੈ ਪਰ ਕਾਵਿ-ਭੇਦਾਂ ਦੀ ਕਿਧਰੇ ਜਾਣਕਾਰੀ ਨਹੀਂ ਦਿੱਤੀ ਗਈ। ਲੋਕ ਸੰਸਕ੍ਰਿਤੀ ਨਾਲ ਜੁੜੇ ਲੋਕ ਕਾਵਿ-ਰੂਪਾਂ ਦੀ ਤਰਜ ਤੇ ਬਾਣੀ-ਰਚਨਾ ਮੌਜੂਦ ਹੈ ਪਰ ਇਹਨਾਂ ਬਾਰੇ ਕਿਧਰੇ ਖੁਲਾਸਾ ਨਹੀਂ ਕੀਤਾ ਗਿਆ।
- ਬਾਣੀਕਾਰ ਰੂਪ ਨਿਖੇੜੇ ਪ੍ਰਤੀ ਸੁਚੇਤ ਹਨ। ਇਸੇ ਕਰਕੇ ਪਦਿਆਂ ਦੀ ਵੰਨਗੀ ਬਾਰੇ, ਰਾਗ ਦੀਆਂ ਕਿਸਮਾਂ ਬਾਰੇ, ਗੁਰਬਾਣੀ ਵਿਚ ਰੂਪਮਾਨ ਹੋਏ ਬਾਣੀ-ਸਾਂਚੇ ਮਸਲਨ ਸਲੋਕ, ਅਸਟਪਦੀ, ਛੰਤ, ਪਹਿਰੇ, ਦਿਨ ਰੈਣਿ ਆਦਿ ਬਾਰੇ ਕਿਸੇ ਤਰ੍ਹਾਂ ਦੀ ਜਾਣਕਾਰੀ ਅੰਕਿਤ ਨਹੀਂ। ਗੁਰੂ ਸਾਹਿਬਾਨ ਸਾਹਿਤਕ ਸਾਂਚਿਆਂ ਦੀ ਵਰਤੋਂ ਕਰਦੇ ਹਨ ਪਰ ਨਿਰਬੰਧਨ ਹੋਕੇ।
- ਬਾਣੀਕਾਰਾਂ ਲਈ ਅੰਤਰੰਗ ਪਹਿਲੂ ਜਿਸ ਵਿਚ ਵਸਤੂ-ਸਾਮਗ੍ਰੀ ਸ਼ਾਮਿਲ ਹੈ, ਮਹੱਤਵਪੂਰਣ ਹੈ। ਉਹ ਕਿਸੇ ਵੀ ਵਿਚਾਰ, ਸੰਕਲਪ ਅਥਵਾ ਥੀਮ ਨੂੰ ਬਾਣੀ-ਸਿਰਜਣ ਦਾ ਮਾਧਿਅਮ ਬਣਾ ਸਕਦੇ ਹਨ। ਪਰ ਬਹਿਰੰਗ ਪਹਿਲੂ ਦੇ ਸੰਕਲਪ ਵਿਸ਼ੇਸ਼ ਦੇ ਤਾਂ ਜਾਣੂ ਹੋਣਗੇ ਪਰ ਉਸਦੇ ਨੇਮ ਕਰੜਾਈ ਨਾਲ ਨਿਬਾਹੇ ਜਾਣ, ਕੋਈ ਜ਼ਰੂਰੀ ਨਹੀਂ।
- ਬਾਣੀ ਲੋਕ ਕਾਵਿ-ਰੂਪ ਨੂੰ ਵੀ ਬਾਣੀ-ਸਿਰਜਣਾ ਦਾ ਮਾਧਿਅਮ ਬਣਾਉਂਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੀਵਨ ਨਾਲ ਸੰਬੰਧਿਤ ਲਗਭਗ ਸਾਰੀਆਂ ਸਥਿਤੀਆਂ ਨਾਲ ਜੁੜੇ ਲੋਕ ਰੂਪ ਵਿਦਮਾਨ ਹਨ।

- ਬਾਣੀ-ਵਿਧਾਨ ਵਿਚ ਕੇਵਲ ਪ੍ਰਗੀਤ ਕੋਟੀ ਨੂੰ ਤਰਜੀਹ ਦਿੱਤੀ ਗਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਵਡੇਰਾ ਭਾਗ ਪ੍ਰਗੀਤ ਰਾਹੀਂ ਪ੍ਰਵਾਨ ਚੜ੍ਹਿਆ ਹੈ।
- ਬਾਣੀਕਾਰਾਂ ਨੇ ਰੂਪਾਕਾਰ ਤੇ ਰਚਨਾ-ਰੂਪ ਦਾ ਨਿਖੇੜਾ ਕਰਕੇ ਗੁਰਬਾਣੀ ਦਾ ਬਹੁਤਾ ਵੱਡਾ ਭਾਗ ਰੂਪਾਕਾਰਾਂ ਰਾਹੀਂ ਸੰਪੰਨ ਹੋਇਆ ਹੈ। ਰਚਨਾ-ਰੂਪਾਂ ਦਾ ਵਿਅਕਤੀਗਤ ਸਿਰਜਣ ਵੀ ਗੁਰਬਾਣੀ ਸੰਸਾਰ ਦਾ ਭਾਗ ਹੈ।
- ਵਾਰ ਰੂਪਾਕਾਰ ਆਮ ਤੌਰ ਤੇ ਪਉੜੀ ਰਾਹੀਂ ਪ੍ਰਵਾਨ ਚੜਦਾ ਹੈ। ਵਾਰ ਦਾ ਅਰਥ ਪਉੜੀ ਵੀ ਹੈ। ਪਰ ਬਾਣੀਕਾਰਾਂ ਨੇ ਇਸ ਵਿਚ ਖੁਲ੍ਹ ਵਰਤੀ ਹੈ। ਇਸ ਵਿਚ ਲੋਕ ਧੁਨਾਂ ਦੀ ਵਰਤੋਂ ਤੇ ਸਲੋਕਾਂ ਦੀ ਵਰਤੋਂ ਇਸ ਨੂੰ ਪਰੰਪਰਿਕ ਰੂਪ-ਵਿਧੀ ਤੋਂ ਦੂਰ ਲੈ ਜਾਂਦੀ ਹੈ।
- ਧਿਆਨ ਜੋਗ ਤੱਥ ਇਹ ਹੈ, ਬਾਣੀਕਾਰ ਜਿਸ ਵੀ ਲੋਕ-ਰੂਪ ਸਾਂਚੇ ਦੀ ਵਰਤੋਂ ਕਰਦੇ ਹਨ ਉਸਦਾ ਮੁਹਾਂਦਰਾ ਲੋਕ ਜੀਵਨ ਵਰਗਾ ਬਣਾਕੇ ਵਿਚ ਅਧਿਆਤਮਕ ਵਿਚਾਰ ਆਪਣੇ ਭਰ ਦੇਂਦੇ ਹਨ। ਇਸ ਤਰ੍ਹਾਂ ਇਹਨਾਂ ਦੀ ਯਾਤਰਾ ਲੋਕ ਤੋਂ ਪਰਲੋਕ ਵਲ ਦੀ ਹੋ ਜਾਂਦੀ ਹੈ।
- ਕਈ ਰਚਨਾ-ਰੂਪਾਂ ਦੇ ਉਪ ਸਿਰਲੇਖ ਉਸਦੀ ਵਸਤੂ ਸਾਮਗ੍ਰੀ ਬਾਰੇ ਸੰਕੇਤ ਵੀ ਦੇ ਦੇਂਦੇ ਹਨ ਜਿਵੇਂ ਆਰਤੀ, ਅਲਾਹੁਣੀ, ਅੰਜੁਲੀਆ, ਬਿਰਹੜੇ ਆਦਿ।
- ਸਿਧਾਂਤਕ ਤੇ ਲੰਮੇਰੀਆਂ ਬਾਣੀਆਂ ਦੀ ਥੀਮ ਲਗਭਗ ਨਿਸਚਿਤ ਹੋ ਜਾਂਦੀ ਹੈ। ਜੇਹਾ ਕਿ ਸੁਖਮਨੀ ਵਿਚ ਨਾਮ-ਸੰਕਲਪ, ਅਨੰਦ ਵਿਚ ਅਨੰਦ ਸੰਕਲਪ ਸਿਧ ਗੋਸਟਿ ਤੇ ਦਖਣੀ ਓਅੰਕਾਰ ਵਿਚ ਗੁਰੂ ਨਾਨਕ ਸਾਹਿਬ ਦਾ ਗੁਰਮਤਿ ਚਿੰਤਨ ਸਿਰ ਚੜ੍ਹਕੇ ਬੋਲਦਾ ਹੈ।
- ਬਾਣੀ-ਰਚਨਾ ਵਿਚ ਅਨੁਭਵ ਦਰਸ਼ਨ, ਲੋਕ ਸੰਸਕ੍ਰਿਤੀ, ਰਾਗ, ਅਨੁਰਾਗ, ਸਨੇਹ ਜਨਿਤ ਭਗਤੀ ਤੇ ਧਾਰਮਿਕ ਵਿਸ਼ਵਾਸ, ਇਕ ਦੂਜੇ ਵਿਚ ਪਰੁਚੇ ਹੋਏ ਹਨ। ਇਹਨਾਂ ਸਾਰਿਆਂ ਦਾ ਸੰਮਿਸ਼੍ਰਣ ਹੀ ਗੁਰਬਾਣੀ ਦੀ ਜਿੰਦ ਜਾਨ ਹੈ। ਕੁਲ ਮਿਲਾਕੇ, ਕਿਹਾ ਜਾ ਸਕਦਾ ਹੈ, ਬਾਣੀ ਦਾ ਸੰਚਾਰ-ਵਿਧਾਨ ਇਕੈਹਰਾ ਨਹੀਂ ਸਗੋਂ ਖ਼ਾਸਾ ਜਟਿਲ ਹੈ। ਮਸਲਨ ਰਾਗ ਪ੍ਰਬੰਧ ਹੀ ਲਉ – ਮੁਖ ਸਿਰਲੇਖ ਰਾਗ ਹੈ, ਉਸਦੀ ਅਧੀਨਗੀ ਵਿਚ ਪਦਾਂ-ਵੰਨਗੀ, ਲੋਕ-ਰੂਪ ਸੰਕੇਤ, ਦਰਜ ਹੁੰਦੇ ਹਨ। ਗੱਲ ਇਥੇ ਹੀ ਸਮਾਪਤ ਨਹੀਂ ਹੁੰਦੀ ਪਦਿਆਂ ਵਿਚ ਰਹਾਉ, ਅੰਕ, ਪੜਤਾਲ, ਘਰ ਆਦਿ ਸੰਕੇਤ ਵੀ ਦਰਜ ਹਨ। ਇਹਨਾਂ ਸਾਰਿਆਂ ਦੀ ਮਿਲਕੇ ਕੇਹੋ ਜੇਹੀ ਭੂਮਿਕਾ ਬਣਦੀ ਹੈ, ਵਿਚਾਰ ਗੋਚਰੀ ਹੈ। ਗੁਰਮਤਿ ਸੰਗੀਤ ਦੀ ਪ੍ਰਧਾਨਤਾ ਦੇ ਅੰਤਰਗਤ ਬਾਕੀ ਸਭ ਗੌਣ ਹਨ। ਇਹੋ ਇਸ ਸੰਚਾਰ-ਵਿਧਾਨ ਦੀ ਵਿਲੱਖਣਤਾ ਹੈ।

ਪੰਜਵਾਂ ਅਧਿਆਇ

# ਬਾਣੀ ਦਾ ਸੰਪਾਦਕੀ ਵਿਧਾਨ

ਸ੍ਰੀ ਗੁਰੂ ਗ੍ਰੰਥ ਸਾਹਿਬ, ਸਰਬ ਵਿਖਿਆਤ ਹੈ ਕਿ ਇਹ ਪਾਵਨ ਗ੍ਰੰਥ ਗੁਰੂ ਅਰਜਨ ਦੇਵ ਜੀ ਨੇ ਸੰਪਾਦਿਤ ਕੀਤਾ ਸੀ। ਪਰ ਬਾਣੀ ਇਕੱਤ੍ਰ ਕਰਨ ਦੀ ਗੱਲ ਤਾਂ ਗੁਰੂ ਨਾਨਕ ਪਾਤਸ਼ਾਹ ਦੇ ਸਮੇਂ ਹੀ ਆਰੰਭ ਹੋ ਗਈ ਸੀ। ਗੁਰੂ ਨਾਨਕ ਸਾਹਿਬ ਜੀ ਬਹੁਤ ਸਾਰੇ ਵਖ ਵਖ ਮਹਜ਼ਬਾਂ ਦੇ, ਸੰਪ੍ਰਦਾਵ੍ਹਾਂ ਦੇ ਸੰਤਾਂ ਸਾਧੂਆਂ ਨੂੰ ਮਿਲਕੇ ਵਿਚਾਰ ਵਟਾਂਦਰਾ ਕਰਦੇ ਰਹੇ। ਜੇਹੜੇ ਮਹਾਂਪੁਰਖ ਰੂਹਾਨੀਅਤ ਵਿਚ ਪੁੱਜੇ ਹੋਏ ਸਨ ਤੇ ਉਹ ਬਾਣੀ-ਰਚਨਾ ਵੀ ਕਰਦੇ ਸਨ ਗੁਰੂ ਸਾਹਿਬ ਉਹਨਾਂ ਪਾਸੋਂ ਜਾਂ ਤਾਂ ਉਹਨਾਂ ਦੀ ਬਾਣੀ ਸੰਚੇ ਲੈ ਲੈਂਦੇ ਹੋਣਗੇ ਜਾਂ ਫਿਰ ਉਤਾਰਾ ਕਰਵਾ ਲੈਂਦੇ ਹੋਣਗੇ। ਅਨੁਮਾਨ ਹੈ, ਇਸ ਤਰ੍ਹਾਂ ਕੁਝ ਬਾਣੀ ਪਹਿਲੇ ਪਾਤਸ਼ਾਹ ਨੇ ਇਕੱਤਰ ਕਰ ਲਈ ਸੀ। ਸਾਖੀ ਸਾਹਿਤ ਅਨੁਸਾਰ ਉਹਨਾਂ ਜਦੋਂ ਗੁਰਗੱਦੀ ਦਾ ਤਿਲਕ ਗੁਰੂ ਅੰਗਦ ਦੇਵ ਜੀ ਨੂੰ ਲਗਾਇਆ ਤਾਂ ਇਹ ਬਾਣੀ-ਸੰਚੈ ਵੀ ਨਾਲ ਹੀ ਦਿੱਤਾ। ਗੁਰੂ-ਇਤਿਹਾਸ ਇਸ ਤੱਥ ਦੀ ਸਾਖ ਭਰਦਾ ਹੈ ਕਿ ਹਰ ਗੁਰੂ ਨੇ ਗੁਰੂਗੱਦੀ ਦਾ ਅਗਲੇ ਵਾਰਸ ਨੂੰ ਤਿਲਕ ਦੇਣ ਸਮੇਂ ਬਾਣੀ ਦਾ ਸੰਚੈ ਵੀ ਨਾਲ ਦਿੱਤਾ ਹੈ। ਇਸ ਤਰ੍ਹਾਂ ਤੀਸਰੇ ਗੁਰੂ ਅਮਰਦਾਸ ਜੀ ਤਕ ਪੁੱਜਦਿਆਂ ਪੁੱਜਦਿਆਂ ਇਹ ਜਤਨ ਆਰੰਭ ਹੋ ਗਏ ਸਨ ਕਿ ਬਾਣੀ ਨੂੰ ਸੁਰੱਖਿਅਤ ਰੱਖਣ ਲਈ ਇਕੋ ਥਾਵੇਂ ਸੰਕਲਨ ਕਰਨਾ ਲਾਜ਼ਮੀ ਹੈ। ਉਹਨਾਂ ਨੇ ਆਪਣੇ ਪੋਤਰੇ ਸੰਸਰਾਮ ਜੋ ਬਾਬੇ ਮੋਹਰੀ ਦਾ ਪੁੱਤਰ ਸੀ, ਕੋਲੋਂ ਇਕਤ੍ਰਿਤ ਬਾਣੀ ਨੂੰ ਪੋਥੀਆਂ ਵਿਚ ਵੰਡ ਕੇ ਉਤਾਰਾ ਕਰਵਾ ਕੇ ਬਾਣੀ ਨੂੰ ਸੁਰੱਖਿਅਤ ਕਰ ਲਿਆ। ਗੁਰੂ ਰਾਮ ਦਾਸ ਜੀ ਦੇ ਵੇਲੇ ਗੁਰੂ ਘਰ ਦੀ ਇਕਮੁੱਠਤਾ ਨੂੰ ਢਾਅ ਲਗ ਗਈ ਸੀ। ਇਹਨਾਂ ਦਾ ਵੱਡਾ ਪੁੱਤਰ ਪ੍ਰਿਥੀਚੰਦ ਆਪਣੇ ਆਪ ਨੂੰ ਗੁਰਗੱਦੀ ਦਾ ਵਾਰਸ ਸਮਝਦਾ ਸੀ। ਖੈਰ! ਇਹ ਬਾਣੀ ਸੰਚੈ ਉਸਦੇ ਹੱਥ ਨਹੀਂ ਲੱਗਾ। ਪੰਜਵੇਂ ਗੁਰੂ ਅਰਜਨ ਦੇਵ ਜੀ ਦੇ ਸਮੇਂ ਘਰੋਗੀ ਫੁਟ ਜ਼ੋਰਾਂ ਤੇ ਹੋ ਗਈ ਪ੍ਰਿਥੀ ਚੰਦ ਆਖਰਕਾਰ ਗੁਰੂ-ਪੁੱਤਰ ਸੀ। ਉਹ ਵੀ ਪਰੰਪਰਿਕ ਸ਼ਬਦਾਵਲੀ ਤੋਂ ਵਾਕਿਫ਼ ਸੀ। ਉਸਨੇ ਵੀ ਬਾਣੀ ਰਚਨਾ ਕਰਨੀ ਸ਼ੁਰੂ ਕਰ ਦਿੱਤੀ ਤੇ ਸ਼ਬਦ ਦੇ ਅੰਤ ਉਤੇ ਨਾਨਕ ਪਦ ਪਾਣਾ ਵੀ ਸ਼ੁਰੂ ਕਰ ਦਿੱਤਾ। ਇਸ ਤਰ੍ਹਾਂ ਪੂਰਬਲੇ ਗੁਰੂ ਸਾਹਿਬਾਨ ਦੀ ਬਾਣੀ ਵਿਚ ਰਲਾ ਪੈਣ ਦਾ ਅੰਦੇਸ਼ਾ ਹੋ ਗਿਆ। ਹੁਣ ਸਮਾਂ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਨ ਕੀਤਾ ਜਾਏ।

ਇਥੇ ਦੋ ਮਸਲੇ ਦਰਪੇਸ਼ ਹਨ। ਪਹਿਲਾ ਇਹ ਬਾਣੀ ਕਿਵੇਂ ਇਕਤ੍ਰ ਕੀਤੀ ਗਈ? ਇਸ ਦਾ ਕਾਰਣ, ਇਸ ਵਿਚ ਗੁਰੂ ਸਾਹਿਬ ਤੋਂ ਇਲਾਵਾ ਸੰਤ-ਭਗਤਾਂ ਦੀ ਬਾਣੀ ਵੀ ਸੀ। ਦੂਜਾ, ਇਤਨੀ ਵੱਡੇ ਅਕਾਰ ਵਾਲੀ ਬਾਣੀ ਨੂੰ ਕਿਸ ਕ੍ਰਮ ਵਿਚ ਦਰਜ ਕੀਤਾ ਗਿਆ ਤਾਂ ਜੁ ਸਪਸ਼ਟਤਾ ਵੀ ਰਹੇ ਤੇ ਕਾਲ-ਕ੍ਰਮਤਾ ਵੀ। ਸਾਡਾ ਇਥੇ ਸੰਬੰਧ ਬਾਣੀ ਕਿਵੇਂ ਇਕੱਤ੍ਰ ਕੀਤੀ ਗਈ, ਨਾਲ ਨਹੀਂ ਹੈ। ਸਾਡਾ ਸੰਬੰਧ ਬਾਣੀ ਕਿਸ ਕ੍ਰਮ ਵਿਚ ਅੰਕਿਤ ਕੀਤੀ ਗਈ, ਨੂੰ

ਜਾਨਣ ਨਾਲ ਹੈ। ਕਿਉਂਕਿ ਅਸੀਂ ਤਾਂ ਉਹ ਵਿਧਾਨ ਜਾਨਣ ਦੀ ਕੋਸ਼ਿਸ਼ ਕਰ ਰਹੇ ਹਾਂ ਜਿਸ ਆਧੀਨ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਚੈ ਤਿਆਰ ਹੋਇਆ ਸੀ।

## ਸੰਪਾਦਕੀ-ਵਿਧਾਨ ਦੇ ਕੁਝ ਵਿਸ਼ੇਸ਼ ਪੱਖ

ਬਾਣੀਕਾਰ-ਅੰਕਣ-ਪ੍ਰਬੰਧ

(1) ਗੁਰੂ ਸਾਹਿਬਾਨ ਦੀ ਬਾਣੀ ਕ੍ਰਮਵਾਰ ਹਰ ਰਾਗ, ਹਰ ਬਾਣੀ-ਰੂਪ, ਅਥਵਾ ਸਾਰੇ ਗੁਰੂ ਗ੍ਰੰਥ ਸਾਹਿਬ ਵਿਚ ਕਾਲ-ਕ੍ਰਮਤਾ ਨੂੰ ਸਾਹਵੇਂ ਰੱਖਕੇ ਅੰਕਿਤ ਕੀਤੀ ਗਈ।

(2) ਗੁਰਮਤਿ ਵਿਚ ਜੋਤ-ਸੰਕਲਪ ਨੂੰ ਪ੍ਰਵਾਨ ਕੀਤਾ ਗਿਆ ਹੈ। ਗੁਰੂ ਨਾਨਕ ਦੇਵ ਜੀ ਤੋਂ ਬਾਦ ਗੁਰੂ ਅੰਗਦ ਦੇਵ ਦੂਸਰੇ ਗੁਰੂ ਨਾਨਕ ਸੀ। ਇਸੇ ਕ੍ਰਮ ਵਿਚ ਗੁਰੂ ਸਾਹਿਬਾਨ ਆਪਣੇ ਆਪ ਨੂੰ "ਨਾਨਕ" ਆਖ ਕੇ ਬਾਣੀ-ਸਿਰਜਣਾ ਕਰਦੇ ਰਹੇ।

(3) ਗੁਰੂ ਘਰ ਦੇ ਸੰਬੰਧੀ ਜੇਹਾ ਕਿ ਬਾਬਾ ਸੁੰਦਰ - ਇਹਨਾਂ ਨੇ ਰਾਮਕਲੀ ਰਾਗ ਵਿਚ "ਸਦ" ਬਾਣੀ ਦਾ ਉਚਾਰਣ ਕੀਤਾ ਇਹਨਾਂ ਦਾ ਨਾਮ-ਸੰਕੇਤ ਗੁਰੂ ਸਾਹਿਬਾਨ ਵਾਗੂੰ ਰਚਨਾ ਵਿਸ਼ੇਸ਼ ਦੇ ਅੰਤ ਵਿਚ ਹੈ। ਗੁਰੂ ਸਾਹਿਬਾਨ ਤਾਂ ਕੇਵਲ "ਨਾਨਕ" ਸੰਕੇ ਤ ਦੀ ਵਰਤੋਂ ਕਰਦੇ ਹਨ। ਪਰ ਬਾਬਾ ਸੁੰਦਰ ਜੀ ਦੀ ਰਚਨਾ ਦੇ ਅਖੀਰ ਤੇ ਉਹਨਾਂ ਦਾ ਨਾਮ "ਕਹੈ ਸੁੰਦਰੁ ਸੁਣਹੁ ਸੰਤਹੁ ਸਭੁ ਜਗਤੁ ਪੈਰੀ ਪਾਇ ਜੀਉ ॥" ਅੰਕਿਤ ਹੈ।

(4) ਗੁਰੂ ਘਰ ਦੇ ਰਾਗੀ-ਰਬਾਬੀ ਜੇਹਾ ਕਿ
ਮਰਦਾਨਾ, ਸਤਾ ਬਲਵੰਡਿ ਅਤੇ ਭੱਟ

ਇਹਨਾਂ ਦਾ ਮੁਤਾਲਿਆ ਦਰਪੇਸ਼ ਹੈ :

1. ਸਲੋਕ ਮਰਦਾਨਾ ੧ - ਜ਼ਾਹਿਰ ਹੈ, ਨਾਮ ਰਚਨਾ ਦੇ ਆਰੰਭ ਵਿਚ ਹੈ। (ਅੰਗ, ੫੫੩)
2. "ਰਾਮਕਲੀ ਕੀ ਵਾਰ - ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ" ਇਥੋਂ ਵੀ ਸਾਫ਼ ਹੈ, ਨਾਮ ਰਚਨਾ ਦੇ ਆਰੰਭ ਵਿਚ ਦਰਜ ਹੈ।
3. ਸਵੈਯੇ ਦੀ ਬਾਣੀ ਦਾ ਅੰਕਣ ਦੋ ਤਰ੍ਹਾਂ ਹੋਇਆ ਹੈ। ਪਹਿਲਾ, ਗੁਰੂ ਸਾਹਿਬਾਨ ਦੁਆਰਾ ਉਚਰਿਤ - ਇਹਨਾਂ ਦੇ ਆਰੰਭ ਵਿਚ :

ਸਵਯੇ ਸ੍ਰੀ ਮੁਖਬਾਕ੍ਹ ਮਹਲਾ ੫ - ਸਾਫ਼ ਹੈ, ਬਾਣੀਕਾਰ ਦਾ ਨਾਮ ਨਹੀਂ ਸਗੋਂ ਬਾਣੀ-ਅੰਕਣ ਦੇ ਨੇਮ ਅਨੁਸਾਰ ਗੁਰੂ ਸਹਿਬਾਨ ਮਹਲਾ ਕ੍ਰਮ ਨਾਲ ਅੰਕਿਤ ਕੀਤੇ ਗਏ ਹਨ ਤੇ ਅੰਤ ਵਿਚ "ਨਾਨਕ" ਪਦ ਦੀ ਹੀ ਛਾਪ ਹੈ।

ਦੂਜਾ - ਭਟਾਂ ਦੁਆਰਾ ਉਚਾਰੇ ਗਏ ਹਨ - ਇਥੇ ਅੰਕਣ-ਵਿਧੀ ਵਿਚ ਫ਼ਰਕ ਹੈ। ਭੱਟਾਂ ਨੇ ਸਵਈਏ ਗੁਰੂ ਸਾਹਿਬਾਨ ਦੀ ਉਪਮਾ ਵਿਚ ਹੀ ਉਚਾਰੇ ਹਨ। ਇਹਨਾਂ ਨੂੰ

- ਸਵਈਏ ਮਹਲੇ ਪਹਿਲੇ ਕੇ ੧
- ਸਵਈਏ ਮਹਲੇ ਦੂਜੇ ਕੇ ੨
- ਸਵਈਏ ਮਹਲੇ ਤੀਜੇ ਕੇ ੩
- ਸਵਈਏ ਮਹਲੇ ਚਉਥੇ ਕੇ ੪
- ਸਵਈਏ ਮਹਲੇ ਪੰਜਵੇ ਕੇ ੫

ਸਪਸ਼ਟ ਹੈ ਭੱਟਾਂ ਦੇ ਸਵੈਯੇ ਕਿਸ ਗੁਰੂ ਪ੍ਰਤੀ ਹਨ ਦਾ ਸਪਸ਼ਟ ਸੰਕੇਤ ਦਰਜ ਹੈ। ਭੱਟਾਂ

ਦੇ ਨਾਮ ਸਵੈਯੇ ਦੀ ਆਖਰੀ ਪੰਕਤੀ ਵਿਚ ਦਰਜ ਹੈ। ਭੱਟ ਵਿਸੇਸ਼ ਦਾ ਨਾਮ ਉਪ ਸਿਰਲੇਖ ਵਜੋਂ ਨਹੀਂ ਦਿੱਤਾ ਗਿਆ ਪਰ ਅੰਤ ਵਿਚ ਸਪਸ਼ਟ ਸੰਕੇਤ ਹੈ।

ਬਾਰਵੀਂ ਤੋਂ ਸਤਾਰਵੀਂ ਸਦੀ ਦੇ ਸੂਫੀ ਸੰਤ-ਭਗਤ

ਇਹਨਾਂ ਦੀ ਬਾਣੀ ਅੰਕਿਤ ਕਰਦੇ ਸਮੇਂ ਭਗਤ ਵਿਸ਼ੇਸ਼ ਦਾ ਨਾਮ ਸਿਰਲੇਖ ਵਜੋਂ ਆ ਜਾਂਦਾ ਹੈ। ਜਿਵੇਂ

- ਸਲੋਕ ਭਗਤ ਕਬੀਰ ਜੀਉ ਕੇ
- ਸਲੋਕ ਸੇਖ ਫਰੀਦ ਕੇ

ਇਸ ਤੋਂ ਇਲਾਵਾ ਸਲੋਕ ਬਾਣੀ ਦੇ ਆਰੰਭ ਵਿਚ ਸੰਤ ਵਿਸ਼ੇਸ਼ ਆਪਣਾ ਨਾਮ ਦੀ ਵਰਤੋਂ ਕਰਦੇ ਹਨ। ਕਈ ਥਾਂਈ ਇਸ ਦਾ ਅਪਵਾਦ ਵੀ ਹੈ। ਮਸਲਨ :

*ਕਬੀਰ ਸੋਈ ਮਾਰੀਐ ਜਿਹ ਮੂਐ ਸੁਖ ਹੋਇ॥*
*ਭਲੋ ਭਲੋ ਸਭੁ ਕੋ ਕਹੈ ਬੁਰੋ ਨ ਮਾਨੈ ਕੋਇ॥*

(ਅੰਗ, ੧੩੬੪)

*ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥*
*ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ॥*

(ਅੰਗ, ੧੩੭੮)

ਅਪਵਾਦ :

*ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ॥*
*ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ॥*

(ਅੰਗ, ੧੩੭੭)

ਇਹ ਫਰਕ ਧਿਆਨ ਗੋਚਰਾ ਹੈ। ਸਲੋਕ ਰਚਨਾ ਵਿਚ ਇਹਨਾਂ ਸੰਤਾਂ ਨੇ ਸਲੋਕ ਦੇ ਆਰੰਭ ਵਿਚ ਆਪਣਾ ਨਾਮ ਵਰਤਿਆ ਹੈ ਪਰ ਸ਼ਬਦ ਜਾਂ ਪਦੇ ਉਚਾਰਦੇ ਸਮੇਂ ਆਪਣਾ ਨਾਮ ਅਖੀਰ 'ਤੇ ਹੀ ਵਰਤਿਆ ਹੈ;

ਹਰਿ ਬਿਨੁ ਕਉਨੁ ਸਹਾਈ ਮਨ ਕਾ॥ - ਆਰੰਭ ਹੈ

..........................................................

*ਕਹਿ ਕਬੀਰ ਸੁਨਹੁ ਰੇ ਸੰਤਹੁ*
*ਇਹੁ ਮਨੁ ਉਡਨ ਪੰਖੇਰੂ ਬਨ ਕਾ॥*

(ਅੰਗ, ੧੨੫੩)

ਇਹੀ ਵਿਧਾਨ ਹੈ, ਸੰਤ-ਬਾਣੀ ਦੇ ਅੰਕਣ ਦਾ।

ਬਾਣੀ ਦਾ ਅੰਕਣ-ਪ੍ਰਬੰਧ

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੧੪੩੦ ਪੰਨਿਆਂ ਨੂੰ ਤਿੰਨ ਭਾਗਾਂ ਵਿਚ ਵੰਡਕੇ ਅੰਕਿਤ ਕੀਤਾ ਗਿਆ ਹੈ।

(ਪੰਨਾ ੧-੧੩ ਨਿੱਤਨੇਮ ਦੀਆਂ ਬਾਣੀਆਂ ਦਰਜ ਹਨ।)

ਪੰਨਾ ੧੪-੧੩੫੨ ਰਾਗਬੱਧ ਬਾਣੀ-ਜੋ ਗੁਰੂ ਸਾਹਿਬਾਨ ਨੇ ਉਚਾਰਣ ਕੀਤੀ,

ਸੰਤਾਂ-ਭਗਤਾਂ, ਭੱਟਾਂ ਤੇ ਸੰਬੰਧੀਆਂ ਨੇ।

ਪੰਨਾ ੧੩੫੨-੧੪੩੦ ਰਾਗ ਬੰਦਿਸ਼ ਤੋਂ ਰਹਿਤ ਬਾਣੀ।

ਬਾਣੀ-ਅੰਕਣ ਦੇ ਇਸ ਵਿਧਾਨ ਵਿਚ ਹੋਰ ਕਿਸੇ ਪ੍ਰਕਾਰ ਦੀ ਤਬਦੀਲੀ ਦੀ ਗੁੰਜਾਇਸ਼ ਨਹੀਂ।

ਮੰਗਲ-ਪ੍ਰਬੰਧ

ਧਰਮ-ਗ੍ਰੰਥਾਂ ਦੇ ਲੇਖਨ-ਵਿਧੀ ਦਾ ਪਰੰਪਰਿਕ ਵਿਧਾਨ ਹੈ ਕਿ ਬਾਣੀ-ਰਚਨਾ ਅੰਕਿਤ ਕਰਨ ਤੋਂ ਪਹਿਲਾਂ ਪਰਮਾਤਮਾ ਦਾ ਮੰਗਲ ਕਰਨਾ ਅਥਵਾ ਉਸਦੀ ਮਹਿਮਾ ਕਰਕੇ ਉਸਤੋਂ ਅਸ਼ੀਰਵਾਦ ਲੈਣੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੰਜ ਪ੍ਰਕਾਰ ਦੇ ਮੰਗਲ ਦਰਜ ਹਨ। ਇਹਨਾਂ ਪੰਜਾਂ ਵਿਚੋਂ ਕੋਈ ਇਕ ਮੰਗਲ ਜ਼ਰੂਰੀ ਰਚਨਾ-ਵਿਸ਼ੇਸ਼ ਦੇ ਆਰੰਭ ਵਿਚ ਦਰਜ ਕਰਨ ਦਾ ਵਿਧਾਨ ਹੈ। ਇਸਨੂੰ ਸਾਰੇ ਬਾਣੀਕਾਰਾਂ ਨੇ ਕਰੜਾਈ ਨਾਲ ਨਿਬਾਹਿਆ ਹੈ। ਇਹ ਮੰਗਲ ਹਨ :

- ੧ੴ ਸਤਿਗੁਰ ਪ੍ਰਸਾਦਿ
- ੧ੴ ਸਤਿਨਾਮੁ ਗੁਰ ਪ੍ਰਸਾਦਿ
- ੧ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ
- ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ

ਰਾਗ-ਪ੍ਰਬੰਧ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ੩੧ ਰਾਗਾਂ ਵਿਚ ਦਰਜ ਹੈ। ਸੰਗੀਤ-ਸ਼ਾਸਤਰ ਅਨੁਸਾਰ ਰਾਗਾਂ ਦੀ ਮੋਟੀ ਜੇਹੀ ਵੰਡ ਤਿੰਨ ਪ੍ਰਕਾਰ ਦੀ ਕੀਤੀ ਹੈ।

i) ਸ਼ੁਧ

ii) ਛਾਇਆ ਲਿੰਗਤ

iii) ਸੰਕੀਰਣ

ਇਹ ਜ਼ਰੂਰੀ ਨਹੀਂ ਕਿ ਸਾਰੇ ਬਾਣੀਕਾਰ ਇਹਨਾਂ ਤਿੰਨਾਂ – ਭੇਦ-ਪ੍ਰਕਾਰਾਂ ਵਿਚ ਬਾਣੀ ਰਚਨਾ ਕਰਨ। ਸਗੋਂ ਇਹ ਉਹਨਾਂ ਦੀ ਮਨਸ਼ਾ ਹੈ ਕਿ ਉਹ ਬਾਣੀ ਕਿਸ ਭੇਦ-ਵਿਸ਼ੇਸ਼ ਵਿਚ ਰਚਣਗੇ। ਇਥੇ ਇਹ ਦਸਣਾ ਕਿ ਮਹਲਾ ੧ ਨੇ ੧੯ ਰਾਗਾਂ ਵਿਚ, ਮਹਲਾ ੨ ਨੇ ਕੇਵਲ ਸਲੋਕਾਂ ਵਿਚ, ਮਹਲਾ ੩ ਨੇ ੧੭, ਮਹਲਾ ੪ ਨੇ ੩੦, ਮਹਲਾ ੫ ਨੇ ੩੦ ਰਾਗਾਂ ਵਿਚ, ਮਹਲਾ ੯ ਨੇ ਬਾਣੀ ਰਚਨਾ ੧੫ ਰਾਗਾਂ ਵਿਚ ਕੀਤੀ ਹੈ। ਇਸ ਤੋਂ ਇਲਾਵਾ ਭਗਤ ਕਬੀਰ ਤੇ ਨਾਮਦੇਵ ਨੇ ੧੮, ਰਵਿਦਾਸ ਜੀ ੧੬, ਤ੍ਰਿਲੋਚਨ ਤੇ ਬੇਣੀ ਨੇ ੩, ਧੰਨਾ, ਜੈਦੇਵ, ਤੇ ਫਰੀਦ ਜੀ ਨੇ ੨ ਰਾਗਾਂ ਵਿਚ ਬਾਣੀ ਸਿਰਜਣਾ ਕੀਤੀ ਹੈ। ਬਾਕੀ ਦੇ ਸੰਤਾਂ-ਭਗਤਾਂ ਜਿਹਨਾਂ ਵਿਚ ਭੀਖਨ, ਸੈਣ, ਪੀਪਾ, ਸਧਨਾ, ਸੂਰਦਾਸ ਤੇ ਪਰਮਾਨੰਦ ਨੇ ਕੇਵਲ ਇਕ ਰਾਗ ਵਿਚ ਇਕ ਜਾਂ ਦੋ ਸ਼ਬਦਾਂ ਦੀ ਰਚਨਾ ਕੀਤੀ ਹੈ।

ਗੁਰਮਤਿ ਸੰਗੀਤ ਅਨੁਸਾਰ ਸਿਰੀ ਤੇ ਭੈਰਉ ਸ਼ੁਧ ਰਾਗ ਹਨ ਛਾਇਆ ਲਿੰਗਤ ਰਾਗਾਂ ਅਨੁਸਾਰ ਤੇਰਾਂ ਤਰ੍ਹਾਂ ਦੀ ਗਉੜੀ, ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਹੈ। ਮਸਲਨ :

ਗਉੜੀ ਗੁਆਰੇਰੀ, ਗਉੜੀ ਚੇਤੀ, ਗਉੜੀ ਬੈਰਾਗਣ, ਗਉੜੀ ਦੀਪਕੀ, ਗਉੜੀ ਪੂਰਬੀ ਦੀਪਕੀ, ਗਉੜੀ ਮਾਝ, ਗਉੜੀ ਦਖਣੀ, ਗਉੜੀ ਮਾਲਵਾ, ਗਉੜੀ ਮਾਲਾ, ਆਦਿ ਦੀ ਵਰਤੋਂ ਵੇਖਣ ਵਾਲੀ ਹੈ। ਇਸੇ ਤਰ੍ਹਾਂ ਹੋਰ ਰਾਗ ਵੀ ਮਿਸ਼੍ਰਤ ਦਿਸ ਆਉਂਦੇ ਹਨ :

ਰਾਗ ਵਡਹੰਸ ਦਖਣੀ, ਰਾਗ ਤਿਲੰਗ ਕਾਫੀ, ਰਾਗ ਸੂਹੀ ਕਾਫੀ, ਰਾਗ ਬਿਲਾਵਲ ਦੱਖਣੀ, ਰਾਗ ਬਿਲਾਵਲ ਮੰਗਲ, ਰਾਮਕਲੀ ਦਖਣੀ, ਰਾਮਕਲੀ ਅਨੰਦ, ਨਟ ਨਰਾਇਣ, ਬਸੰਤ ਹਿੰਡੋਲ, ਕਲਿਆਣ ਭੋਪਾਲੀ, ਪ੍ਰਭਾਤੀ ਦਖਣੀ, ਪ੍ਰਭਾਤੀ ਬਿਭਾਸ, ਰਾਗ ਬਿਲਾਵਲ ਗੋਂਡ, ਰਾਗ ਸੂਹੀ ਲਲਿਤ।

ਸੰਕ੍ਰੀਣ ਰਾਗ – ਦੋ ਹੀ ਹਨ :

- ਰਾਗ ਗਉੜੀ ਪੂਰਬੀ ਦੀਪਕੀ
- ਰਾਗ ਗਉੜੀ ਗੁਆਰੇਰੀ – ਸ੍ਰੀ

ਰਾਗ-ਵੇਰਵਾ ਜਾਨਣ ਤੋਂ ਬਾਦ ਇਹ ਸਪਸ਼ਟ ਹੋ ਜਾਂਦਾ ਹੈ ਕਿ ਗੁਰਬਾਣੀ ਰਚਨਾ ਇਕੋ ਵੇਲੇ ਸ਼ੁਧ ਵੀ ਗਾਈ ਜਾ ਸਕਦੀ ਹੈ। ਛਾਇਆ ਲਿੰਗਤ ਅਤੇ ਸੰਕ੍ਰੀਣ ਰਾਗਾਂ ਦੀ ਬੰਦਿਸ਼ ਵਿਚ ਵੀ। ਇਸ ਉਪਰ ਕਿਸੇ ਤਰ੍ਹਾਂ ਦਾ ਬੰਧਨ ਨਹੀਂ ਕਿ ਜ਼ਰੂਰ ਰਾਗ ਦੇ ਸ਼ੁਧ ਸਰੂਪ ਵਿਚ ਹੀ ਗਾਈ ਜਾਏ। ਜਾਂ ਛਾਇਆ ਲਿੰਗਤ ਰਾਗ ਵਿਚ ਅਥਵਾ ਸੰਕ੍ਰੀਣ। ਬਾਣੀ ਰਚਨਾ ਦਾ ਲਾਜ਼ਮੀ ਰੂਪ-ਵਿਧਾਨ ਕੇਵਲ ਸੰਗੀਤਕ ਹੋਣਾ ਹੈ। ਗੁਰਬਾਣੀ ਕਿਸੇ ਵੀ ਰਾਗ ਕਿਸੇ ਵੀ ਬੰਦਿਸ਼ ਵਿਚ ਗਾਈ ਜਾ ਸਕਦੀ ਹੈ। ਇਹੋ ਇਸਦਾ ਰਾਗਾਤਮਕ ਵਿਧਾਨ ਹੈ।

ਰਾਗ ਬੱਧ ਬਾਣੀ ਵਿਚ ਕੁਝ ਹੋਰ ਸੰਪਾਦਕੀ ਜੁਗਤਾ ਵੀ ਵਰਤੀਆਂ ਜਾਂਦੀਆਂ ਹਨ ਜਿਸ ਤਰ੍ਹਾਂ ਰਹਾਉ, ਘਰ ਅਤੇ ਪੈਰਾਂ ਵਿਚ ਪਏ ਅੰਕ। ਇਥੇ ਇਹਨਾਂ ਦੀ ਵਿਧਾਨਕ ਪੁਜ਼ੀਸ਼ਨ ਨੂੰ ਸਮਝ ਲੈਣਾ ਵੀ ਉਚਿਤ ਹੈ।

ਰਹਾਉ ਦੇ ਦੋ ਤਰ੍ਹਾਂ ਦੇ ਅਰਥ ਹਨ। ਪਹਿਲੇ ਦਾ ਸੰਬੰਧ ਪਾਠ-ਰਚਨਾ ਨਾਲ ਹੈ। ਦੂਜੇ ਦਾ ਗਾਉਣ ਨਾਲ। ਭਾਈ ਕਾਹਨ ਸਿੰਘ ਨੇ "ਰਹਾਉ ਤੋਂ ਭਾਵ ਹੈ ਇਸਥਿਤ ਜਾਂ ਵਿਸ਼੍ਰਾਮ, ਸ੍ਵਰ, ਪਾਠ ਦੀ ਧਾਰਨਾ, ਟੇਕ, ਸਥਾਈ ਤੇ ਉਹ ਪਦ ਜੋ ਗਾਉਣ ਸਮੇਂ ਵਾਰ ਵਾਰ ਅੰਤਰੇ ਪਿਛੋਂ ਵਰਤਿਆ ਜਾਵੇ।[1] ਡਾ. ਚਰਨ ਸਿੰਘ ਅਨੁਸਾਰ ਰਹਾਉ ਤੋਂ ਭਾਵ ਰਾਗ-ਵਿਦਿਆ ਵਿਚ ਸਥਾਈ ਅਤੇ ਟੇਕ ਹੈ।[2]

ਸਾਫ ਹੈ, ਰਹਾਉ ਦਾ ਦੋਹੀ ਥਾਈਂ ਮਹੱਤਵਪੂਰਨ ਰੋਲ ਹੈ। ਜੇ ਕੇਵਲ ਪਾਠ ਰਚਨਾ ਵਿਚ ਹੋਵੇ ਤਾਂ ਇਹ ਕੇਂਦਰੀ ਵਿਚਾਰ ਦੀ ਲਖਾਇਕ ਹੈ। ਭਲਾ ਜੇ ਇਹ ਗਾਇਨ ਵਿਚ ਹੋਵੇ ਤਾਂ ਸਥਾਈ ਦੇ ਰੂਪ ਵਿਚ ਜੋ ਬਾਰੰਬਾਰ ਗਾਇਨ ਵਿਚ ਦੁਹਰਾਇਆ ਜਾਏ। ਪਰ ਇਹ ਗੱਲ ਇਤਨੀ ਸਾਧਾਰਣ ਨਹੀਂ। ਇਸ ਦਾ ਕਾਰਣ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਕੋ ਸ਼ਬਦ ਵਿਚ ਦੋ ਰਹਾਉ ਵੀ ਆਏ ਹਨ ਤਿੰਨ ਵੀ, ਚਾਰ ਵੀ। ਜੇ ਰਹਾਉ ਦਾ ਸੰਬੰਧ ਕੇਵਲ ਰਾਗ-ਗਾਇਨ ਨਾਲ ਅਥਵਾ ਸਥਾਈ ਨਾਲ ਜੋੜ ਦਿੱਤਾ ਜਾਏ ਤਾਂ ਉਪਰ ਸੰਕੇਤਕ ਰਹਾਉ

---

1. ਭਾਈ ਕਾਹਨ ਸਿੰਘ, ਮਹਾਨ ਕੋਸ਼; ਪੰਨਾ 760
2. ਡਾ. ਚਰਨ ਸਿੰਘ, ਸ੍ਰੀ ਗੁਰੂ ਗ੍ਰੰਥ ਕੋਸ਼, ਪੰਨਾ 1053

ਦੇ ਰੋਲ ਨੂੰ ਕਿਸ ਤਰ੍ਹਾਂ ਠੀਕ ਸਿੱਧ ਕੀਤਾ ਜਾਏਗਾ? ਰੂਪ-ਵਿਧਾਨ ਆਪਣੇ ਆਪ ਵਿਚ ਗੰਭੀਰ ਵਿਸ਼ਾ ਹੈ ਤੇ ਇਸਦਾ ਨਿਪਟਾਰਾ ਸਹੀ ਢੰਗ ਨਾਲ ਕੀਤਾ ਹੀ ਬਣਦਾ ਹੈ। ਇਸ ਦੇ ਲਈ ਰਹਾਉ ਪਾਠ ਨੂੰ ਸਨਮੁਖ ਕਰਨਾ ਸੰਗਤ ਹੈ।

ਇਕ ਰਹਾਉ ਵਾਲਾ ਪਾਠ

*ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ॥*
*ਭਗਤ ਜਨਾ ਕੈ ਮਨਿ ਬਿਸ੍ਰਾਮ॥ ਰਹਾਉ॥*

ਇਹ ਤਾਂ ਸਰਬ ਗਿਆਤ ਹੈ, ਸੁਖਮਨੀ ਸਾਹਿਬ ਦਾ ਕੇਂਦਰੀ ਸਿਧਾਂਤ ਇਨ੍ਹਾਂ ਪੰਕਤੀਆਂ ਵਿਚ ਹੈ। ਇਸੇ ਤਰ੍ਹਾਂ ਇਕ ਰਹਾਉ ਸਿਧ ਗੋਸਟਿ, ਦਖਣੀ ਓਅੰਕਾਰ ਵਿਚ ਵੀ ਆਇਆ ਹੈ। ਉਥੇ ਰਹਾਉ ਕੇਂਦਰੀ ਸਿਧਾਂਤ ਦੀ ਹੀ ਸੂਚਕ ਹੈ। ਵਿਦਵਾਨਾਂ ਦਾ ਵਿਚਾਰ ਹੈ ਜੇ ਅਰਥ ਕਰਨ ਲੱਗਿਆਂ ਅਰਥ ਰਹਾਉ ਤੋਂ ਸ਼ੁਰੂ ਕੀਤੇ ਜਾਣ ਤਾਂ ਸਾਰੀ ਰਚਨਾ ਦਾ ਵਿਸ਼ਾ ਵਸਤੂ ਠੀਕ ਤਰ੍ਹਾਂ ਸਮਝ ਵਿਚ ਆ ਜਾਂਦਾ ਹੈ।

ਦੋ ਰਹਾਉ ਵਾਲੀ ਰਚਨਾ

*ਕਿਨ ਬਿਧ ਕੁਸਲ ਹੋਤ ਮੇਰੇ ਭਾਈ*
*ਕਿਉ ਪਾਈਐ ਹਰਿ ਰਾਮ ਸਹਾਈ॥ ਰਹਾਉ॥*
..................................................
..................................................
*ਏਕ ਕੁਸਲੁ ਮੋਕਉ ਸਤਿਗੁਰੂ ਬਤਾਇਆ॥*
*ਹਰਿ ਜੋ ਕਿਛੁ ਕਰੇ ਸੁ ਹਰਿ ਕਿਆ ਭਗਤਾ ਭਾਇਆ॥*
*ਜਨ ਨਾਨਕ ਹਉਮੈ ਮਾਰ ਸਮਾਇਆ॥*
*ਇਨਿ ਬਿਧਿ ਕੁਸਲ ਹੋਤ ਮੇਰੀ ਭਾਈ॥*
*ਇਉ ਪਾਈਐ ਹਰਿ ਰਾਮ ਸਹਾਈ॥ ਰਹਾਉ ਦੂਜਾ॥*

(ਅੰਗ, ੧੭੫)

ਉਪਰ ਅੰਕਿਤ ਬਾਣੀ ਪਾਠ ਤੋਂ ਸਪਸ਼ਟ ਹੋ ਜਾਂਦਾ ਹੈ, ਪਹਿਲਾ ਰਹਾਉ ਪ੍ਰਸ਼ਨ-ਵਾਚਕ ਹੈ ਤੇ ਦੂਸਰੇ ਵਿਚ ਉਤੱਰ ਦਿੱਤਾ ਗਿਆ ਹੈ। ਹੁਣ ਸੁਆਲ ਹੋ ਸਕਦਾ ਹੈ ਇਸਨੂੰ ਗਾਇਨ ਨਾਲ ਕਿਸ ਤਰ੍ਹਾਂ ਜੋੜਿਆ ਜਾਏਗਾ ਤਾਂ ਜੁ ਵਧੇਰੇ ਸਪਸ਼ਟਤਾ ਪ੍ਰਾਪਤ ਕੀਤੀ ਜਾ ਸਕੇ।

ਤਿੰਨ ਰਹਾਉ ਵਾਲੀ ਰਚਨਾ

*ਅੰਮ੍ਰਿਤ ਕਾਇਆ ਰਹੈ ਸੁਖਾਲੀ ਬਾਜੀ ਇਹੁ ਸੰਸਾਰੋ॥*

(ਅੰਗ, ੧੫੪-੧੫੫)

ਇਸ ਸ਼ਬਦ ਵਿਚ ਤਿੰਨ ਰਹਾਉ ਹਨ।

ਰਹਾਉ ਦੀ ਪੰਕਤੀ :-

(ੳ) *ਸੁਣਿ ਸੁਣਿ ਸਿਖ ਹਮਾਰੀ ਸੁਕ੍ਰਿਤ ਕੀਤਾ ਰਹਸੀ॥*
*ਮੇਰੇ ਜੀਅੜੇ ਬਹੁੜਿ ਨ ਆਵੈ ਵਾਰੀ॥ ਰਹਾਉ॥*

(ਅ) *ਹਉ ਖਰੀ ਦੁਹੇਲੀ ਹੋਈ ਬਾਬਾ ਨਾਨਕ*
*ਮੇਰੀ ਬਾਤ ਨ ਪੁਛੈ ਕੋਈ॥ ਰਹਾਉ॥*

(ੲ) *ਸੁਣਿ ਮੂਰਖ ਮੰਨ ਅਜਾਣਾ*
*ਹੋਗੁ ਤਿਸੈ ਕਾ ਭਾਣਾ॥ ਰਹਾਉ॥*

ਇਥੇ ਪਹਿਲਾ ਰਹਾਉ ਵਿਚ ਜਗਿਆਸੂ ਨੂੰ ਉਪਦੇਸ਼ ਸੁਣਨ ਲਈ ਪ੍ਰੇਰਣਾ ਕੀਤੀ ਹੈ। ਦੂਜੇ ਰਹਾਉ ਵਿਚ ਪ੍ਰਸ਼ਨ ਕਰਤਾ ਆਪਣੀ ਮਜਬੂਰੀ ਦਸਦਾ ਹੈ। ਤੀਜੇ ਵਿਚ ਸੁਝਾਉ ਦਿਤਾ ਹੈ, ਸ਼ੰਕਾ ਨਾ ਕਰ। ਸਭ ਕੁਝ ਉਸ ਦੀ ਰਜ਼ਾ ਵਿਚ ਹੋ ਰਿਹਾ ਹੈ।

ਚਾਰ ਰਹਾਉ ਵਾਲੀ ਰਚਨਾ

*ਮੇਰਾ ਮਨ ਲੋਚੈ ਗੁਰ ਦਰਸਨ ਤਾਈ॥*

(ਅੰਗ, ੯੬-੯੭)

ਇਸ ਸ਼ਬਦ ਦੇ ਚਾਰ ਯੂਨਿਟ ਹਨ। ਹਰ ਬੰਦ ਦੇ ਅਖੀਰ ਤੇ 'ਰਹਾਉ' ਦਰਜ ਹੈ। ਇਸ ਰਚਨਾ- ਪਾਠ ਵਿਚ ਗੁਰ ਦਰਸ਼ਨ ਦੀ ਤੀਬਰ ਲੋਚਾ ਰੂਪਮਾਨ ਹੈ। ਚਾਰ ਰਹਾਉ ਹਰ ਵਾਰ ਇਕੋ ਮੰਗ ਦੁਹਰਾਉਂਦੇ ਹਨ :

(ੳ) *ਹਉ ਘੋਲੀ ਜੀਉ ਘੋਲਿ ਘੁਮਾਈ*
*ਗੁਰ ਦਰਸਨ ਸੰਤ ਪਿਆਰੇ ਜੀਉ॥ ਰਹਾਉ॥*

(ਅ) *ਹਉ ਘੋਲੀ ਰਉ ਘੋਲਿ ਘੁਮਾਈ*
*ਗੁਰ ਸਜਣ ਮੀਤ ਮੁਰਾਰੇ ਜੀਉ॥ ਰਹਾਉ॥*

(ੲ) *ਹਉ ਘੋਲੀ ਜੀਉ ਘੋਲਿ ਘੁਮਾਈ*
*ਤਿਸੁ ਸਚੇ ਗੁਰ ਦਰਬਾਰੇ ਜੀਉ॥ ਰਹਾਉ॥*

(ਸ) *ਹਉ ਘੋਲੀ ਜੀਉ ਘੋਲਿ ਘੁਮਾਈ*
*ਜਨ ਨਾਨਕ ਦਾਸ ਤੁਮਾਰੇ ਜੀਉ॥ ਰਹਾਉ॥*

ਇਹ ਸਾਰੇ ਰਹਾਉ ਸੰਵੇਦਨਸ਼ੀਲ ਹਨ ਤੇ ਬਾਰੰਬਾਰ ਗੁਰੂ ਦਰਸ਼ਨਾ ਲਈ ਤਾਂਘਦੇ ਹਨ। ਪ੍ਰਸ਼ਨ ਹੈ, ਇਸ ਤਾਂਘ ਨੂੰ ਗਾਇਨ ਨਾਲ ਜੋੜਿਆ ਜਾਵੇ ਜਾਂ ਸ਼ਬਦਾਰਥ ਨਾਲ – ਇਸ ਬਾਰੇ ਦੋ ਰਾਵਾਂ ਹੋ ਸਕਦੀਆਂ ਹਨ। ਰਹਾਉ ਦੀਆਂ ਪੰਕਤੀਆ ਨੂੰ ਸਥਾਈ ਬਣਾ ਲਿਆ ਜਾਵੇ। ਜਾਂ ਫਿਰ ਰਹਾਉ ਨੂੰ ਕੇਂਦਰੀ ਵਿਸ਼ਾ ਮੰਨਕੇ ਰੂਪਮਾਨ ਹੋਈ ਤੜਪਨ, ਵਿਲਕਣੀ ਰਾਹੀਂ ਇਸ ਦੇ ਮਰਮ ਨੂੰ ਪਛਾਣਿਆ ਜਾਵੇ। ਇਸਦਾ ਅਰਥ ਹੈ, ਰਹਾਉ ਨੂੰ ਦੋਹਾਂ ਅਰਥਾਂ ਵਿਚ ਰੱਖਕੇ ਵਿਚਾਰਿਆ ਜਾ ਸਕਦਾ ਹੈ ਪਰ ਬਹੁਤਾ ਕਰਕੇ ਗਾਇਨ ਵਿਚ ਇਸ ਦੀ ਪਛਾਣ ਬਣ ਸਕਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਕ ਸ਼ਬਦ ਅਜੇਹਾ ਵੀ ਹੈ ਜਿਸ ਵਿਚ ਛੇ ਰਹਾਉ ਦੀ ਵਰਤੋਂ ਹੋਈ ਹੈ। ਇਹ ਵਣਜਾਰਾ ਸਿਰਲੇਖ ਹੈ। ਇਸਦੇ ਛੇ ਪਦ ਹਨ ਤੇ ਹਰ ਪਦ ਦੀ ਆਪਣੀ ਹੀ ਟੇਕ ਹੈ। ਰਾਗੀ ਜਨ ਹਰ ਪਦ ਦੀ ਟੇਕ ਨੂੰ ਹੀ ਸਥਾਈ ਰੂਪ ਵਿਚ ਗਾਉਣ ਤਾਂ ਹੀ ਇਹ ਸ਼ਬਦ ਆਪਣੀ ਛੰਦ ਚਾਲ ਵਿਚ ਪੂਰਾ ਉਤਰ ਸਕਦਾ ਹੈ। ਸਿਰੀ ਰਾਗ ਮਹਲਾ ੪ ਵਣਜਾਰਾ, ਪੰਨਾ ੮੧-੮੨)

ਸੰਖੇਪ ਵਿਚ, ਕਿਹਾ ਜਾ ਸਕਦਾ ਹੈ, ਰਾਗ ਬੱਧ ਬਾਣੀਆਂ ਵਿਚ ਰਹਾਉ ਦੀ ਵਰਤੋਂ ਦੋ ਅਰਥਾਂ ਵਿਚ ਹੋਈ ਹੈ। ਪਹਿਲਾ ਜੇ ਬਾਣੀ ਰਚਨਾ-ਵਿਸ਼ੇਸ਼ ਦੇ ਅਰਥ ਰਹਾਉ ਤੋਂ ਸ਼ੁਰੂ ਕੀਤੇ ਜਾਣ ਤਾਂ ਅਰਥ ਵਧੇਰੇ ਸਪਸ਼ਟਤਾ ਨੂੰ ਗ੍ਰਹਿਣ ਕਰਦੇ ਹਨ। ਤੇ, ਵਿਸ਼ਾ-ਵਸਤੂ ਵਧੇਰੇ ਨਿਖਾਰ ਪ੍ਰਾਪਤ ਕਰਦਾ ਹੈ। ਦੂਸਰਾ ਰਾਗੀ ਜਨ ਇਸ ਨੂੰ ਸਥਾਈ ਬਣਾਕੇ ਬਾਰ ਬਾਰ ਇਸਦਾ ਦੁਹਰਾਉ ਜੇ ਕਰਨਗੇ ਤਾਂ ਬਾਣੀ ਰਚਨਾ ਵਧੇਰੇ ਰਸਿਕਤਾ ਨੂੰ ਪ੍ਰਾਪਤ ਹੋਵੇਗੀ। ਇਸ ਦਾ ਮੂਲ਼ ਕਾਰਣ ਤਾਂ ਇਸ ਵਿਚਲਾ ਅਰਥ ਪ੍ਰਵਾਹ ਹੀ ਹੈ। ਨਿਰਣੈ ਵਜੋਂ, ਰਹਾਉ ਕਿਸੇ ਰਚਨਾ ਵਿਚ ਇਕ ਹੈ, ਦੋ, ਤਿੰਨ, ਚਾਰ ਅਥਵਾ ਛੇ। ਹਰ ਹਾਲ ਵਿਚ ਰਸਿਕਤਾ ਅਤੇ ਸਾਰਥਕਤਾ ਦੋ ਤੱਤ ਅਜੇਹੇ ਹਨ ਜਿਹਨਾਂ ਵਿਚ ਉਹ ਵਾਧਾ ਕਰਦੀ ਹੈ। ਅਰਥਾਂ ਨੂੰ ਵਧੇਰੇ ਸਾਰਥਕ ਬਨਾਣਾ ਰਹਾਉ ਦਾ ਕੰਮ ਹੈ। ਏਸੇ ਤਰ੍ਹਾਂ ਗਾਇਨ ਵਿਚ ਵਧੇਰੇ ਰਸ ਭਰਨਾ ਵੀ ਰਹਾਉ ਦੇ ਹਿੱਸੇ ਹੀ ਆਇਆ ਹੈ। ਇਹੋ ਰਹਾਉ-ਵਿਧਾਨ ਵੀ ਹੈ, ਜਿਸਦੀ ਬਾਰੰਬਾਰ ਵਰਤੋਂ ਹੋਈ ਹੈ।

ਘਰ-ਪ੍ਰਬੰਧ

ਗੁਰੂ ਸਾਹਿਬਾਨ ਆਰੰਭ ਤੋਂ ਹੀ ਸਪਸ਼ਟ ਸਨ ਕਿ ਉਹ ਗੁਰਮਤਿ ਸੰਗੀਤ ਇਕ ਅਡਰਾ ਸਕੂਲ ਨਿਰਧਾਰਤ ਕਰ ਰਹੇ ਹਨ। ਸ਼ਾਸਤ੍ਰੀ ਸੰਗੀਤ ਨਾਲ ਇਹ ਕਈ ਥਾਂਈ ਮੇਲ ਵੀ ਰੱਖ ਸਕਦਾ ਹੈ ਪਰ ਉਂਜ ਇਸਦੀ ਹਸਤੀ ਨਿਰੋਲ ਹੈ। ਕਿਸੇ ਨਵੇਂ ਸਕੂਲ ਦੀ ਬੁਨਿਆਦ ਵਿਚ ਪਰੰਪਰਾ ਦਾ ਰੋਲ ਹੁੰਦਾ ਹੀ ਹੈ ਤਾਂ ਵੀ ਗੁਰਮਤਿ ਸੰਗੀਤ ਦਾ ਆਪਣਾ ਇਕ ਵਿਸ਼ੇਸ਼ ਵਿਲੱਖਣ ਮਤ ਹੈ। ਸ਼ਾਸਤ੍ਰੀ ਸੰਗੀਤ ਨੇ ਰਾਗਾਂ ਦੇ ਤਿੰਨ ਭੇਦ ਹਨ। ਇਹਨਾਂ ਤਿੰਨਾਂ ਦੀ ਵਰਤੋਂ ਇਸ ਪਾਵਨ ਗ੍ਰੰਥ ਵਿਚ ਮੌਜੂਦ ਹੈ। ਬਾਣੀਕਾਰਾਂ ਨੇ ਗੁਰਮਤਿ ਸੰਗੀਤ ਨੂੰ ਸਪਸ਼ਟ ਕਰਨ ਲਈ ਕੁਝ ਨਿੱਜੀ ਪਾਰਿਭਾਸ਼ਿਤ ਸ਼ਬਦਾਂ ਦੀ ਵਰਤੋਂ ਕੀਤੀ ਹੈ। ਗੁਰਮਤਿ ਸੰਗੀਤ ਵਿਚ ਗਾਏ ਜਾਣ ਵਾਲੇ ਰਾਗ ਦੀ ਪ੍ਰਧਾਨ-ਸੁਰ ਲਈ ਘਰ ਸੰਕੇਤਕ ਸ਼ਬਦ ਹੈ। 'ਘਰ' ਨੂੰ ਸਪਸ਼ਟ ਕਰਨ ਲਈ ਸੰਗੀਤ ਦੇ ਸਤ ਸੁਰਾਂ ਦਾ ਗਿਆਨ ਹੋਣਾ ਲਾਜ਼ਮੀ ਹੈ। ਇਸ ਮੁਕੱਦਸ ਗ੍ਰੰਥ ਵਿਚ ੧੭ ਘਰਾਂ ਦੀ ਵਰਤੋਂ ਹੋਈ ਹੈ। ਸਾਡੇ ਸੰਗੀਤ ਦੇ ਮੂਲ ਸਵਰ ਸੱਤ ਹਨ ਇਹਨਾਂ ਤੋਂ ਹੀ ੧੭ ਘਰਾਂ ਦੀ ਕਲਪਨਾ ਹੋਈ ਹੈ। 'ਘਰ' ਰਾਗ ਦੀ ਪ੍ਰਧਾਨ ਸੁਰ ਦਾ ਲਖਾਇਕ ਹੈ ਪਰ ਇਸ ਵਿਚ ਅਜੋਕੇ ਵਿਦਵਾਨ ਮਤ ਭੇਦ ਰੱਖਦੇ ਹਨ। ਭਾਈ ਕਾਹਨ ਸਿੰਘ ਨੇ ਘਰ ਦਾ ਅਰਥ ਤਾਲ ਵੀ ਕੀਤਾ ਹੈ। ਬਾਣੀ ਵਿਚ ਕਈ ਥਾਂਈ ਪੜਤਾਲ ਦਾ ਸੰਕੇਤ ਵੀ ਮੌਜੂਦ ਹੈ। ਪੜਤਾਲ ਦਾ ਸੰਬੰਧ ਤਬਲ਼ੇ ਦੀਆਂ ਤਾਲ਼ਾਂ ਨਾਲ ਵੀ ਜੋੜਦੇ ਹਨ ਤੇ 'ਪੜਤਾਲ ਗਾਇਕੀ' ਕਰਕੇ ਵੀ ਆਂਕਦੇ ਹਨ। ਕੁਲ ਮਿਲਾਕੇ, ਘਰ, ਪੜਤਾਲ ਤੇ ਰਹਾਉ ਦੂਹਰੇ ਚਰਿੱਤਰ ਦੇ ਸੁਆਮੀ ਹਨ। ਇਹੋ ਦੂਹਰਾਪਨ ਰੱਖਣਾ ਹੀ ਇਹਨਾਂ ਦਾ ਵਿਧਾਨ ਹੈ।

ਸਿਰਲੇਖ-ਵਿਧਾਨ

ਹਰ ਰਚਨਾ-ਰੂਪ ਦਾ ਉਪ ਸਿਰਲੇਖ ਨਾਲੋ ਨਾਲ ਦਿੱਤਾ ਗਿਆ ਹੈ। ਰਾਗ ਬੱਧ ਬਾਣੀ ਵਿਚ ਰਾਗ-ਸੰਕੇਤ ਜਾਂ ਛਾਇਆ ਲਿੰਗਤ ਸੰਕੇਤ ਵੀ ਉਪ ਸਿਰਲੇਖ ਵਾਂਗ ਨਾਲੋ ਨਾਲ ਦੇ ਦਿੱਤੇ ਗਏ ਹਨ।

ਰਾਗ ਬੱਧ ਬਾਣੀ ਵਿਚ ਲੋਕ-ਕਾਵਿ-ਰੂਪ ਵੀ ਅੰਕਿਤ ਕੀਤੇ ਗਏ ਹਨ। ਇਹਨਾਂ ਦੇ ਸੰਕੇਤ ਉਪ ਸਿਰਲੇਖ ਵਜੋਂ ਨਾਲੋ ਨਾਲ ਦੇ ਦਿੱਤੇ ਗਏ ਹਨ। ਉਦਾਹਰਣ ਲਈ ਪਹਰੇ, ਦਿਨ

ਰੈਣਿ, ਵਾਰ, ਥਿਤੀ, ਰੁਤੀ, ਬਾਰਾਮਾਹ, ਇਹ ਸਾਰੇ ਸਮੇਂ ਨਾਲ ਸੰਬੰਧਿਤ ਹਨ ਤੇ ਇਹਨਾਂ ਸਾਰਿਆਂ ਦੇ ਸੰਕੇਤ ਉਪ ਸਿਰਲੇਖ ਵਜੋਂ ਨਾਲੋ ਨਾਲ ਦਿੱਤੇ ਗਏ ਹਨ। ਇਸ ਤੋਂ ਇਲਾਵਾ ਲੌਕਿਕ ਗੀਤਾਂ ਨਾਲ ਸੰਬੰਧਿਤ ਲੋਕ ਕਾਵਿ ਰੂਪ ਵੀ ਹਨ :

ਘੋੜੀਆ, ਅਲਾਹੁਣੀਆਂ, ਅੰਜੁਲੀਆਂ, ਛੰਤ ਆਦਿ ਲੋਕ ਮੁਹਾਵਰਾ ਬੋਧਕ ਸੰਕੇਤ ਵੀ ਸੰਕੇਤ ਮੌਜੂਦ ਹਨ ਕੁਚੱਜੀ, ਸੁਚੱਜੀ ਤੇ ਗੁਣਵੰਤੀ।

ਇਸੇ ਤਰ੍ਹਾਂ ਅੱਖਰ ਵਾਚਕ (ਬਾਵਨ ਅਖਰੀ ਤੇ ਪਟੀ) ਰੂਪਕ ਵਾਚਕ (ਕਰਹਲੇ) ਭਾਵ ਵਾਚਕ-ਆਸਾ ਮਹਲਾ ੫ 'ਬਿਰਹੜੇ ਘਰੁ ਛੰਤਾ ਕੀ ਜਤਿ' ਆਦਿ ਉਪ ਸਿਰਲੇਖ ਨਾਲੋ ਨਾਲ ਦਿੱਤੇ ਗਏ ਹਨ। ਇਹ ਉਪ ਸਿਰਲੇਖ ਵਸਤੂ-ਸਾਮਗ੍ਰੀ ਦੇ ਵੀ ਸੰਕੇਤਕ ਹਨ। ਮੰਨ ਲਉ ਬਿਰਹੜੇ - ਜ਼ਾਹਿਰ ਹੈ ਇਹ ਬ੍ਰਿਹਨ ਦੇ ਮਨੋਭਾਵਾਂ ਦਾ ਪ੍ਰਤੀਕ ਹੈ। ਇਸੇ ਤਰ੍ਹਾਂ ਕਰਹਲੇ ਉਹਨਾਂ ਦੁਸ਼ਵਾਰੀਆਂ ਦਾ ਪ੍ਰਤੀਕ ਹੈ ਜੋ ਪ੍ਰਦੇਸੀ ਵਪਾਰੀ ਸੁਦਾਗਰੀ ਸਮੇਂ ਝਲਦੇ ਸਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੁਝ ਸੰਕੇਤਕ ਸਿਰਲੇਖ ਹਨ। ਇਥੇ ਉਹਨਾਂ ਨੂੰ ਜਾਣ ਲੈਣਾ ਸੰਗਤ ਪ੍ਰਤੀਤ ਹੁੰਦਾ ਹੈ :-

(ੳ) ਏਕੁ ਸੁਆਨ ਕੇ ਘਰਿ ਗਾਵਣਾ - ਇਸ ਉਪ ਸਿਰਲੇਖ ਦਾ ਅਰਥ ਹੈ - ਸ੍ਰੀ ਰਾਗ ਮਹਲਾ ੧ ਦਾ ਸ਼ਬਦ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੨੪ ਪੰਨੇ ਉਪਰ ਅੰਕਿਤ ਹੈ ਜਿਸ ਦਾ ਆਰੰਭ "ਏਕ ਸੁਆਨ ਦੁਇ ਸੁਆਨੀ ਨਾਲ" ਹੈ। ਇਹ ਜੋ 'ਏਕੁ ਸੁਆਨ ਕੇ ਘਰਿ ਗਾਵਣਾ।।' ਕਬੀਰ ਜੀ ਦਾ ਸ਼ਬਦ ੬੧ ਪੰਨੇ ਉਪਰ ਦਰਜ ਹੈ। ਇਸ ਨੂੰ ੨੪ ਪੰਨੇ ਉਪਰ ਦਰਜ ਸ਼ਬਦ : "ਏਕ ਸੁਆਨ ਦੁਇ ਸੁਆਨੀ ਨਾਲ" ਵਾਲੇ ਤਾਲ ਵਿਚ ਗਾਉਣਾ ਹੈ।

(ਅ) ਸਿਰੀ ਰਾਗ ਬਾਣੀ ਭਗਤ ਬੇਣੀ ਜੀਉ ਕੀ ਪਹਰਿਆ ਕੈ ਘਰ ਗਾਵਣਾ - ਇਹ ਸੰਕੇਤ ਹੈ ਕਿ ਸਿਰੀ ਰਾਗ ਮਹਲਾ ੧ ਦੀ ਬਾਣੀ ਜੋ ਪਹਰੇ ਸਿਰਲੇਖ ਹੇਠ ਦਰਜ ਹੈ। ਭਗਤ ਬੇਣੀ ਦੇ ਇਸ ਸ਼ਬਦ ਨੂੰ ਉਸੇ ਤਾਲ ਵਿਚ ਗਾਇਨ ਕਰਨਾ ਹੈ।

(ੲ) ਰਾਗ ਬਿਲਾਵਲ ਮਹਲਾ **੫** ਘਰ **੨** ਯਾਨੜੀਏ ਕੈ ਘਰਿ ਗਾਵਣਾ - ਉਪਰ ਸੰਕੇਤਕ ਸ਼ਬਦ ੮੦੩ ਪੰਨਾ ਉਪਰ ਅੰਕਿਤ ਹੈ। ਇਸ ਸ਼ਬਦ ਨੂੰ ਤਿਲੰਗ ਰਾਗ ਵਿਚ ਆਏ ਮਹਲਾ ੧ ਦੇ ਸ਼ਬਦ "ਇਆਨੜੀਏ ਮਾਨੜਾ" ਵਾਲੀ ਤਾਲ ਉਪਰ ਗਾਉਣ ਦਾ ਇਸ਼ਾਰਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗਿਣਤੀ ਵਾਚਕ ਉਪ ਸਿਰਲੇਖ ਵੀ ਵੇਖਣ ਵਿਚ ਆਉਂਦਾ ਹੈ :-

"ਆਸਾ ਸ੍ਰੀ ਕਬੀਰ ਜੀਉ ਕੇ ਤਿਪਦੇ ੮ ਦੁਤੁਕੇ ੭ ਇਕ ਤੁਕਾ ੧"

ਇਸ ਸੰਕੇਤ ਦਾ ਅਰਥ ਹੈ ਕਬੀਰ ਜੀ ਦੇ ਕੁਲ ਤਿੰਨ ਪਦਿਆਂ ਦੇ ਅਠ ਬੰਦ ਹਨ। ਜਿਹਨਾਂ ਵਿਚੋਂ ਦੋ ਤੁਕਾਂ ਵਾਲੇ ਸਤ ਹਨ ਤੇ ਇਕ ਤੁਕ ਵਾਲਾ ਇਕੋ ਸ਼ਬਦ ਹੈ। ਜ਼ਾਹਿਰ ਹੈ, ਇਥੇ ਪਦ-ਬੰਦ ਦੇ ਅਰਥਾਂ ਵਿਚ ਵਰਤਿਆ ਗਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੋਰ ਵੀ ਬਹੁਤ ਸਾਰੇ ਉਪ ਸਿਰਲੇਖ ਮੌਜੂਦ ਹਨ ਪਰ ਉਹ ਆਪਣੇ ਆਪ ਵਿਚ ਸਪਸ਼ਟ ਵੀ ਹਨ। ਇਥੇ ਉਹਨਾਂ ਦਾ ਜ਼ਿਕਰ ਕਰਨਾ ਹੀ ਠੀਕ

ਲਗਾ ਜੋ ਰਤਾ ਕੁ ਗੁੰਝਲਦਾਰ ਸਨ। ਸੁਆਲ ਹੈ, ਇਹ ਉਪ ਸਿਰਲੇਖ ਕਿਸੇ ਵਿਧਾ ਦੇ ਸੰਕੇਤਕ ਹਨ ਜੋ ਸਪਸ਼ਟਤਾ ਦੇਣ ਲਈ ਹਨ। ਉੱਤਰ ਹੈ "ਸੰਕੇਤਕ ਸਿਰਲੇਖ" ਤਾਂ ਵਿਧਾਨਕ ਸੀਮਾਂ ਦੇ ਅੰਤਰਗਤ ਹੀ ਵਾਚੇ ਜਾਣੇ ਚਾਹੀਦੇ ਹਨ। ਬਾਕੀ ਦੇ ਪਾਠਕ ਨੂੰ ਸਪਸ਼ਟਤਾ ਦੇਣ ਲਈ ਹਨ ਤਾਂ ਜੁ ਪਾਠਕ ਆਪੇ ਸੋਧ ਪ੍ਰਾਪਤ ਕਰ ਲਏ। ਇਥੇ ਇਤਨਾ ਕਹਿਣਾ ਸੰਗਤ ਹੈ, ਕਈ ਉਪ ਸਿਰਲੇਖ ਰਚਨਾ ਵਿਸ਼ੇਸ਼ ਦੀ ਵਸਤੂ-ਸਾਮਗ੍ਰੀ ਵਲ ਵੀ ਇਸ਼ਾਰਾ ਕਰਦੇ ਹਨ ਤਾਂ ਜੁ ਕੋਈ ਗਲਤਫਹਮੀ ਪੈਦਾ ਨਾ ਹੋਵੇ।

### ਅੰਕ-ਅੰਕਣ ਵਿਧਾਨ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੇ ਅੰਕ-ਅੰਕਣ-ਪ੍ਰਬੰਧ ਆਪਣੇ ਆਪ ਵਿਚ ਬਰੀਕੀ ਦਾ ਕੰਮ ਹੈ। ਇਸ ਦੀ ਮਦਦ ਨਾਲ ਰਚੈਤਾ ਵਿਸ਼ੇਸ਼, ਉਸਦੀ ਰਚਨਾ, ਉਸਦੇ ਰਚਨਾ-ਰੂਪ ਰਚਨਾ ਦੀ ਮਾਤਰਾ ਦਾ ਸਹੀ ਪਤਾ ਲਗ ਜਾਂਦਾ ਹੈ। ਮਹਲਾ-ਅੰਕ ਤਾਂ ਰਚੈਤਾ ਵਿਸ਼ੇਸ਼ ਦਾ ਸੂਚਕ ਹੈ ਹੀ। ਪਰ ਬਾਣੀਕਾਰ ਵਿਸੇਸ਼ ਨੇ ਰਾਗ ਵਿਸੇਸ਼, ਜਾਂ ਰੂਪ ਵਿਸ਼ੇਸ਼ ਵਿਚ ਕਿੰਨੀ ਬਾਣੀ ਰਚੀ ਹੈ ਇਸਦਾ ਪਤਾ ਅੰਕ-ਗਿਣਤੀ ਰਾਹੀਂ ਲਗ ਜਾਂਦਾ ਹੈ।

ਇਤਨਾ ਤਾਂ ਸਪਸ਼ਟ ਹੀ ਹੈ ਇਸ ਪਾਵਨ ਗ੍ਰੰਥ ਵਿਚ ਰਚਣਹਾਰ ਪਦੇ-ਪਦਿਆਂ ਦੀਆਂ ਕਿਸਮਾਂ, ਸ਼ਬਦਾਂ ਦੀ ਗਿਣਤੀ, ਕਾਵਿ ਰੂਪ, ਰਾਗ ਤੇ ਰਾਗਾਂ ਦੀਆਂ ਕਿਸਮਾਂ, ਇਕ ਰਾਗ ਵਿਚ ਵਿਸੇਸ਼ ਰਚੈਤਾ ਦੀ ਰਚਨਾ ਦੀ ਅੰਕ-ਸੰਖਿਆ, ਰਾਗ ਵਿਸ਼ੇਸ਼ ਦੇ ਕੁਲ ਸ਼ਬਦਾਂ ਦੀ ਸੰਖਿਆ, ਅੰਕਾਂ ਦੀ ਸੰਖਿਆ ਰਾਹੀਂ ਨਾਲੋ ਨਾਲ ਪ੍ਰਾਪਤ ਹੋ ਜਾਂਦੀ ਹੈ।

ਅੰਕ-ਅੰਕਣ ਦੀ ਇਸ ਅਦੁੱਤੀ ਕਾਢ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਰਲਾ ਨਹੀਂ ਪੈਣ ਦਿੱਤਾ। ਇਸ ਵਿਚੋਂ ਨਾ ਇਕ ਸ਼ਬਦ ਕਢਿਆ ਜਾ ਸਕਦਾ ਹੈ, ਨਾ ਪਾਇਆ ਜਾ ਸਕਦਾ ਹੈ। ਇਸਦਾ ਕੰਟਰੋਲਰ ਕੇਵਲ ਅੰਕ-ਵਿਧਾਨ ਹੈ। ਅੰਕ-ਵਿਧਾਨ ਦੀ ਇਹ ਸਭ ਤੋਂ ਵੱਡੀ ਦੇਣ ਹੈ। ਨਿਰਣੈ ਵਜੋਂ ਇਹ ਕਿਹਾ ਜਾ ਸਕਦਾ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪਾਦਕੀ ਵਿਧਾਨ ਆਪਣੇ ਆਪ ਵਿਚ ਵਿਲੱਖਣ ਹੈ। ਅਕਸਰ ਏਹ ਸੋਧ ਦੇਂਦਾ ਹੈ ਕਿ ਇਸ ਰਚਨਾ-ਪਾਠ ਦੀ ਇਹ ਤਰਤੀਬ ਹੈ। ਇਸ ਨਾਲ ਅਧਿਐਨ ਕਰਮ ਵਿਚ ਸਪਸ਼ਟਤਾ ਆਉਂਦੀ ਹੈ। ਦੂਜਾ, ਇਹ ਸੰਪਾਦਕ ਦੀ ਬਰੀਕ ਬੀਨੀ ਦੀ ਥਹੁ ਦੇਂਦਾ ਹੈ। ਸੰਪਾਦਕ ਪਦੇ, ਬੰਦ, ਉਹਨਾਂ ਦੀਆਂ ਤੁਕਾਂ ਆਦਿ ਦਾ ਵੇਰਵਾ ਦੇਣਾ ਮੁਨਾਸਬ ਸਮਝਦਾ ਹੈ ਤਾਂ ਜੁ ਪਾਠਕ ਨੂੰ ਸੁਵਿਧਾ ਵੀ ਰਹੇ ਤੇ ਸਮਝਦਾਰੀ ਨਾਲ ਬਿਨਾਂ ਕਿਸੇ ਹੋਰ ਮਦਦ ਦੇ ਆਪਣੇ ਆਪ ਸਮਝ ਲਏ।

ਸੰਕੇਤਕ-ਸਿਰਲੇਖ ਇਕ ਨਵੀਂ ਕਾਢ ਹੈ, ਜੋ ਆਮ ਪਾਠਕ ਇਸਨੂੰ ਜਲਦੀ ਜਲਦੀ ਬੁੱਝ ਹੀ ਨਹੀਂ ਸਕਦਾ, ਪਰ ਹਨ ਇਹ ਸੰਪਾਦਕੀ ਸੂਝ ਦੀ ਉੱਤਮ ਮਿਸਾਲ।

ਬਾਣੀਕਾਰ ਅੰਕਣ ਵਿਧੀ ਦੇ ਸਹਾਰੇ ਇਹ ਪਤਾ ਲਗ ਜਾਂਦਾ ਹੈ ਕਿ ਗੁਰੂ ਘਰ ਦੇ ਜੋਤ-ਸੰਕਲਪ ਨਾਲ ਜੁੜੇ ਬਾਣੀਕਾਰ ਕਿੰਨੇ ਸਨ ਤੇ ਹੋਰ ਬਾਣੀਕਾਰ ਕਿੰਨੇ। ਸੰਪਾਦਕੀ-ਵਿਧਾਨ ਪਾਠਕ ਲਈ ਬਹੁਮੁੱਲੀ ਭੇਟ ਹੈ ਤੇ ਉਹ ਇਸ ਤੋਂ ਲਾਭਵੰਤ ਹੁੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਅੰਤਿਮ ੭੮ ਪੰਨੇ ਰਾਗ ਬੰਦਿਸ਼ ਵਿਚ ਨਹੀਂ। ਇਸਦੇ ਆਰੰਭ ਵਿਚ ਜਪੁ ਬਾਣੀ ਵੀ ਰਾਗ-ਬੰਦਿਸ਼ ਵਿਚ ਨਹੀਂ। ਮਾਲੂਮ ਹੁੰਦਾ ਹੈ, ਜਿਥੇ ਬਾਣੀ ਰਾਗ-ਬੰਦਿਸ਼ ਰਾਹੀਂ ਰੂਪਮਾਨ

ਹੋਈ। ਉਥੇ ਬਾਣੀ ਨੂੰ ਨਿਰੋਲ ਕਾਵਿ-ਛੰਦਾਂ ਰਾਹੀਂ ਰੂਪਮਾਨ ਕਰਕੇ ਭਾਰਤੀ ਕਾਵਿ-ਪਰੰਪਰਾ ਦਾ ਸੰਪੂਰਣ ਮਹੱਤਵ ਉਜਾਗਰ ਕਰਨ ਦੀ ਚੇਸ਼ਟਾ ਹੈ। ਕਾਵਿ ਦਾ ਸੰਬੰਧ ਛੰਦ ਨਾਲ ਮੰਨਿਆ ਗਿਆ ਹੈ ਤੇ ਛੰਦ ਦਾ ਰਾਗ ਨਾਲ। ਸੰਪਾਦਕੀ ਵਿਧਾਨ ਵਿਚ ਰਾਗ ਅਤੇ ਛੰਦ ਨੂੰ ਪੂਰੀ ਪੂਰੀ ਮਾਨਤਾ ਮਿਲ ਗਈ ਹੈ। ਕਾਵਿ ਛੰਦਾਂ ਦੀ ਵੰਨਗੀ ਨੂੰ ਸੁਤੰਤਰ ਰੂਪ ਵਿਚ ਪੇਸ਼ ਕਰਨ ਦਾ ਉਦੇਸ਼ ਕਾਵਿ-ਛੰਦ ਨੂੰ ਪ੍ਰਵਾਨਗੀ ਦੇਣੀ ਹੀ ਹੈ। ਇਸ ਰਾਹੀਂ ਬਾਣੀਕਾਰਾਂ ਦੀ ਸੰਤੁਲਿਤ ਦ੍ਰਿਸ਼ਟੀ ਸਾਹਮਣੇ ਆਉਂਦੀ ਹੈ। ਭਾਵੇਂ ਉਹ ਕਲਾ-ਕੌਸ਼ਲ ਦੇ ਉਪਾਸ਼ਕ ਨਹੀਂ ਪਰ ਉਹਨਾਂ ਦੀ ਹੋਂਦ ਤੋਂ ਪੂਰੀ ਤਰ੍ਹਾਂ ਵਾਕਿਫ਼ ਹਨ। ਇਸ ਲਈ ਛੰਦ ਦਾ ਪੱਖ ਅਣਗੌਲਿਆ ਨਹੀਂ ਗਿਆ ਭਾਵੇਂ ਬਾਣੀ ਦੀ ਹੋਂਦ-ਵਿਧੀ ਵਿਲੱਖਣ ਹੈ। ਬਾਣੀ ਬਾਣੀ ਹੈ, ਕਾਵਿ ਕਾਵਿ। ਬਾਣੀ ਲਈ ਕਾਵਿ-ਛੰਦ ਇਕ ਤਰ੍ਹਾਂ ਦਾ ਲਿਬਾਸ ਹੈ ਜਿਸ ਰਾਹੀਂ ਉਹ ਰੂਪਮਾਨ ਹੁੰਦੀ ਹੈ। ਬਾਣੀਕਾਰ ਕਾਵਿ-ਆਤਮਾ ਦੇ ਨਾਲ ਨਾਲ ਕਾਵਿ-ਕੌਸ਼ਲ ਦੀ ਸਹਿਜ ਵਰਤੋਂ ਕਰਕੇ ਕਾਵਿ ਛੰਦ ਦੀ ਮਹੱਤਤਾ ਨੂੰ ਵੀ ਸਵੀਕਾਰ ਕਰਦੇ ਹਨ। ਬਾਣੀ ਦਾ ਵਾਹਨ ਛੰਦ ਹੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਖੀਰ ਵਿਚ ਰਾਗ ਮਾਲਾ ਸਿਰਲੇਖ ਨਾਮ ਦੀ ਰਚਨਾ ਵੀ ਦਰਜ ਹੈ। ਇਸਦੇ ਕਰਤਾ ਬਾਰੇ ਵਿਵਾਦ ਹੈ। ਰਾਗਮਾਲਾ ਗੁਰਮਤਿ ਸੰਗੀਤ ਦੇ ਰਾਗਾਂ ਦੀ ਸੂਚੀ ਪੱਤਰ ਅਥਵਾ ਬੰਸਾਵਲੀ ਨਾਮਾ ਹੈ। ਅਕਬਰ ਦੇ ਜ਼ਮਾਨੇ ਇਕ ਜੋਧ ਕਵੀ ਹੋਇਆ ਹੈ। ਇਸਨੇ ਸੰਸਕ੍ਰਿਤ ਵਿਚ ਮਾਧਵਨਲ ਕਾਮਕੰਦਲਾ ਪੁਸਤਕ ੯੯੧ ਹਿਜਰੀ ਵਿਚ ਲਿਖੀ। ਇਸ ਪੁਸਤਕ ਦਾ ਅਨੁਵਾਦ ਆਲਮ ਕਵੀ ਨੇ ਹਿੰਦੀ ਵਿਚ ਕੀਤਾ। ਜੋਧ ਨੇ ਇਹ ਰਚਨਾ ੯੯੧ ਹਿਜਰੀ ਵਿਚ ਕੀਤੀ ਜਿਸਦਾ ਸਮਾਂ ਸੰਮਤ ੧੬੪੦ ਬਣਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ੧੬੬੧ ਸੰਮਤ ਵਿਚ ਹੋਇਆ ਜਿਸਦਾ ਅਰਥ ਹੈ ਰਾਗ ਮਾਲਾ ਦੀ ਰਚਨਾ ੨੧ ਵਰ੍ਹੇ ਪਹਿਲੇ ਹੋ ਚੁੱਕੀ ਸੀ। ਤੇ ਗੁਰੂ ਅਰਜਨ ਦੇਵ ਜੀ ਦੇ ਕਹਿਣ ਤੇ ਹੀ ਭਾਈ ਗੁਰਦਾਸ ਨੇ ਇਹ ਰਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਚੜ੍ਹਾਈ।

ਇਹ ਠੀਕ ਹੈ, ਰਾਗਮਾਲਾ ਰਾਗਾਂ ਦੀ ਬੰਸਾਵਲੀ ਦਾ ਤਤਕਰਾ ਹੈ। ਜੋ ਗੁਰੂ ਅਰਜਨ ਦੇਵ ਜੀ ਦੇ ਆਦੇਸ਼ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਚੜ੍ਹਾਈ ਗਈ। ਰਾਗਮਾਲਾ ਨੂੰ ਮੁੰਦਾਵਣੀ ਤੋਂ ਬਾਦ ਰੱਖਣ ਦਾ ਕਾਰਨ ਵੀ ਇਹੀ ਸੀ ਕਿ ਬਾਣੀ ਦੀ ਵਸਤੂ-ਸਾਮਗ੍ਰੀ ਦੀ ਇਕਸੁਰਤਾ ਤੇ ਇਕਸਾਰਤਾ ਬਣੀ ਰਹੇ। ਇਤਨਾ ਤਾਂ ਸਪਸ਼ਟ ਹੀ ਹੈ ਗੁਰਬਾਣੀ ਦੀ ਵਸਤੂ-ਸਾਮਗ੍ਰੀ ਤੇ ਰਾਗ ਮਾਲਾ ਦੀ ਵਸਤੂ ਸਾਮਗ੍ਰੀ ਆਪਸ ਵਿਚ ਮੇਲ ਨਹੀਂ ਖਾਂਦੀ ਸੋ ਅਧਿਆਤਮਕ ਵਸਤੂ-ਸਾਮਗ੍ਰੀ ਤੋਂ ਬਾਦ ਰਾਗ ਮਾਲਾ ਨੂੰ ਸੰਪਾਦਿਤ ਕਰਨਾ ਉਚਿਤ ਭਾਸਦਾ ਹੈ ਤੇ ਇਸ ਉਤੇ ਸ਼ੰਕਾ ਕਰਨਾ ਨਿਰਮੂਲ ਹੈ।

ਸਾਰ

- ਪੰਜਾਂ ਸਦੀਆਂ ਵਿਚ ਹੋਏ ਸੰਤਾਂ-ਭਗਤਾਂ ਤੇ ਗੁਰੂ ਸਾਹਿਬਾਨ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਸ਼ੋਭਿਤ ਹੋ ਕੇ ਸਰਬ ਸਮਤਾ ਤੇ ਸਾਂਝੀਵਾਲਤਾ ਦਾ ਸੰਦੇਸ ਸੰਚਾਰਦੀ ਹੈ।
- ਸਾਰੇ ਗੁਰੂ ਸਾਹਿਬਾਨ ਸਵੈ ਉਚਰਿਤ ਬਾਣੀ ਦੇ ਨਾਲ ਨਾਲ ਪੁੱਜੇ ਹੋਏ ਸੰਤਾਂ-ਭਗਤਾਂ ਦੀ ਬਾਣੀ ਵੀ ਇਕੱਤ੍ਰ ਕਰਦੇ ਰਹੇ।

- ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਤਾਂ-ਭਗਤਾਂ ਤੋਂ ਇਲਾਵਾ ਗੁਰੂ ਸਾਹਿਬ ਦੇ ਸੰਬੰਧੀ, ਰਾਗੀ ਰਬਾਬੀ ਤੇ ਭੱਟਾਂ ਦੀ ਬਾਣੀ ਵੀ ਦਰਜ ਹੈ।
- ਬਾਣੀ ਅੰਕਣ-ਵਿਧੀ ਤਿੰਨ ਤਰ੍ਹਾਂ ਰੂਪਮਾਨ ਹੋਈ ਹੈ।
  (ੳ) ਗੁਰੂ ਸਾਹਿਬਾਨ - ਮਹਲਾ ਅੰਕ
  (ਅ) ਸੰਤ ਭਗਤ - ਨਾਮ ਵਿਸ਼ੇਸ਼ ਦੇ ਅੰਤਰਗਤ
  (ੲ) ਭੱਟ ਬਾਣੀ - ਸਵੈਯੇ ਦੇ ਅਖੀਰ ਵਿਚ ਭੱਟ ਵਿਸ਼ੇਸ਼ ਦਾ ਨਾਮ ਦਰਜ ਹੈ।
- ਸਾਰੀ ਬਾਣੀ ਤਿੰਨ ਭਾਗਾਂ ਵਿਚ ਵੰਡ ਕੇ ਅੰਕਿਤ ਕੀਤੀ ਗਈ ਹੈ
  (ੳ) ਨਿੱਤਨੇਮ ਬਾਣੀ
  (ਅ) ਰਾਗ ਬੱਧ ਬਾਣੀ
  (ੲ) ਰਾਗ ਮੁਕਤ ਬਾਣੀ
- ਪੰਜ ਪ੍ਰਕਾਰ ਦੇ ਮੰਗਲ-ਲੇਖਨ ਦਾ ਵਿਧਾਨ ਹੈ। ਬਾਣੀਕਾਰ ਸਵੈ ਇਛਾ ਅਨੁਸਾਰ ਮੰਗਲ ਚੋਣ ਕਰਕੇ ਰਚਨਾ ਵਿਸ਼ੇਸ਼ ਦੇ ਆਰੰਭ ਵਿਚ ਦੇ ਸਕਦਾ ਹੈ।
- ਰਾਗ ਬੱਧ ਬਾਣੀ ਵਿਚ ਤਿੰਨ ਤਰ੍ਹਾਂ ਦੇ ਰਾਗਾਂ ਵਿਚ ਬਾਣੀ-ਰਚਨਾ ਉਚਾਰੀ ਗਈ ਹੈ। ਪਾਬੰਦੀ ਰਾਗ ਵਿਸ਼ੇਸ਼ ਦੀ ਚੋਣ ਤੇ ਨਹੀਂ। ਪਾਬੰਦੀ ਰਾਗਾਤਮਿਕਤਾ ਤੇ ਹੈ। ਕੀਰਤਨ ਸੰਗੀਤਕ ਹੋਣਾ ਚਾਹੀਦਾ ਹੈ।
- ਇਕ ਤੋਂ ਲੈਕੇ ਛੇ ਰਹਾਉ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ। ਰਹਾਉ ਨੂੰ ਦੋ ਅਰਥਾਂ ਵਿਚ ਗ੍ਰਹਿਣ ਕੀਤਾ ਗਿਆ ਹੈ। ਅਰਥ ਕਰਨ ਲੱਗਿਆਂ ਜੇ ਰਹਾਉ ਤੋਂ ਆਰੰਭ ਕੀਤੇ ਜਾਣ ਤਾਂ ਵਧੇਰੇ ਸਪਸ਼ਟਤਾ ਪ੍ਰਾਪਤ ਹੁੰਦੀ ਹੈ। ਗਾਇਨ ਕਰਨ ਵਾਲੇ ਰਹਾਉ ਨੂੰ ਸਥਾਈ ਬਣਾ ਕੇ ਜੇ ਕੀਰਤਨ ਕਰਨ ਤਾਂ ਕੀਰਤਨ ਵਧੇਰੇ ਰਸਭਿੰਨਾ ਹੋਵੇਗਾ।
- ਘਰ-ਪ੍ਰਬੰਧ ਵਿਚ ੧ ਤੋਂ ੧੭ ਘਰ ਗੁਰਬਾਣੀ ਵਿਚ ਦਰਜ ਹਨ ਪਰ ਸੰਗੀਤ ਅਚਾਰੀਆਂ ਇਸਦੀ ਕੀਰਤਨ ਵਿਚ ਕੀ ਭੂਮਿਕਾ ਨਿਭਾਈ ਹੋਵੇਗੀ, ਬਾਰੇ ਇਕ ਮਤ ਨਹੀਂ।
- ਸਿਰਲੇਖ-ਵਿਧਾਨ ਇਕ ਖਾਸ ਤਰ੍ਹਾਂ ਦੀ ਸੇਧ ਦੇਂਦਾ ਹੈ ਕਿ ਕਿਹੜੀ ਬਾਣੀ ਕਿਸ ਰੂਪ ਵਿਚ ਗਾਉਣੀ ਹੈ। ਇਸਦਾ ਸੰਬੰਧ ਕਿਸ ਨਾਲ ਹੈ ਮਸਲਨ ਲੋਕ ਰੂਪ ਹੈ ਜਾਂ ਸਾਹਿਤਕ ਰੂਪ।
- ਰਾਗ ਮੁਕਤ ਰਚਨਾ - ਛੰਦ ਵਿਸ਼ੇਸ਼ ਨੂੰ ਰੂਪਮਾਨ ਕਰਨ ਵਲ ਰੁਚਿਤ ਹੈ। ਇਸ ਨਾਲ ਆਰੂਜ਼ ਪਿੰਗਲ ਨੂੰ ਵੀ ਮਾਨਤਾ ਪ੍ਰਾਪਤ ਹੋ ਗਈ।
- ਰਾਗ ਮਾਲਾ ਰਾਗਾਂ ਦੀ ਸੂਚੀ ਹੈ। ਇਸਨੂੰ ਪਾਵਨ ਗ੍ਰੰਥ ਵਿਚ ਕਿਸ ਨੇ ਚੜ੍ਹਾਇਆ ਇਸ ਬਾਰੇ ਅਪਵਾਦ ਹੈ।

ਛੇਵਾਂ ਅਧਿਆਇ

# ਸ੍ਰੀ ਗੁਰੂ ਗ੍ਰੰਥ ਸਾਹਿਬ : ਬਾਣੀ-ਬੁਣਤੀ (Texture) ਵਿਧਾਨ

ਇਸ ਤੋਂ ਪਹਿਲਾਂ ਕੀਤੇ ਗਏ ਅਧਿਐਨ ਵਿਚ ਇਹ ਸਪਸ਼ਟ ਕੀਤਾ ਜਾ ਚੁੱਕਾ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਬਾਣੀ-ਵਿਧਾਨ ਦੇ ਜੋ ਵੀ ਬੁਨਿਆਦੀ ਨੇਮ ਨਿਰਧਾਰਤ ਕਰ ਦਿੱਤੇ ਆਉਣ ਵਾਲੇ ਗੁਰੂ ਸਾਹਿਬਾਨ ਨੇ ਉਹਨਾਂ ਦਾ ਪਾਲਨ ਸਿਦਕ ਦਿਲੀ ਨਾਲ ਕੀਤਾ। ਸੰਦੇਹ ਨਹੀਂ, ਬਾਣੀ ਅਨੁਭਵ, ਦਰਸ਼ਨ, ਲੋਕ ਸੰਸਕ੍ਰਿਤੀ, ਰਾਗ ਤੇ ਕਾਵਿ-ਜੁਗਤਾਂ ਦੀ ਸੰਯੁਕਤੀ ਵਿਚੋਂ ਰੂਪ ਧਾਰਦੀ ਹੈ। ਪਰ ਬਾਣੀ-ਬੁਣਤੀ ਦਾ ਇਕ ਹੋਰ ਪੱਖ ਵੀ ਸਾਡੇ ਧਿਆਨ ਦੀ ਮੰਗ ਕਰਦਾ ਹੈ। ਬਾਣੀ-ਬੁਣਤੀ ਦੀਆਂ ਤਿੰਨ-ਚਾਰ ਪਰਤਾਂ (layers) ਅਧਿਐਨ-ਕਰਮ ਰਾਹੀਂ ਉਜਾਗਰ ਹੁੰਦੀਆਂ ਹਨ :

- ਅਖੰਡ ਭਾਰਤੀ ਅਧਿਆਤਮ ਚਿੰਤਨ ਬਾਣੀ-ਬੁਣਤੀ ਵਿਚ ਤਾਣੇ-ਪੇਟੇ ਵਾਂਗ ਰਚਿਆ-ਮਿਚਿਆ ਹੈ।

ਇਸ ਚਿੰਤਨ ਦੇ ਰੂਪ ਅਨੇਕ ਹਨ। ਕਦੀ ਇਹ ਨਿਰਾ ਸੰਕੇਤ ਰੂਪ ਵਿਚ ਵਿਦਮਾਨ ਹੈ। ਕਦੀ ਇਸਦੀ ਅਤੀ ਸੂਖਮ ਸੰਕਲਪਿਕ ਵਿਆਖਿਆ ਸਾਹਵੇਂ ਆਉਂਦੀ ਹੈ। ਕਦੀ ਇਸ ਵਿਚੋਂ ਪੌਰਾਣਿਕ ਵੇਰਵੇ ਝਲਕਦੇ ਹਨ ਜੇਹੜੇ ਹਾਂਅ ਮੁਖ ਵੀ ਹਨ ਤੇ ਨਾਂਹ ਮੁਖ ਵੀ। ਇਹ ਬਾਣੀ-ਬੁਣਤੀ ਦੀ ਪ੍ਰਥਮ ਪਰਤ ਹੋ ਸਕਦੀ ਹੈ।

- ਬਾਣੀ ਦੀ ਦੂਸਰੀ ਪਰਤ ਯੋਗ ਮਤ, ਜੈਨ ਮਤ, ਇਸਲਾਮ ਨਾਲ ਸੰਬੰਧਿਤ ਹੈ। ਬਾਣੀ-ਬੁਣਤੀ ਦੀ ਤੀਸਰੀ ਪਰਤ ਸਭਿਆਚਾਰਕ ਵੇਰਵੇ, ਹਿੰਦੂ ਮਤ ਨਾਲ ਜੁੜੇ ਵੇਰਵੇ ਜਿਸ ਵਿਚ ਧਾਰਮਿਕ ਕਰਮ ਕਾਂਡ ਤੇ ਵਹਿਮ-ਭਰਮ ਆਦਿ ਵੇਰਵਿਆਂ ਨਾਲ ਭਰੀਪੂਰੀ ਹੈ। ਇਸ ਵਿਚ ਭਗਤ ਜਨ ਵੀ ਆਪਣਾ ਸੀਰ ਪਾਉਂਦੇ ਹਨ। ਸਭਿਆਚਾਰ ਦਾ ਘੇਰਾ ਇਤਨਾ ਵਿਸ਼ਾਲ ਹੁੰਦਾ ਹੈ ਕਿ ਮਜ਼ਹਬ, ਇਤਿਹਾਸ, ਕਲਾ, ਸੰਗੀਤ ਅਤੇ ਬੋਲੀ ਸਾਰੇ ਹੀ ਸਭਿਆਚਾਰ ਦੀ ਲਪੇਟ ਵਿਚ ਆ ਜਾਂਦੇ ਹਨ। ਪਰ ਇਥੇ ਇਤਿਹਾਸਕ ਪਰਿਪੇਖ ਨੂੰ ਵਖਰਾ ਵਿਚਾਰਨ ਦੀ ਮਨਸ਼ਾ ਹੈ ਤੇ ਇਹ ਬਾਣੀ ਦੀ ਚੌਥੀ ਪਰਤ ਹੈ।

ਇਥੇ ਇਹ ਗੱਲ ਸਪਸ਼ਟ ਕਰਨੀ ਉਚਿਤ ਹੈ। ਬਾਣੀ-ਬੁਣਤੀ ਵਿਚ ਮਿੱਸ ਹੈ, ਇਹ ਮਿਸ਼੍ਰਤ ਹੈ, ਸੰਯੁਕਤ ਹੈ, ਪਰ mixture ਹਰਗਿਜ਼ ਨਹੀਂ। ਬਾਣੀ-ਬੁਣਤੀ ਦੀ ਆਪਣੀ ਵਖਰਤਾ ਨਿਰੋਲ compound ਹੋਣ ਵਿਚ ਹੈ। ਮਿਸ਼੍ਰਤ ਵਿਚ ਵਿਚਾਰ ਵਿਸ਼ੇਸ਼ ਦੀ ਹੋਂਦ ਅਲਗ ਨਹੀਂ ਰਹਿੰਦੀ ਸਗੋਂ ਉਸੇ ਦਾ ਰੂਪ ਹੋ ਜਾਂਦੀ ਹੈ। ਠੀਕ, ਉਸੇ ਤਰ੍ਹਾਂ ਜਿਵੇਂ ਕਵਿਤਾ ਵਿਚ ਛੰਦ, ਬੋਲੀ ਵਿਚ ਇਤਿਹਾਸ, ਬਿੰਬ ਵਿਚ ਅਨੁਭਵ ਤੇ ਬਾਣੀ ਵਿਚ ਭਾਸ਼ਾ ਆਦਿ। ਭਲਾ ਬਾਣੀ-ਬੁਣਤੀ ਨੂੰ ਵੰਨਸਵੰਨਤਾ ਦਾ ਲਕਬ ਦਿੱਤਾ ਜਾ ਸਕਦਾ ਹੈ? ਉਤਰ ਹੋਵੇਗਾ ਵੰਨਸਵੰਨਤਾ ਦਾ ਰਿਸ਼ਤਾ ਵਧੇਰੇ ਕਰਕੇ ਬਾਹਰਲੀ ਦਿੱਖ ਜਾਂ ਰੂਪ ਨਾਲ ਹੁੰਦਾ ਹੈ। ਇਹ ਤਾਂ ਅਸੀਂ ਸਭ ਜਾਣਦੇ ਹਾਂ ਹਰ ਰੂਪ ਦਾ ਆਪੋ ਆਪਣਾ ਵਿਲੱਖਣ ਸਿਸਟਮ ਵੀ ਹੋ ਸਕਦਾ ਹੈ ਤੇ

ਇਕੋ ਸਿਸਟਮ ਵਿਚੋਂ ਵੀ ਅਨੇਕਾਂ ਰੂਪ ਉਦੈ ਹੋ ਸਕਦੇ ਹਨ। ਗੱਲ ਨੂੰ ਸਮਝਣ ਲਈ ਉਦਾਹਰਣ ਹੈ, ਮਨੁੱਖ ਤੇ ਬਨਸਪਤੀ ਸੰਸਾਰ ਦੇ ਆਪੋ-ਆਪਣੇ ਸਿਸਟਮ ਹਨ। ਜਿਸ ਤਰ੍ਹਾਂ ਮਨੁੱਖੀ ਸੰਸਾਰ ਦੀ ਰੂਪ ਵੰਨਸਵੰਨਤਾ ਅਪਾਰ ਹੈ। ਇਸੇ ਤਰ੍ਹਾਂ ਬਨਾਸਪਤੀ ਵਿਚ ਬੇਅੰਤ ਰੰਗ, ਸੁਗੰਧ, ਅਕਾਰ ਤੇ ਪ੍ਰਕਾਰ ਹਨ। ਸੁਆਲ ਹੈ, ਬਾਣੀ-ਬੁਣਤੀ ਨੂੰ ਕੇਹੜਾ ਨਾਮ ਦਿੱਤਾ ਜਾ ਸਕਦਾ ਹੈ? ਬਾਣੀ ਸੰਯੁਕਤ (Compound) ਪ੍ਰਕ੍ਰਿਤੀ ਦੀ ਸੁਆਮੀ ਹੈ। ਇਹ mixture ਨਹੀਂ ਹੈ। ਇਸ ਵਿਚ ਵਿਸ਼ਵ ਵਿਆਪੀ ਧਰਮ ਤੇ ਅਖੰਡ ਭਾਰਤੀ ਅਧਿਆਤਮ ਚਿੰਤਨ ਦੀ ਮਿੱਸ ਹੈ। ਧਿਆਨ ਰਹੇ, ਬਾਣੀ ਦਾ ਮੂਲ ਸੋਮਾ ਇਕ ਹੀ ਹੈ। ਸਾਰੇ ਧਰਮ ਸ੍ਰਿਸ਼ਟੀ ਦੀ ਪਰਾ ਪਰਾਥਮਿਕ ਹੋਂਦ ਦੇ ਅਨੁਰਾਗੀ ਹਨ। ਸਾਰੇ ਉਸੇ ਦੇ ਉਪਾਸ਼ਕ ਹਨ। ਸਾਰੇ ਉਸੇ ਦੀ ਅਨੁਭਵ ਸਿੱਧ ਹਸਤੀ ਨੂੰ ਕਬੂਲਦੇ ਹਨ। ਸਾਰੇ ਉਸੇ ਦਾ ਚਿੰਤਨ ਜਾਂ ਮਨਨ ਕਰਦੇ ਹਨ ਪਰ ਬਾਵਜੂਦ ਇਸਦੇ ਆਪੋ-ਆਪਣੀ ਵਖਰੀ ਪਹਿਚਾਨ ਵੀ ਰੱਖਦੇ ਹਨ। ਸਭ ਦਾ ਮੂਲ ਸੋਮਾ ਇਕੋ ਹੀ ਹੈ ਪਰ ਹਰ ਇਕ ਦਾ ਮਿਲਣ-ਮਾਰਗ, ਜੀਵਨ-ਵਿਹਾਰ, ਤੇ ਮਰਿਆਦਾ ਆਦਿ ਵਿਸ਼ੇਸ਼ ਹੈ। ਸ਼ਾਇਦ ਇਹੀ ਕਾਰਣ ਹੈ, ਸਾਰੇ ਆਪੋ-ਆਪਣੀ ਖੁਦਮੁਖ਼ਤਿਆਰ ਹੋਂਦ ਦੇ ਸੁਆਮੀ ਹਨ ਤੇ ਵਿਲੱਖਣ ਵੀ।

ਬਾਣੀ-ਸੰਸਾਰ ਵਿਚੋਂ ਪਾਠ ਚਾਹੇ ਸਿਧਾਂਤਕ ਬਾਣੀਆਂ ਦਾ ਕੀਤਾ ਜਾਏ, ਲੋਕ-ਰੂਪ ਬਾਣੀਆਂ ਦਾ ਜਾਂ ਫ਼ਿਰ ਰਾਗ-ਰਹਿਤ ਬਾਣੀਆਂ ਦਾ ਸੰਯੁਕਤੀ ਦਾ ਚਮਤਕਾਰ ਹਰ ਥਾਂ ਦਿਸ ਆਏਗਾ। ਇੰਜ ਮਾਲੂਮ ਹੁੰਦਾ ਹੈ, ਬਾਣੀਕਾਰ ਪ੍ਰਭੂ ਅਨੁਰਾਗੀ ਤੇ ਚਿੰਤਨਸ਼ੀਲ ਤਾਂ ਹੈਨ ਹੀ ਪਰ ਅਖੰਡ ਗਿਆਨ-ਪ੍ਰਵਾਹ ਵੀ ਉਹਨਾਂ ਲਈ ਇਕ ਤਰ੍ਹਾਂ ਪ੍ਰੇਰਣਾਮਈ ਵਾਤਾਵਰਣ ਸਿਰਜਦਾ ਹੈ। ਉਹਨਾਂ ਲਈ ਅਖੰਡ ਗਿਆਨ-ਪ੍ਰਵਾਹ ਬਾਰੇ ਚਿੰਤਨ ਕਰਨਾ ਖ਼ਾਸਾ ਸਹਿਜ ਹੈ। ਏਸੇ ਕਰਕੇ ਉਹ ਭਾਵੇਂ ਪਦਾ ਸਿਰਜ ਰਹੇ ਹੋਣ, ਅਸਟਪਦੀ ਜਾਂ ਲੋਕ-ਰੂਪ ਉਹਨਾਂ ਦੇ ਸਿਰਜਣ-ਕਰਮ ਵਿਚ ਸੰਯੁਕਤ-ਚੇਤਨਾਂ ਦੇ ਸੰਕੇਤ ਪ੍ਰਾਪਤ ਹੋਣਗੇ ਹੀ। ਇਸਦਾ ਇਕ ਕਾਰਣ ਬਾਣੀ ਦੀ ਪ੍ਰਵਿਰਤੀ ਅਭੇਦੀਕਰਣ ਦੀ ਹੈ। ਇਹ ਹਰ ਭੇਦ-ਭਾਵ ਤੋਂ ਮੁਕਤ ਰੂਹਾਨੀਅਤ ਦਾ ਜੈ ਗਾਨ ਕਰਨ ਵਾਲੀ ਹੈ। ਇਸੇ ਕਰਕੇ ਇਸਦੀ ਸ਼ਬਦਾਵਲੀ ਵਿਚ ਸਨਾਤਨੀ ਭਾਰਤੀ ਧਰਮਾਂ ਨਾਲ ਜੁੜੇ ਪਾਰਿਭਾਸ਼ਕ ਸ਼ਬਦ ਅਤੇ ਸੰਕੇਤ ਵੀ ਮੌਜੂਦ ਹਨ ਤੇ ਇਸਲਾਮੀ ਧਰਮਾਂ ਨਾਲ ਜੁੜੇ ਸਭਿਆਚਾਰਕ ਵੇਰਵੇ ਵੀ ਇਸ ਵਿਚ ਆਪਣਾ ਸੀਰ ਪਾਉਂਦੇ ਹਨ। ਅਧਿਏਤਾ ਹੋਣ ਦੇ ਨਾਤੇ, ਇਕ ਸੰਕਟ ਸਾਹਮਣੇ ਆਣ ਖਲੋਤਾ ਹੈ। ਇਹ ਕਹਿਣਾ ਬਹੁਤ ਅਸਾਨ ਹੈ ਕਿ ਬਾਣੀ ਦੀ ਬੁਣਤਰ ਵਿਚ ਅਖੰਡ ਭਾਰਤੀ ਅਧਿਆਤਮ ਗਿਆਨ ਦੀ ਮਿੱਸ ਹੈ ਪਰ ਅਧਿਐਨ ਦੀ ਪ੍ਰਮਾਣਿਕਤਾ ਵਾਸਤੇ ਜਾਂ ਤਾਂ Text ਅਧਾਰਿਤ ਅਧਿਐਨ ਪੇਸ਼ ਕੀਤਾ ਜਾਏ ਤੇ ਜਾਂ Text ਬਾਰੇ ਅਧਿਐਨ ਕੀਤਾ ਜਾਏ। ਨਿਰੋਲ Text ਬਾਰੇ ਵਿਚਾਰ-ਅਧਿਐਨ ਦਾ ਇਕ ਖਦਸ਼ਾ ਇਹ ਹੈ ਕਿ ਕਹੀ ਜਾ ਰਹੀ ਗੱਲ ਦੀ ਪੁਸ਼ਟੀ ਸੰਦੇਹ ਯੁਕਤ ਹੋ ਸਕਦੀ ਹੈ। ਪਰ ਜੇ Text ਅਧਾਰਿਤ ਅਧਿਐਨ ਕਰਨਾ ਹੋਵੇ ਤਾਂ ਮੂਲ ਪਾਠ ਸਾਹਮਣੇ ਹੋਣਾ ਚਾਹੀਦਾ ਹੈ ਤਾਂ ਹੀ ਚਿੰਤਨ ਵਿਚ ਸਹਿਜਤਾ, ਸੁਖੈਨਤਾ ਤੇ ਸਪਸ਼ਟਤਾ ਆ ਸਕਦੀ ਹੈ। ਭਾਵੇਂ ਅਜੇਹਾ ਕਰਨ ਨਾਲ ਅਧਿਐਨ ਦਾ ਵਿਸਥਾਰ ਲੰਮੇਰਾ ਹੋ ਜਾਏਗਾ ਪਰ ਕਹੀ ਗਈ ਗੱਲ ਆਪਣੇ ਆਪ ਵਿਚ ਸਾਫ਼ ਸਪਸ਼ਟ ਹੋਵੇਗੀ। ਜ਼ਾਹਿਰ ਹੈ, ਰਾਹ ਰਤਾ ਲੰਮਾ ਹੈ ਪਰ ਕਦੀ-ਕਦੀ ਅਧਿਐਨ-ਕਰਮ ਲਈ ਅਜੇਹਾ ਕਰਨਾ ਜ਼ਰੂਰੀ ਹੋ ਜਾਂਦਾ ਹੈ। ਇਸ ਤੋਂ ਪਹਿਲਾਂ ਕਿ ਅਧਿਐਨ ਸ਼ੁਰੂ ਕੀਤਾ

ਜਾਏ ਇਹ ਸਪਸ਼ਟ ਕਰਨਾ ਉਚਿਤ ਰਹੇਗਾ ਕਿ ਬਾਣੀ-ਸੰਸਾਰ ਵਿਚ ਵੇਦ ਅਤੇ ਬੇਦ ਦੋਵੇਂ ਪ੍ਰਯਾਇ ਹਨ। ਇਸੇ ਤਰ੍ਹਾਂ ਸ਼ਾਸਤਰ ਤੇ ਸਾਸਤ ਵੀ ਇਕ-ਅਰਥੀ ਹਨ। ਮੂਲ ਪਾਠ ਅੰਤਿਕਾ ਵਿਚ ਹਾਜ਼ਰ ਹੈ ਜੋ ਬਾਣੀ-ਬੁਣਤਰ ਵਿਚ ਗੁੰਨ੍ਹਿਆ ਪਿਆ ਹੈ।[1]

ਸੰਕੇਤ-ਰੂਪ

ਬਾਣੀ ਰਚਨਾ ਵਿਚੋਂ ਪ੍ਰਤੀਬਿੰਬਤ ਕੁਝ ਕੁ ਸ਼ਬਦ ਹਾਜ਼ਰ ਹਨ ਜੋ ਨਿਰੇ ਸੰਕੇਤ-ਰੂਪ ਹਨ ਤੇ, ਬਾਣੀ ਰਚਨਾ ਦੇ ਅੰਗ ਹਨ।

(ੳ) ਸਿਮਰਉ ਜਾਸੁ ਬਿੰਸੁਭਰ ਏਕੈ

ਬਿਸੁੰਭਰ ਦਾ ਮੂਲ ਸੰਸਕ੍ਰਿਤ ਵਿਸ਼ੁੰਭਰ-ਵਿਸ਼ਵ ਦਾ ਭਰਨ ਵਾਲਾ ਹੈ। ਜਾਂ ਕਹੋ ਜਗਤ ਦਾ ਪਾਲਨਹਾਰ-ਵਾਹਿਗੁਰੂ

"ਬਿਸੂੰਭਰ ਜੀਅਨ ਕੋ ਦਾਤਾ" (ਡਾ. ਚਰਨ ਸਿੰਘ, *ਗੁਰੂ ਗ੍ਰੰਥ ਕੋਸ਼*, ਪੰਨਾ, ੮੩੬)

(ਅ) ਬੇਦ ਪੁਰਾਨ ਸਿਮ੍ਰਿਤਿ ਸੁਧਾਖੵਰ

ਇਥੇ ਇਹ ਤਿੰਨੇ ਨਾਮ ਕੇਵਲ ਸੰਕੇਤ ਮਾਤ੍ਰ ਹਨ।

(ੲ) ਚਾਰੇ ਵੇਦ ਹੋਏ ਸਚਿਆਰ॥

(ਸ) ਵੇਦ ਪੁਰਾਣ ਕਥੇ ਸਾਸਤ॥

ਇਥੇ ਕੇਵਲ ਵੰਨਗੀ ਮਾਤ੍ਰ ਇਹ ਦੱਸਣ ਦਾ ਜਤਨ ਕੀਤਾ ਗਿਆ ਹੈ ਕਿ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਾਰਤੀ ਅਧਿਆਤਮ ਚਿੰਤਨ ਦੀ ਵਰਤੋਂ ਸੰਘਣੀ ਮਾਤਰਾ ਵਿਚ ਹੋਈ ਹੈ। ਇਹਨਾਂ ਨਾਮ-ਸੰਕੇਤਾਂ ਦੇ ਪਿਛੇ ਪੂਰਾ ਗਿਆਨ ਦਾ ਭੰਡਾਰ ਹੈ। ਪਰ ਗੁਰੂ ਸਾਹਿਬਾਨ 'ਗਾਗਰ ਵਿਚ ਸਾਗਰ' ਭਰਨ ਦੇ ਆਦੀ ਹਨ। ਉਹ ਕੇਵਲ ਸੰਕੇਤਕ ਸ਼ਬਦਾਂ ਨਾਲ ਅਨੇਕ ਮੁਖ ਸਿਰਜਣਾ ਕਰਦੇ ਹਨ। ਇਹ ਪ੍ਰਵਿਰਤੀ ਕੇਵਲ ਗੁਰੂ ਨਾਨਕ ਸਾਹਿਬ ਵਿਚ ਹੀ ਨਹੀਂ ਸਗੋਂ ਸਾਰੇ ਗੁਰੂ ਸਾਹਿਬਾਨ ਤੇ ਭਗਤ ਜਨਾਂ ਵਿਚ ਵੀ ਮੌਜੂਦ ਹੈ। ਇਹ ਪ੍ਰਵਿਰਤੀ ਬਾਣੀ-ਵਿਧਾਨ ਦਾ ਹੀ ਅੰਗ ਹੈ।

ਪੌਰਾਣਿਕ ਛੁਹਾਂ

ਬਾਣੀ ਸੰਸਾਰ ਵਿਚ ਸਿਰਮੌਰਤਾ ਤਾਂ ਅਕਾਲ ਪੁਰਖ ਦੀ ਹੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬ੍ਰਹਮ ਦੇ ਸਰੂਪ-ਲੱਛਣ, ਉਸਦੇ ਗੁਣ-ਕਰਤੱਵ, ਉਸਦੀ ਅਸੀਮ ਸ਼ਕਤੀ ਤੇ ਉਸਦੀ ਪ੍ਰਾਪਤੀ ਦੇ ਸਾਧਨ ਆਦਿ ਦਾ ਵਰਣਨ ਬਾਣੀ-ਸੰਸਾਰ ਦੇ ਮੁਖ ਵੇਰਵੇ ਹਨ ਪਰ ਮੁਖ ਬਲ 'ਨਾਮ' ਉਪਰ ਹੀ ਹੈ। ਇਸ ਪਾਵਨ ਗ੍ਰੰਥ ਦਾ ਮਹੱਤਵ ਦੂਸਰੇ ਧਰਮ-ਗ੍ਰੰਥਾਂ ਨਾਲੋਂ ਉਚੇਰਾ ਹੈ। ਇਸ ਵਿਚ ਅਨੇਕ ਮਿਥਹਾਸਕ ਸੰਕੇਤ ਜਿਹਨਾਂ ਦਾ ਬ੍ਰਹਮ-ਸਰੂਪ ਨਾਲ ਸੰਬੰਧ ਹੈ, ਉਹ ਵੀ ਸ੍ਰੀ ਗੁਰ ਗ੍ਰੰਥ ਸਾਹਿਬ ਵਿਚ ਵਿਦਮਾਨ ਹਨ ਜੇਹਾ ਕਿ :

(ੳ) *ਸ੍ਰੀਰੰਗ ਬੈਕੁੰਠ ਕੇ ਵਾਸੀ*
*ਮਛ ਕਛ ਕੂਰਮ ਆਗਿਆ ਅਉਤਰਾਸੀ॥*
*ਕੇਸਵ ਚਲਤ ਕੀਏ ਨਿਰਾਲੇ*
*ਕੀਤਾ ਲੋੜਹਿ ਸੋ ਹੋਇਗਾ॥*

(ਮਾਰੂ ਮਹਲਾ, ੫)

(ਅ) *ਬਾਬਾ ਆਦਮ ਕਉ ਕਿਛੁ ਨਦਰਿ ਦਿਖਾਈ॥*
*ਉਨਿ ਭੀ ਭਿਸਤਿ ਘਨੇਰੀ ਪਾਈ॥*

(ਭੈਰਉ ਕਬੀਰ ਜੀ, ਅੰਗ, ੧੧੬੧)

ਇਥੇ ਇਹ ਜਾਨਣਾ ਜ਼ਰੂਰੀ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਵਤਾਰ ਵਿਸ਼ੇਸ਼ ਦੀ ਪੂਜਾ ਉਪਰ ਬਲ ਨਹੀਂ ਦਿੱਤਾ ਗਿਆ ਸਗੋਂ ਗੁਰੂ ਜਨਾਂ ਨੇ ਨਾਮ-ਸਿਮਰਨ ਉਪਰ ਹੀ ਬਲ ਦਿੱਤਾ ਹੈ। ਬਾਣੀਕਾਰ ਬ੍ਰਹਮ ਦੇ ਅਨੇਕ ਸਰੂਪਾਂ ਦਾ ਵਰਨਣ ਕਰਕੇ ਜਨ ਸਾਧਾਰਣ ਨੂੰ ਬ੍ਰਹਮ ਦੀ ਬੇਅੰਤਤਾ ਤੋਂ ਜਾਣੂ ਕਰਵਾਉਣਾ ਚਾਹੁੰਦੇ ਸੀ। ਆਪਣੇ ਮੂਲ ਵਿਚ ਇਹ ਪਾਵਨ ਗ੍ਰੰਥ ਬ੍ਰਹਮ-ਕੇਂਦਰਤ ਹੋਣ ਕਰਕੇ ਅਨੇਕਾਂ ਇਤਿਹਾਸ-ਮਿਥਿਹਾਸ ਦੇ ਵੇਰਵਿਆਂ ਦੇ ਗਿਆਤਾ ਹੋਣ ਦੀ ਛਾਪ ਲਾਉਂਦਾ ਹੈ। ਪੰਚਮ ਪਾਤਸ਼ਾਹ ਜੀ ਨੇ ਫੁਰਮਾਇਆ :

(ੳ) *ਸੁਣਿ ਸਾਖੀ ਮਨ ਜਪਿ ਪਿਆਰ॥*
*ਅਜਾਮਲੁ ਉਧਰਿਆ ਕਹਿ ਏਕ ਬਾਰ॥*
*ਬਾਲਮੀਕੈ ਹੋਆ ਸਾਧ ਸੰਗਿ॥*
*ਧ੍ਰੂ ਕਉ ਮਿਲਿਆ ਹਰਿ ਨਿਸੰਗ॥*
*ਤੇਰਿਆ ਸੰਤਾ ਜਾਚਉ ਚਰਨ ਰੇਨ॥*
*ਲੇ ਮਸਤਕਿ ਲਾਵਉ ਕਰਿ ਕ੍ਰਿਪਾ ਦੇਨ॥ ਰਹਾਉ॥*
*ਗਨਿਕਾ ਉਧਰੀ ਹਰਿ ਕਹੈ ਤੋਤ॥*
*ਗਜਇੰਦ੍ਰ ਧਿਆਇਓ ਹਰਿ ਕੀਓ ਮੋਖ॥*
*ਬਿਪ੍ਰ ਸੁਦਾਮੇ ਦਾਲਦੁ ਭੰਜ॥*
*ਰੇ ਮਨ ਤੂ ਭੀ ਭਜੁ ਗੋਬਿੰਦ॥*
*ਬਧਿਕੁ ਉਧਾਰਿਓ ਖਮਿ ਪ੍ਰਹਾਰ॥*
*ਕੁਬਿਜਾ ਉਧਰੀ ਅੰਗੁਸਟ ਧਾਰ॥*
*ਬਿਦਰੁ ਉਧਾਰਿਓ ਦਾਸਤ ਭਾਇ॥*
*ਰੇ ਮਨ ਤੂ ਭੀ ਹਰਿ ਧਿਆਇ॥*
*ਪ੍ਰਹਿਲਾਦ ਰਖੀ ਹਰਿ ਪੈਜ ਆਪ॥*
*ਬਸਤ੍ਰ ਛੀਨਤ ਦ੍ਰੋਪਤੀ ਰਖੀ ਲਾਜ॥*
*ਜਿਨਿ ਜਿਨਿ ਸੇਵਿਆ ਅੰਤ ਬਾਰ॥*
*ਰੇ ਮਨ ਸੇਵਿ ਤੂ ਪਰਹਿ ਪਾਰ॥*
*ਧੰਨੈ ਸੇਵਿਆ ਬਾਲ ਬੁਧਿ॥*
*ਤ੍ਰਿਲੋਚਨ ਗੁਰ ਮਿਲਿ ਭਈ ਸਿਧਿ॥*
*ਬੇਣੀ ਕਉ ਗੁਰਿ ਕੀਓ ਪ੍ਰਗਾਸੁ॥*
*ਰੇ ਮਨ ਤੂ ਭੀ ਹੋਹਿ ਦਾਸੁ॥*
*ਜੈ ਦੇਵ ਤਿਆਗਿਓ ਅਹੰਮੇਵ॥*

*ਨਾਈ ਉਧਰਿਓ ਸੈਨੁ ਸੇਵ॥*

......................................

......................................

*ਕਬੀਰਿ ਧਿਆਇਓ ਏਕ ਰੰਗ॥*
*ਨਾਮਦੇਵ ਹਰਿ ਜੀਉ ਬਸਹਿ ਸੰਗਿ॥*
*ਰਵਿਦਾਸ ਧਿਆਏ ਪ੍ਰਭ ਅਨੂਪ॥*
*ਗੁਰ ਨਾਨਕ ਦੇਵ ਗੋਵਿੰਦ ਰੂਪ॥*

(ਬਸੰਤ ਮਹਲਾ ੫, ਅੰਗ, ੧੧੯੨)

(ਅ) *ਸਹੰਸਰ ਦਾਨ ਦੇ ਇੰਦ੍ਰ ਰੋਆਇਆ॥*
*ਪਰਸਰਾਮੁ ਰੋਵੈ ਘਰਿ ਆਇਆ॥*
*ਅਜੈ ਸੁ ਰੋਵੈ ਭੀਖਿਆ ਖਾਇ॥*
*ਐਸੀ ਦਰਗਹ ਮਿਲੈ ਸਜਾਇ॥*
*ਰੋਵੈ ਰਾਮੁ ਨਿਕਾਲਾ ਭਇਆ॥*
*ਸੀਤਾ ਲਛਮਣੁ ਵਿਛੁੜਿ ਗਇਆ॥*
*ਰੋਵੈ ਦਹਸਿਰੁ ਲੰਕ ਗਵਾਇ॥*
*ਜਿਨਿ ਸੀਤਾ ਆਦੀ ਡਉਰੂ ਵਾਇ॥*
*ਰੋਵਹਿ ਪਾਂਡਵ ਭਏ ਮਜੂਰ॥*
*ਜਿਨ ਕੈ ਸੁਆਮੀ ਰਹਤ ਹਦੂਰਿ॥*
*ਰੋਵੈ ਜਨਮੇਜਾ ਖੁਇ ਗਇਆ॥*
*ਏਕੀ ਕਾਰਣਿ ਪਾਪੀ ਭਇਆ॥*
*ਰੋਵਹਿ ਸੇਖ ਮਸਾਇਕ ਪੀਰ॥*
*ਅੰਤਿ ਕਾਲਿ ਮਤੁ ਲਾਗੈ ਭੀੜ॥*
*ਰੋਵਹਿ ਰਾਜੇ ਕੰਨ ਪੜਾਇ॥*
*ਘਰਿ ਘਰਿ ਮਾਗਹਿ ਭੀਖਿਆ ਜਾਇ॥*

(ਰਾਮਕਲੀ ਕੀ ਵਾਰ ਸਲੋਕ ਮਹਲਾ ੧, ਅੰਗ, ੯੫੩)

ਇਹ ਗੱਲ ਸਮਝਣ ਜੋਗ ਹੈ ਕਿ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਸੰਕੇਤ ਕਿਧਰੇ ਵੀ ਨਹੀਂ ਕੀਤਾ ਗਿਆ ਕਿ ਇਹ ਬਾਣੀ-ਵਿਸ਼ੇਸ਼, ਰਾਗ-ਵਿਸ਼ੇਸ਼, ਮਹਲਾ-ਵਿਸ਼ੇਸ਼, ਇਸ ਸਿਧਾਂਤ-ਵਿਸ਼ੇਸ਼ ਦਾ ਨਿਰੂਪਣ ਕਰੇਗਾ। ਪਾਠੀ ਜਨ ਪਾਠ ਕਰਨ ਉਪਰੰਤ ਹੀ ਇਸ ਸਿੱਟੇ ਉਤੇ ਪੁੱਜਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਵਿਸ਼ਾ, ਬ੍ਰਹਮ, ਗੁਰੂ ਅਤੇ ਨਾਮ ਦੀ ਮਹਿਮਾ, ਅਕਾਲ ਪੁਰਖ ਦੀ ਪ੍ਰਾਪਤੀ ਦੀ ਲੋਚਾ, ਉਸਦੀ ਪ੍ਰਾਪਤੀ ਦੇ ਸਾਧਨ ਅਥਵਾ ਜਗਤ ਰਚਨਾ ਦਾ ਬਹੁ ਪਾਸਾਰ ਨਾਲ ਸੰਬੰਧਿਤ ਹੈ। ਇਹਨਾਂ ਸਭਨਾਂ ਦੀ ਸੂਝ-ਬੂਝ ਪ੍ਰਾਪਤ ਕਰਨ ਦਾ ਰਾਜ਼ ਕੇਵਲ ਨਾਮ ਹੀ ਹੈ। ਇਹੀ ਕਾਰਣ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰ ਭਾਵੇਂ ਰਾਜਾ ਸ਼੍ਰੇਣੀ ਦੇ ਅਤਿਆਚਾਰ ਦੀ ਗੱਲ ਕਰ ਰਹੇ ਹੋਣ, ਭਾਵੇਂ ਬਾਹਰੀ ਕਰਮ-ਅਡੰਬਰ ਦਾ ਨਿਖੇਧ

ਕਰ ਰਹੇ ਹੋਣ ਜਾਂ ਸਦ ਗੁਣਾਂ ਦਾ ਮੰਡਨ ਕਰ ਰਹੇ ਹੋਣ, ਜਾਂ ਮਨੁੱਖੀ ਮਨੋਵਿਕਾਰਾਂ ਦਾ ਬਖਾਨ ਕਰ ਰਹੇ ਹੋਣ ਉਹਨਾਂ ਦਾ ਬਲ ਹਮੇਸ਼ਾ ਨਾਮ ਉਪਰ ਹੀ ਹੁੰਦਾ ਹੈ। ਵਿਸ਼ੇ ਨੂੰ ਬਾਰੰਬਾਰ ਦ੍ਰਿੜ ਕਰਾਉਣ ਹਿਤ ਹੀ ਪੌਰਾਣਿਕ ਹਵਾਲਿਆਂ ਦੇ ਸੰਕੇਤ ਦੇਂਦੇ ਹਨ। ਪੌਰਾਣਿਕ ਹਵਾਲਿਆਂ ਦੇ ਸੰਕੇਤ ਦੇਣਾ ਤੇ ਉਹਨਾਂ ਦੀ ਵਿਸਥਾਰ-ਵਿਆਖਿਆ ਨਾ ਕਰਨਾ ਹੀ ਬਾਣੀਕਾਰਾਂ ਦੀ ਸ਼ੈਲੀ ਦਾ ਪ੍ਰਮੁੱਖ ਗੁਣ-ਲੱਛਣ ਹੈ। ਉਹ ਬ੍ਰਿਤਾਂਤ ਸਿਰਜਣਾ ਨਹੀਂ ਕਰਦੇ ਕੇਵਲ ਤੇ ਕੇਵਲ ਉਹਨਾਂ ਦੇ ਵਰਣਨਾਤਮਕ ਸੰਕੇਤ ਹੀ ਦੇਂਦੇ ਹਨ। ਕਮਾਲ ਤਾਂ ਇਹ ਹੈ ਕਿ ਉਹ ਆਪਣੇ ਪ੍ਰਯੋਜਨ ਪ੍ਰਤੀ ਸੁਚੇਤ ਹਨ। ਪ੍ਰਯੋਜਨ ਦੀ ਵਫ਼ਾ ਪਾਲਣੀ ਉਹਨਾਂ ਦਾ ਉਦੇਸ਼ ਹੈ, ਇਧਰ-ਉਧਰ ਹਵਾਲਿਆਂ ਦਾ ਫੈਲਾਉ ਜਾਂ ਵਿਖਾਲਾ ਪਾਉਣਾ ਉਹਨਾਂ ਦਾ ਉਦੇਸ਼ ਨਹੀਂ। ਇਸੇ ਕਰਕੇ ਬਹੁਤ ਸੰਕੋਚਵੇਂ ਲਹਿਜੇ ਵਿਚ ਨਿਹਾਇਤ ਗੰਭੀਰ ਗੱਲ ਕਹਿ ਦੇਣਾ ਬਾਣੀ-ਬੁਣਤਰ ਦਾ ਵਿਧਾਨ ਹੈ। ਇਸ ਤੋਂ ਇਹ ਤੱਥ ਚੰਗੀ ਤਰ੍ਹਾਂ ਸਪਸ਼ਟ ਹੋ ਜਾਂਦਾ ਹੈ ਕਿ ਉਹ ਧਰਮ-ਖੇਤਰ ਵਿਚ ਤੇ ਅਧਿਆਤਮ-ਖੇਤਰ ਵਿਚ ਬੀਤੇ ਸਮੇਂ ਦੇ ਨਾਇਕ, ਸਾਧਕ, ਰਿਸ਼ੀ ਮੁਨੀ, ਪੀਰ ਪੈਗੰਬਰ ਕਿਹੋ ਜੇਹੀਆਂ ਪਰਸਥਿਤੀਆਂ ਦੇ ਸ਼ਿਕਾਰ ਹੋਏ। ਉਹਨਾਂ ਦੇ ਜੀਵਨ-ਵੇਰਵੇ ਅੱਜ ਦੇ ਪਾਠੀ ਜਨਾਂ ਲਈ ਪ੍ਰੇਰਣਾ ਦਾਇਕ ਹੋ ਸਕਦੇ ਹਨ। ਉਹ ਉਹਨਾਂ ਤੋਂ ਸਿਖਿਆ ਗ੍ਰਹਿਣ ਕਰ ਸਕਦੇ ਹਨ। ਕਾਲ ਤਾਂ ਆਪਣੀ ਚਾਲ ਤੁਰਦਾ ਰਹਿੰਦਾ ਹੈ ਇਹ ਮੂੰਹੋਂ ਨਹੀਂ ਬੋਲਦਾ, ਬਸ ਵਾਪਰ ਜਾਂਦਾ ਹੈ ਉਸਦੀ ਜਾਣਕਾਰੀ ਅਜੋਕੇ ਜਗਿਆਸੂਆਂ ਨੂੰ ਬਾਣੀ-ਪਾਠ ਰਾਹੀਂ ਪ੍ਰਾਪਤ ਹੁੰਦੀ ਰਹਿੰਦੀ ਹੈ। ਇਹੋ ਤਾਂ ਸਭਿਆਚਾਰਕ ਸੰਦੇਸ਼ ਵੀ ਹੈ ਜੋ ਸਹਿਜੇ ਹੀ ਅਤਿ ਗਹਿਰੇ ਜਨ ਮਾਨਸੀ ਧਰਤੀ ਤੇ ਉਕਰਿਆ ਜਾਂਦਾ ਹੈ। ਸਮਝਣ ਦੇ ਸੌਖ ਲਈ ਬਾਰੰਬਾਰ ਭਾਵ-ਵਿਚਾਰ ਦੇ ਦੁਹਰਾਉ ਨੂੰ ਅਭਿਆਸ ਕਹਿੰਦੇ ਹਨ। ਬਾਣੀਕਾਰਾਂ ਨੇ ਨਾਮ-ਸਿਮਰਨ ਦੀ ਪ੍ਰਾਪਤੀ ਦਾ ਬਾਰੰਬਾਰ ਦੁਹਰਾਉ ਕੀਤਾ ਹੈ। ਜਰਮਨ ਵਿਦਵਾਨ ਟਰੰਪ ਨੇ ਤਾਂ ਸ੍ਰੀ ਆਦਿ ਗ੍ਰੰਥ ਦਾ ਅਨੁਵਾਦ ਅਧ ਵਿਚਕਾਰ ਇਸ ਕਰਕੇ ਛੱਡ ਦਿੱਤਾ ਸੀ ਕਿ ਇਸ ਵਿਚ ਦੁਹਰਾਉ ਬਹੁਤ ਹੈ। ਪਰ ਧਾਰਮਿਕ ਦ੍ਰਿਸ਼ਟੀ ਤੋਂ ਵਿਸ਼ੇ ਦਾ ਦੁਹਰਾਉ ਵਿਸ਼ੇ ਨੂੰ ਜ਼ਿਹਨ ਨਸ਼ੀਨ ਕਰ ਦੇਂਦਾ ਹੈ। ਗੁਰੂ ਨਾਨਕ ਚਿੰਤਨ ਦਾ ਹੀ ਆਉਣ ਵਾਲੇ ਗੁਰੂ ਸਾਹਿਬਾਨ ਨੇ ਆਪਣੇ ਸਿਰਜਨ-ਕਰਮ ਵਿਚ ਦੁਹਰਾਉ ਕੀਤਾ ਹੈ।

ਇਥੇ ਇਹ ਧਿਆਨ ਰਹੇ, ਸ੍ਰੀ ਆਦਿ ਗ੍ਰੰਥ ਵਿਚ ਦੁਹਰਾਉ ਤਾਂ ਜ਼ਰੂਰ ਹੈ ਪਰ ਹਰ ਬਾਣੀਕਾਰ ਦੀ ਸ਼ੈਲੀ ਆਪਣੇ ਆਪ ਵਿਚ ਅਦੁੱਤੀ ਅਤੇ ਅਨੋਖੀ ਹੈ। ਬਾਣੀਕਾਰਾਂ ਦੀ ਸ਼ੈਲੀ ਇਸ ਪਖੋਂ ਸਰਬ ਸੰਪੂਰਣ ਹੈ। ਬਾਣੀਕਾਰਾਂ ਦੀ ਰਾਗ-ਚੋਣ, ਤੁਕ-ਪ੍ਰਬੰਧ, ਘਰ ਪ੍ਰਬੰਧ, ਅੰਕ-ਪ੍ਰਬੰਧ, ਛੰਦ-ਪ੍ਰਬੰਧ ਇਸ ਤੱਥ ਦੀ ਪ੍ਰੋੜਤਾ ਕਰਦੇ ਹਨ ਪਰ ਹੈਰਤ ਤਾਂ ਉਦੋਂ ਹੁੰਦੀ ਹੈ ਜਦੋਂ ਇਕੋ ਹੀ ਭਾਵ ਦੀ ਪੇਸ਼ਕਾਰੀ ਗੁਰੂ ਜਨ ਆਪੋ ਆਪਣੇ ਅਨੂਠੇ ਅੰਦਾਜ਼ ਵਿਚ ਕਰਦੇ ਹਨ ਤੇ ਅਕੇਵਾਂ ਪੈਦਾ ਹੋਣ ਦੀ ਬਜਾਇ ਸਰਸਤਾ ਬਣੀ ਰਹਿੰਦੀ ਹੈ।

(ੳ) *ਜੈਸੀ ਮੈ ਆਵੈ ਖਸਮ ਕੀ ਬਾਣੀ*
*ਤੈਸੜਾ ਕਰੀ ਗਿਆਨ ਵੇ ਲਾਲੋ॥* (ਗੁਰੂ ਨਾਨਕ ਦੇਵ)

(ਅ) *ਹਉ ਆਪਹੁ ਬੋਲ ਨ ਜਾਣਦਾ*
*ਮੈ ਕਹਿਆ ਸਭ ਹੁਕਮਾਉ ਜੀਉ॥* (ਗੁਰੂ ਨਾਨਕ ਦੇਵ)

(ੲ) *ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ*
*ਹਰਿ ਕਰਤਾ ਆਪਿ ਮੁਹਹੁ ਕਢਾਇ॥* (ਗੁਰੂ ਰਾਮ ਦਾਸ)

(ਸ) *ਧੁਰ ਕੀ ਬਾਣੀ ਆਈ॥*
*ਤਿਨਿ ਸਗਲੀ ਚਿੰਤ ਮਿਟਾਈ॥* (ਗੁਰੂ ਅਰਜਨ ਦੇਵ)

ਜ਼ਾਹਿਰ ਹੈ, ਉਪਰ ਅੰਕਿਤ ਬਾਣੀ ਬੰਦ ਇਕੋ ਭਾਵ ਦੀ ਪੇਸ਼ਕਾਰੀ ਅਪੂਰਬ ਢੰਗ ਨਾਲ ਕਰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਰੰਬਾਰ ਦੁਹਾਰਾਉ ਹੋਣ ਦੇ ਬਾਵਜੂਦ ਵੀ ਜੇ ਦਿਲਚਸਪੀ ਬਣੀ ਰਹਿੰਦੀ ਹੈ, ਤਾਂ ਇਸਦਾ ਕਾਰਣ ਬਾਣੀਕਾਰਾਂ ਦਾ ਵਿਲੱਖਣ ਅੰਦਾਜ਼ ਹੀ ਹੈ। ਇਸ ਤੋਂ ਪਹਿਲਾਂ ਦੋ ਬਾਣੀ ਪਦ ਅੰਕਿਤ ਕੀਤੇ ਗਏ ਹਨ। ਦੋਹਾਂ ਦਾ ਸੰਬੰਧ ਪੌਰਾਣਿਕ ਹਵਾਲਿਆਂ ਨਾਲ ਹੈ। ਇਕ ਦਾ ਉਚਾਰਣ ਗੁਰੂ ਨਾਨਕ ਸਾਹਿਬ ਨੇ ਕੀਤਾ ਹੈ। ਦੂਸਰੇ ਦਾ ਗੁਰੂ ਅਰਜਨ ਦੇਵ ਜੀ ਨੇ। ਇਹ ਤਾਂ ਸਪਸ਼ਟ ਹੀ ਹੈ ਦੋਹਾਂ ਬਾਣੀਕਾਰਾਂ ਦਾ ਪ੍ਰਯੋਜਨ ਇਕ ਹੀ ਹੈ। ਇਹ ਪ੍ਰਯੋਜਨ ਬਹੁਤ ਸਰਲ ਸਹਿਜ ਢੰਗ ਨਾਲ ਨਿਰੂਪਤ ਹੋਇਆ ਹੈ। ਪ੍ਰਭੂ ਨੂੰ ਅਰਾਧਣ ਉਪਰੰਤ ਅਨੇਕ ਸੁਖਾਂ ਦੀ ਪ੍ਰਾਪਤੀ ਦਾ ਪ੍ਰਲੋਭਨ ਉਸਤੋਂ ਕਿਤੇ ਵਧੀਕ ਵਿਆਪਕ ਹੈ। ਸਿਧਾਂਤ ਅਤੇ ਫ਼ਲ-ਪ੍ਰਾਪਤੀ ਦਾ ਲੋਭ ਸਾਰੇ ਬਾਣੀਕਾਰਾਂ ਦੀ ਸਿਰਜਣਾ ਵਿਚ ਵਿਆਪਕ ਹੈ। ਇਹ ਤਾਂ ਸਪਸ਼ਟ ਹੀ ਹੈ, ਕਿਸੇ ਉਦੇਸ਼ ਨੂੰ ਪ੍ਰਗਟ ਕਰਨਾ ਜਾਂ ਉਪਦੇਸ਼ਾਂ ਦੀ ਵਿਆਖਿਆ ਕਰਨਾ ਨਿਰਸੰਦੇਹ ਅਰਥ ਹੀ ਸ਼ਬਦ ਦੀ ਉਤਕ੍ਰਿਸ਼ਟਤਾ ਨੂੰ ਨਿਰਧਾਰਤ ਕਰਦੇ ਹਨ। ਬਾਣੀਕਾਰ ਬਾਣੀ ਵਿਚ ਡੂੰਘਿਆਈ ਲਿਆਉਣ ਲਈ ਅਜੇਹੇ ਸ਼ਬਦਾਂ ਦੀ ਵਰਤੋਂ ਕਰਦੇ ਹਨ ਜੋ ਇਕ ਤੋਂ ਵਧੀਕ ਅਰਥ ਰੱਖਦਾ ਹੋਵੇ। ਅਜੇਹਾ ਕਰਨ ਨਾਲ ਸ੍ਰਿਜਨ-ਕਰਮ ਵਿਚ ਗਹਿਰਾਈ ਆਉਂਦੀ ਹੈ। ਕਾਵਿ ਅਚਾਰੀਆਂ ਨੇ ਇਸੇ ਨੂੰ ਸ਼ਬਦ ਸ਼ਕਤੀ ਦਾ ਨਾਮ ਦਿੱਤਾ ਹੈ। ਇਸ ਪਖੋਂ ਬਾਣੀ-ਸੰਸਾਰ ਖਾਸਾ ਅਮੀਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਨੇਕਾਂ ਟੀਕੇ ਪ੍ਰਾਪਤ ਹਨ। ਟੀਕਾਕਾਰਾਂ ਨੇ ਅਰਥ ਕਰਨ ਲੱਗਿਆਂ, ਸ਼ਬਦਾਂ ਦੀਆਂ ਕਈ ਪਰਤਾਂ ਦਾ ਉਲੇਖ ਕੀਤਾ ਹੈ। ਇਸੇ ਤਰ੍ਹਾਂ ਅਰਥ ਦੀ ਅਨੇਕਤਾ ਦਾ ਪੁਸ਼ਟ ਪਰਿਮਾਣ ਭਾਈ ਸੰਤੋਖ ਸਿੰਘ ਦਾ ਗਰਬ-ਗੰਜਨੀ ਟੀਕਾ ਹੈ। ਬਾਣੀਕਾਰ ਬਹੁਤ ਵੇਰਾਂ ਰਚਨਾਂ ਵਿਚ ਗਹਿਰਾਈ ਭਰਨ ਲਈ ਪੁਸ਼ਟੀ ਜਨਕ ਪਰਿਮਾਣ ਦੇਂਦੇ ਸਨ। ਇਸ ਨਾਲ ਜੇ ਕਹੇ ਜਾ ਰਹੇ ਕਥਨ ਵਿਚ ਡੂੰਘਾਈ ਆਉਂਦੀ ਹੈ ਤਾਂ ਸ੍ਰੋਤੇ ਨੂੰ ਵੀ ਇਕ ਨਵੇਂ ਤੱਥ ਦਾ ਗਿਆਨ ਹੁੰਦਾ ਹੈ। ਇਸੇ ਨੂੰ ਅੰਗ੍ਰੇਜ਼ੀ ਵਿਚ ਪੁਰਾ ਕਥਾ (Anecdotes) ਕਿਹਾ ਜਾਂਦਾ ਹੈ। ਅਜੇਹੇ ਪ੍ਰਮਾਣਾਂ ਨਾਲ ਗੁਰੂ ਜਨ ਉਸ ਸੱਚ ਨਾਲ ਸਹੀ ਰਸਾਈ ਕਰਵਾ ਲੈਂਦੇ ਸਨ ਜੋ ਉਸ ਪ੍ਰਮਾਣ ਵਿਚ ਨਿਹਤ ਹੁੰਦਾ ਹੈ। ਕੁਲ ਮਿਲਾਕੇ, ਪੌਰਾਣਿਕ ਹਵਾਲਿਆਂ ਦਾ ਅਰਥ ਬਾਣੀ ਵਿਚ ਡੂੰਘਾਈ ਭਰਨ ਲਈ ਤੇ ਅੰਤ੍ਰੀਵ ਸਚ ਦੀ ਤਸਦੀਕ ਕਰਾਉਣ ਵਿਚ ਸਹਾਈ ਹੁੰਦਾ ਹੈ। ਇਥੇ ਇਹ ਵੀ ਧਿਆਨ ਜੋਗ ਹੈ, ਕਿ ਇਹ ਵੱਡੀ ਗੱਲ ਨੂੰ ਸੰਕੇਤ ਮਾਤਰ ਪੇਸ਼ ਕਰਦਾ ਹੈ ਸ੍ਰੀ ਆਦਿ ਗ੍ਰੰਥ ਦੀ ਬੁਣਤੀ ਵਿਚ ਮਿਥਹਾਸਕ ਸੰਕੇਤ (Allusions) ਇਸ ਤੱਥ ਦੀ ਪੁਸ਼ਟੀ ਕਰਦੇ ਹਨ।

ਬਾਣੀ ਦਾ ਸੰਗਠਨ ਕਥਾਤਮਕ (Fictional) ਨਹੀਂ। ਇਥੇ ਇਕ ਹੋਰ ਉਦਾਹਰਣ ਰਾਹੀਂ ਇਸ ਤੱਥ ਨੂੰ ਪਰਖਿਆ ਜਾ ਸਕਦਾ ਹੈ :

*ਨਉ ਸਤ ਚਉਦਹ ਤੀਨਿ ਚਾਰਿ ਕਰਿ ਮਹਲਤਿ ਚਾਰਿ ਬਹਾਲੀ॥*
*ਚਾਰੇ ਦੀਵੇ ਚਹੁ ਹਥਿ ਦੀਏ ਏਕਾ ਏਕਾ ਵਾਰੀ॥*

(ਅੰਗ, ੧੧੯੦)

ਗਿਆਨੀ ਬਦਨ ਸਿੰਘ ਨੇ ਟੀਕਾ ਫ਼ਰੀਦਕੋਟ ਵਿਚ ਇਸ ਦਾ ਅਰਥ ਇਸ ਪ੍ਰਕਾਰ ਕੀਤਾ ਹੈ :

ਨਉ – ਧਰਤੀ ਦੀ ਪੁਰਾਣੀ ਭੂਗੋਲਿਕ ਵੰਡ ਅਥਵਾ ਨੌ ਖੰਡ, ਸਤ ਦੀਪ, ਚੌਦਾਂ ਲੋਕ, ਤਿੰਨ ਮਾਇਆ ਦੇ ਗੁਣ ਤੇ ਚਾਰ ਜੁਗਾਂ ਨੂੰ ਸ੍ਰਿਸ਼ਟੀ (ਮਹਿਲਤਿ) ਦੀਆਂ ਚਾਰੇ ਦਿਸ਼ਾਵਾਂ ਵਿਚ ਸਥਾਪਿਤ ਕਰਕੇ ਬ੍ਰਹਮ ਨੇ ਬ੍ਰਹਿਮੰਡ ਸਿਰਜਨਾ ਕੀਤੀ ਹੈ। ਗਿਆਨ ਰੂਪੀ ਚਾਰ ਦੀਵੇ – ਚਾਰ ਵੇਦ, ਚਹੁੰ ਜੁਗਾਂ ਦੇ ਅਵਤਾਰ ਨੂੰ ਦਿੱਤੇ ਹਨ :

- ਸਤਿਜੁਗ ਦਾ ਹੰਸ ਅਵਤਾਰ ਸੀ ਜਿਸ ਪਾਸ ਗਿਆਨ ਦਾ ਦੀਵਾ ਸ਼ਾਮਵੇਦ ਸੀ।
- ਤ੍ਰੇਤਾ ਜੁਗ ਦਾ ਅਵਤਾਰ ਭਗਵਾਨ ਰਾਮ ਸੀ ਉਸ ਪਾਸ ਗਿਆਨ ਦਾ ਦੀਵਾ ਰਿਗ ਵੇਦ ਸੀ।
- ਦੁਆਪਰ ਜੁਗ ਦਾ ਅਵਤਾਰ ਕ੍ਰਿਸ਼ਨ ਸੀ ਤੇ ਉਸ ਪਾਸ ਗਿਆਨ ਦਾ ਦੀਵਾ ਯਜੁਰਵੇਦ ਸੀ।
- ਕਲਜੁਗ ਦਾ ਕਲਕੀ ਅਵਤਾਰ ਹੈ, ਉਸ ਪਾਸ, ਅਥਰਵਵੇਦ ਹੀ ਗਿਆਨ ਦਾ ਸੋਮਾ ਹੋਵੇਗਾ।

ਸੰਖੇਪ ਵਿਚ, ਗੁਰੂ ਨਾਨਕ ਸਾਹਿਬ ਨੇ ਆਪਣੀ ਬਾਣੀ ਵਿਚ ਇਸ ਤੱਥ ਦੀ ਸਾਖ ਭਰੀ ਕਿ ਇਕ ਜੁਗ ਵਿਚ ਇਕ ਵੇਦ ਦੀ ਪ੍ਰਧਾਨਤਾ ਸਹਿਤ ਪ੍ਰੇਤਕ ਜੁਗ ਦੀ ਪ੍ਰਤੀਨਿਧਤਾ ਕਰਨ ਲਈ ਬ੍ਰਹਮ ਨੇ ਆਦੇਸ਼ ਦਿੱਤਾ ਹੈ। ਚਾਰ ਜੁਗਾਂ ਨੂੰ ਲੈਕੇ ਜਗਤ ਦੀ ਰਾਹਨੁਮਾਈ ਕਰਨ ਦਾ ਸੰਕੇਤ ਪਹਿਲੇ ਗੁਰੂ ਦੀ ਬਾਣੀ ਆਸਾ ਦੀ ਵਾਰ ਤੋਂ ਵੀ ਮਿਲ ਜਾਂਦਾ ਹੈ। ਇਹ ਵੇਰਵਾ ਦੂਸਰੀ ਵਾਰ ਗੁਰੂ ਨਾਨਕ ਸਾਹਿਬ ਨੇ ਦਰਜ ਕੀਤਾ ਹੈ।

*ਸਾਮ ਕਹੈ ਸੇਤੰਬਰ ਸੁਆਮੀ*
*ਸਚ ਮਹਿ ਆਛੈ ਸਾਚ ਰਹੇ॥*
*ਸਭ ਕੋ ਸਚ ਸਮਾਵੈ ਰਿਗ ਕਹਿਆ ਰਹਿਆ ਭਰਪੂਰ॥*
*ਰਾਮ ਨਾਮ ਦੇਵਾ ਮਹਿ ਸੂਰ॥*
*ਨਾਇ ਲਇਐ ਪਰਾਛਤ ਜਾਹਿ ਤਉ ਨਾਨਕ ਮੋਖੰਤਰ ਪਾਹਿ॥*
*ਜੁਜ ਮਹਿ ਜੋਰਿ ਛਲੀ ਚੰਦ੍ਰਾਵਲ*
*ਕਾਨ ਕ੍ਰਿਸਨ ਜਾਦਮ ਭਇਆ॥*
*ਪਾਰਜਾਤ ਗੋਪੀ ਲੈ ਆਇਆ*
*ਬਿੰਦ੍ਰਾਬਨ ਮਹਿ ਰੰਗ ਕੀਆ॥*
*ਕਲਿ ਮਹਿ ਬੇਦ ਅਥਰਬਣ ਹੂਆ॥*
*ਨਾਉ ਖੁਦਾਈ ਅਲਹੁ ਭਇਆ॥*

*ਚਾਰੇ ਵੇਦ ਹੋਏ ਸਚਿਆਰ।।*
*ਪੜਹਿ ਗੁਣਹਿ ਤਿਨ ਚਾਰ ਵੀਚਾਰ।।*
*ਭਾਉ ਭਗਤਿ ਕਰ ਨੀਚ ਸਦਾਏ।।*
*ਤਉ ਨਾਨਕ ਮੋਖੰਤਰ ਪਾਇ।।*

(ਅੰਗ, ੪੭੦)

ਇਸ ਉਦਾਹਰਣ ਤੋਂ ਇਹ ਸਾਫ਼ ਹੈ ਕਿ ਬਾਣੀਕਾਰ ਮਿਥਹਾਸਕ ਸੰਕੇਤਾਂ ਦਾ ਵਰਣਨ ਆਪਣੀ ਗੱਲ ਨੂੰ ਹੋਰ ਪੁਸ਼ਟ ਕਰਨ ਲਈ ਵੀ ਕਰਦੇ ਹਨ ਤੇ ਨਾਲ ਹੀ ਗੁਰਬਾਣੀ ਵਿਚ ਡੂੰਘਾਈ ਭਰਨ ਲਈ ਵੀ। ਸ੍ਰੀ ਗੁਰੂ ਗ੍ਰੰਥ ਸਾਹਿਬ ਇਸ ਪੱਖੋਂ ਭਰਪੂਰ ਹੈ। ਗੁਰੂ ਸਾਹਿਬਾਨ ਤੋਂ ਇਲਾਵਾ ਸੰਤਾਂ ਭਗਤਾਂ ਦੀ ਬਾਣੀ ਵਿਚ ਵੀ ਅਜੇਹੇ ਪੁਰਾ ਕਥਾ (Anecdotes) ਮੌਜੂਦ ਹਨ:

(ੳ) *ਨ੍ਰਿਪ ਕੰਨਿਆ ਕੇ ਕਾਰਣੈ ਇਕ ਭਇਆ ਭੇਖ ਧਾਰੀ।।*
*ਕਾਮਾਰਥੀ ਸੁਆਰਥੀ ਵਾਕੀ ਪੈਜ ਸਵਾਰੀ।।*

(ਅੰਗ, ੮੫੮)

(ਅ) *ਪਾਂਡੇ ਤੁਮਰਾ ਰਾਮਚੰਦੁ ਸੋ ਭੀ ਆਵਤੁ ਦੇਖਿਆ ਥਾ।।*
*ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ।।*

(ਅੰਗ, ੮੭੫)

(ੲ) *ਪਾੜ ਪੜੋਸਣਿ ਪੂਛਿ ਲੇ ਨਾਮਾ ਕਾ ਪਹਿ ਛਾਨਿ ਛਵਾਈ ਹੋ।।*
*ਤੋ ਪਹਿ ਦੁਗਨੀ ਮਜੂਰੀ ਦੈਹਉ ਮੋ ਕਉ ਬੇਢੀ ਦੇਹੁ ਬਤਾਈ ਹੋ।।*

(ਅੰਗ, ੬੫੭)

ਸੰਖੇਪ ਵਿਚ, ਕਿਹਾ ਜਾ ਸਕਦਾ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ-ਬੁਣਤੀ ਵਿਚ ਅਖੰਡ ਭਾਰਤੀ ਅਧਿਆਤਮ ਗਿਆਨ ਦੇ ਸੰਕੇਤ ਸੰਘਣੀ ਮਾਤਰਾ ਵਿਚ ਵਿਦਮਾਨ ਹਨ। ਇਸਦਾ ਇਕ ਅਰਥ ਇਹ ਵੀ ਹੋ ਸਕਦਾ ਹੈ, ਗੁਰੂ ਸਾਹਿਬਾਨ ਤੇ ਸੰਤ ਭਗਤ ਅਥਵਾ ਸਾਰੇ ਬਾਣੀਕਾਰ ਭਾਰਤੀ ਅਧਿਆਤਮਕ ਗਿਆਨ ਦੇ ਪ੍ਰਸ਼ੰਸਕ ਵੀ ਸਨ। ਉਹਨਾਂ ਬਾਣੀ-ਸਿਰਜਣਾ ਰਾਹੀਂ ਇਹ ਸਾਬਤ ਕਰ ਦਿੱਤਾ ਕਿ ਉਹ ਸਰਬ ਸਾਂਝੇ ਗਿਆਨ ਦੇ ਗਿਆਤਾ ਹੀ ਨਹੀਂ ਪ੍ਰਚੰਡ ਵਿਆਖਿਆਕਾਰ ਵੀ ਹਨ। ਆਪਣੀ ਵਿਰਾਸਤ ਦੇ ਗਹਿਰੇ ਗਿਆਨ ਨਾਲ ਉਹ ਬਵਾਸਤਾ ਵੀ ਹਨ ਤੇ ਭਰੋਸੇ ਜੋਗ ਜਾਣਕਾਰੀ ਵੀ ਰੱਖਦੇ ਹਨ। ਇਸ ਜੁਗਤ ਰਾਹੀਂ ਇਕ ਪਾਸੇ, ਉਹ ਬੀਤੇ ਕਾਲ ਦੇ ਵੇਰਵੇ ਪ੍ਰਸਤੁਤ ਕਰਦੇ ਹਨ। ਦੂਜੇ ਪਾਸੇ, ਗਹਿਰ ਗਿਆਨੀ ਹੋਣ ਦਾ ਪ੍ਰਭਾਵ ਸਿਰਜਦੇ ਹਨ। ਤੀਜੇ ਪਾਸੇ, ਸਰਲ ਸਹਿਜਤਾ ਤੇ ਗੰਭੀਰ ਚਿੰਤਨ ਦੀ ਇਕਸੁਰਤਾ ਨੂੰ ਰੂਪਮਾਨ ਕਰਨ ਦਾ ਚਮਤਕਾਰ ਕਰਦੇ ਹਨ। ਅੰਤ ਵਿਚ ਇਹ ਕਹਿਣਾ ਸਹੀ ਹੈ ਕਿ, ਗੁਰੂ ਨਾਨਕ ਦੇਵ ਜੀ ਇਤਿਹਾਸਕ ਮਨੁੱਖ ਤਾਂ ਸਨ ਹੀ ਪਰ ਉਹ ਪੁਰਾਣ-ਪੁਰਸ਼ ਵੀ ਸਨ। ਪੁਰਾਣ ਪੁਰਸ਼ ਦੀ ਜੜ੍ਹ ਇਤਿਹਾਸਕ ਸਮੇਂ ਸਥਾਨ ਵਿਚ ਹੁੰਦੀ ਹੈ ਪਰ ਉਸ ਦੀ ਪ੍ਰਿਤਪਾਲਣਾ ਜਨ ਮਾਨਸ ਵਿਚ ਹੁੰਦੀ ਹੈ। ਗੁਰੂ ਨਾਨਕ ਦੇਵ ਜੀ ਗੁਰਮਤਿ ਸਕੂਲ ਦੇ ਸਰਬ ਪ੍ਰਥਮ ਬਾਣੀਕਾਰ ਹਨ। ਉਹਨਾਂ ਦੀ ਬਾਣੀ-ਰਚਨਾ ਹੀ ਆਉਣ ਵਾਲੇ ਗੁਰੂ ਸਾਹਿਬਾਨ ਲਈ ਮਾਡਲ ਸੀ। ਉਹਨਾਂ ਜੋ ਵੀ ਅਸੂਲ, ਸਿਧਾਂਤ ਗੁਰਬਾਣੀ ਦੀ ਸੰਰਚਨਾ ਲਈ ਬਣਾਏ ਉਹੋ ਹੀ ਗੁਰਮਤਿ ਵਿਚ ਪ੍ਰਵਾਨਿਤ

ਰਹੇ। ਕਮਾਲ ਅਚਰਜ ਹੈ, ਭਾਵੇਂ ਗੁਰੂ ਬਾਬੇ ਨੇ ਬਾਣੀ-ਵਿਧਾਨ ਲਈ ਕੋਈ ਲਿਖਤੀ ਆਦੇਸ਼ ਨਹੀਂ ਦਿੱਤਾ ਪਰ ਬਾਣੀਕਾਰਾਂ ਦੀ ਚੇਤਨਾ ਵਿਚ ਉਹੋ ਘਰ ਕਰ ਗਏ। ਬਾਣੀ-ਸਿਰਜਣਾ ਦੇ ਨੇਮ-ਪ੍ਰਬੰਧ ਵਿਚ ਜਿਥੇ ਰੂਪ-ਵਿਧਾਨ ਪ੍ਰਮੁੱਖ ਹੈ ਉਥੇ ਬਾਣੀ-ਬੁਣਤੀ ਵੀ ਸਿਰਮੌਰ ਹੈ। ਬਾਣੀਕਾਰ ਸਹਿਜੇ ਹੀ ਪਰੰਪਰਕ ਅਧਿਆਤਮਕ ਵੇਰਵਿਆਂ ਦਾ ਘੇਰਾ ਕਾਫ਼ੀ ਲੰਮਾ-ਚੌੜਾ ਰੱਖਦੇ ਹਨ। ਕਦੀ ਉਹਨਾਂ ਦੀ ਸੁਰਤ ਭਾਰਤੀ ਧਰਮਾਂ ਵਲ ਮੁੜਦੀ ਹੈ ਤੇ ਕਦੀ ਸਾਮੀ ਧਰਮ ਦੇ ਵੇਹੜੇ ਵਿਚ ਆਣ ਖਲੋਂਦੀ ਹੈ :

(ੳ) *ਬਾਬਾ ਆਦਮ ਕਉ ਕਿਛੁ ਨਦਰਿ ਦਿਖਾਈ॥*
*ਉਨਿ ਭੀ ਭਿਸਤਿ ਘਨੇਰੀ ਪਾਈ॥*

(ਅੰਗ, ੧੧੬੧)

ਹੁਣ ਵਾਰੀ ਹੈ, ਦੂਸਰੀ ਪਰਤ ਬਾਰੇ – ਇਸ ਵਿਚ ਯੋਗ ਮਤ, ਜੈਨ ਮਤ, ਇਸਲਾਮ ਤੇ ਹਿੰਦੂ ਮਤ ਨਾਲ ਜੁੜਿਆ ਕਰਮ-ਕਾਂਡ ਬਾਰੇ ਵਿਚਾਰ ਅਧਿਐਨ ਹਾਜ਼ਰ ਹੈ।

ਯੋਗ ਮਤ

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਧਰਮ ਦ੍ਰਿਸ਼ਟੀ ਦਾ ਪ੍ਰਮੁੱਖ ਲੱਛਣ ਸੰਬਾਦ ਹੈ। ਸੰਬਾਦ-ਜੁਗਤ ਰਾਹੀਂ ਦੂਸਰੇ ਦੇ ਵਿਚਾਰਾਂ ਨੂੰ ਸੁਣਦੇ ਤੇ ਆਪਣੇ ਕਥਨ ਕਰਦੇ ਹਨ। ਇਸ ਤਰ੍ਹਾਂ ਦੁਧਿਰਾ ਸੰਬਾਦ ਜਨਮ ਲੈਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰਬ ਸ਼੍ਰੋਮਣੀ ਬਾਣੀਕਾਰ ਸ੍ਰੀ ਗੁਰੂ ਨਾਨਕ ਦੇਵ ਜੀ ਹਨ। ਉਹ ਸਮਾਜਿਕ ਵਰਤਾਰੇ ਨੂੰ ਬਹੁਤ ਧਿਆਨ ਨਾਲ ਵਾਚਦੇ। ਸਾਡੇ ਸਮਾਜ ਵਿਚ ਵਿਚਰਣ ਵਾਲੇ ਸਾਧੂ ਜਨ, ਭਗਵਾ ਭੇਸਧਾਰੀ ਜੋਗੀ, ਮੂੰਹ ਬੰਨ੍ਹੀ ਜੈਨੀ, ਤੇ ਪਖੰਡੀ ਲੋਕ ਉਹਨਾਂ ਦੀ ਨਜ਼ਰ ਤੋਂ ਬਚਦੇ ਨਹੀਂ ਸਨ। ਉਹ ਅਜੇਹੇ ਲੋਕਾਂ ਦੀ ਨਿਸ਼ਾਨ ਦੇਹੀ ਕਰਦਿਆਂ ਉਚਾਰਦੇ ਹਨ :

(ੳ) *ਇਕਿ ਕੰਦ ਮੂਲੁ ਚੁਣ ਖਾਹਿ ਵਣ ਖੰਡਿ ਵਾਸਾ॥*
*ਇਕ ਭਗਵਾ ਵੇਸੁ ਕਰ ਫਿਰਹਿ ਜੋਗੀ ਸੰਨਿਆਸਾ॥*
*ਅੰਦਰਿ ਤ੍ਰਿਸਨਾ ਬਹੁਤ ਛਾਦਨ ਭੋਜਨ ਕੀ ਆਸਾ॥*
*ਬਿਰਥਾ ਜਨਮ ਗਵਾਇ ਨ ਗਿਰਹਿ ਨ ਉਦਾਸਾ॥*

(ਅੰਗ, ੧੪੦)

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਕ ਗੋਸਟਿ ਅੰਕਿਤ ਹੈ। ਇਹ ਗੋਸਟਿ ਸਿੱਧ-ਜੋਗੀਆਂ ਨਾਲ ਗੁਰੂ ਨਾਨਕ ਸਾਹਿਬ ਨੇ ਰਾਮਕਲੀ ਰਾਗ ਵਿਚ ਕੀਤੀ। ਇਸ ਗੋਸਟਿ ਨੂੰ ਪੰਜਾਬੀ ਸਾਹਿਤ ਦੀ ਸਰਬ ਪ੍ਰਥਮ ਗੋਸਟ ਹੋਣ ਦਾ ਵੀ ਗੌਰਵ ਪ੍ਰਾਪਤ ਹੈ। ਇਹ ਗੋਸਟਿ ਜੋਗੀਆਂ ਦੀ ਪ੍ਰਸ਼ਨੋਤਰੀ ਨਾਲ ਵਿਸ਼ੇਸ਼ ਕਰਕੇ ਸੰਬੰਧਿਤ ਹੈ। ਇਸ ਵਿਚ ਗੁਰੂ ਨਾਨਕ ਦੇਵ ਜੀ ਨੇ ਵੀ ਉਹਨਾਂ ਦੇ ਜੋਗ ਮਤ ਬਾਰੇ ਉਹਨਾਂ ਤੋਂ ਸਪਸ਼ਟੀਕਰਣ ਮੰਗਿਆ ਹੈ ਤੇ ਨਾਲ ਹੀ ਆਪ ਵਿਆਖਿਆ ਕੀਤੀ ਹੈ :

*ਦਰਸਨ ਭੇਖ ਕਰਹੁ ਜੋਗਿੰਦ੍ਰਾ ਮੁੰਦ੍ਰਾ ਝੋਲੀ ਖਿੰਥਾ॥*
*ਬਾਰਹ ਅੰਤਰਿ ਏਕੁ ਸਰੇਵਹੁ ਖਟੁ ਦਰਸਨ ਇਕ ਪੰਥਾ॥*

(ਅੰਗ, ੯੩੯)

ਜੋਗੀ ਰਾਜ ਵਾਹਿਗੁਰੂ ਦਾ ਦਰਸ਼ਨ ਹੀ ਜੋਗ ਦਰਸ਼ਨ (ਮਤਿ) ਹੈ। ਇਸ ਦਾ ਜੋਗ ਧਾਰਨ ਕਰੋ। ਮੁਦ੍ਰਾ ਝੋਲੀ ਤੇ ਖਿੰਥਾ (ਕਫ਼ਨੀ) ਵੀ ਵਾਹਿਗੁਰੂ ਦਾ ਦਰਸ਼ਨ ਹੀ ਧਾਰਨ ਕਰੋ। ਛੇ ਦਰਸ਼ਨ ਜੋ ਜੋਗੀਆਂ ਦੇ ਛੇ ਭੇਖ : ਯੋਗੀ, ਸੰਨਿਆਸੀ, ਜੰਗਮ, ਬੋਧੀ, ਸਰੇਵੜੇ ਤੇ ਬੈਰਾਗੀ ਆਦਿ ਇਹਨਾਂ ਸਾਰਿਆਂ ਨੂੰ ਵਾਹਿਗੁਰੂ ਦਾ ਪੰਥ ਬਣਾਵੋ। ਤੁਹਾਡੇ ਬਾਰਾਂ ਫਿਰਕੇ ਹਨ, ਉਹਨਾਂ ਵਿਚ ਇਕ ਵਾਹਿਗੁਰੂ ਨੂੰ ਯਾਦ ਕਰੋ।

ਜੋਗੀ ਗੁਰੂ ਨਾਨਕ ਸਾਹਿਬ ਦੁਆਰਾ ਕੀਤੀ ਵਿਆਖਿਆ ਤੋਂ ਪ੍ਰਭਾਵਿਤ ਹੁੰਦੇ ਹਨ ਪਰ ਨਾਲ ਹੀ ਉਹ ਉਸ ਤੋਂ ਕੁਝ ਵਧੀਕ ਜਾਨਣਾ ਚਾਹੁੰਦੇ ਹਨ। ਉਹਨਾਂ ਦੀ ਜਿਗਿਆਸਾ ਹੈ :-

ਪ੍ਰਸ਼ਨ : *ਆਦਿ ਕਉ ਕਵਨ ਬੀਚਾਰੁ ਕਥੀਅਲੇ ਸੁੰਨ ਕਹਾ ਘਰ ਵਾਸੋ॥*

ਉਤੱਰ : *ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ ਸੁੰਨ ਨਿਰੰਤਰ ਵਾਸ ਲੀਆ॥*

(ਅੰਗ, ੯੪੦)

ਫ਼ਿਰ ਪੁੱਛਦੇ ਹਨ :

ਪ੍ਰਸ਼ਨ : *ਮਨ ਕਾ ਜੀਉ ਪਵਨੁ ਕਥੀਅਲੇ ਪਵਨੁ ਕਹਾ ਰਸ ਖਾਈ॥*

..............................................................

*ਇਹੁ ਮਨੁ ਮੈਗਲੁ ਕਹਾ ਬਸੀਅਲੇ ਕਹਾ ਬਸੈ ਇਹੁ ਪਵਨਾ॥*
*ਕਹਾ ਬਸੈ ਸੁ ਸਬਦੁ ਅਉਧੂ ਤਾਕਉ ਚੂਕੈ ਮਨ ਕਾ ਭਵਨਾ॥*

ਉਤੱਰ : *ਇਹ ਮਨੁ ਨਿਹਚਲੁ ਹਿਰਦੈ ਵਸੀਅਲੇ ਗੁਰਮੁਖਿ ਮੂਲੁ ਪਛਾਣਿ ਰਹੈ॥*
*ਨਾਭਿ ਪਵਨੁ ਘਰਿ ਆਸਣਿ ਬੈਸੈ ਗੁਰਮੁਖਿ ਖੋਜਤ ਤਤੁ ਲਹੈ॥*

ਪ੍ਰਸ਼ਨ : *ਜਾ ਇਹੁ ਹਿਰਦਾ ਦੇਹ ਨ ਹੋਤੀ ਤਉ ਮਨੁ ਕੈਠੈ ਰਹਤਾ॥*

..............................................................

*ਰੂਪ ਨ ਹੋਤੋ ਰੇਖ ਨ ਕਾਈ ਤਾ ਸਬਦਿ ਕਹਾ ਲਿਵਲਾਈ॥*

ਉਤੱਰ : *ਹਿਰਦਾ ਦੇਹ ਨ ਹੋਤੀ ਅਉਧੂ ਤਉ ਮਨ ਸੁੰਨਿ ਰਹੈ ਬੈਰਾਗੀ॥*
*ਨਾਭਿ ਕਮਲ ਅਸਥੰਭੁ ਨ ਹੋਤੋ ਨਿਜ ਘਰਿ ਬਸਤਉ ਪਵਨੁ ਅਨਰਾਗੀ॥*

(ਅੰਗ, ੯੪੫)

ਸਿੱਧਾਂ ਨੇ ਗੁਰੂ ਸਾਹਿਬ ਤੋਂ ਬਾਰੰਬਾਰ ਪ੍ਰਸ਼ਨ ਪੁੱਛ ਕੇ ਸ਼ਬਦ ਬਾਰੇ ਸਪਸ਼ਟਤਾ ਗ੍ਰਹਿਣ ਕੀਤੀ ਹੈ :

ਪ੍ਰਸ਼ਨ : *ਸੁ ਸਬਦ ਕਹਾ ਵਾਸੁ ਕਥੀਅਲੇ ਜਿਤੁ ਤਰੀਐ ਭਵਜਲੁ ਸੰਸਾਰੋ॥*
*ਤ੍ਰੈ ਸਤ ਅੰਗੁਲ ਵਾਈ ਕਹੀਐ ਤਿਸੁ ਕਹੁ ਕਵਨ ਅਧਾਰੋ॥*

ਉਤੱਰ : *ਸੁ ਸਬਦ ਕਉ ਨਿਰੰਤਰ ਵਾਸ ਅਲਖੰ ਜਹ ਦੇਖਾ ਤਹ ਸੋਈ॥*
*ਪਵਨ ਕਾ ਵਾਸਾ ਸੁੰਨ ਨਿਵਾਸਾ ਅਕਲ ਕਲਾ ਧਰ ਸੋਈ॥*

(ਅੰਗ, ੯੩੮-੯੪੬)

ਸਿੱਧ ਬਾਰ ਬਾਰ ਇਕ ਨੁਕਤੇ ਵਲ ਗੁਰੂ ਸਾਹਿਬ ਦਾ ਧਿਆਨ ਖਿਚਦੇ ਹਨ। ਉਹ ਪੁੱਛਦੇ ਹਨ ਸ਼ਬਦ ਦਾ ਵਾਸ ਕਿੱਥੇ ਹੈ? ਉਂਞ ਜੇ ਸ਼ਬਦ ਦਾ ਉਚਾਰਣ ਕਰੀਏ ਤਾਂ ਇਹ ਹਵਾ

ਰੂਪ ਹੈ ਤੇ ਇਸਦਾ ਘੇਰਾ ਬੁਲ੍ਹਾਂ ਤੋਂ ਲੈਕੇ ੧੦ ਉਂਗਲਾਂ ਤਕ ਹੈ। ਉਂਗਲਾ ਤੋਂ ਅਗੇ ਸ਼ਬਦ ਦਾ ਨਿਵਾਸ ਕਿਥੇ ਹੈ? ਜੇ ਇਹ ਮੰਨ ਲਈਏ ਸ਼ਬਦ ਦਾ ਨਿਵਾਸ ਪਵਨ ਵਿਚ ਹੈ ਤੇ ਪਵਨ ਦਾ ਨਿਵਾਸ ਸੁੰਨ ਵਿਚ ਹੈ ਤਾਂ ਸੁੰਨ ਨੂੰ ਤਾਂ ਅਕਲ ਜਾਂ ਤਰਕ ਨਾਲ ਸਮਝਿਆ ਹੀ ਨਹੀਂ ਜਾ ਸਕਦਾ। ਇਹ ਤਾਂ ਅਕਲ ਕਲਾ ਹੈ। ਨਾਲੇ, ਜੇ ਮਨ ਦਾ ਜੀਵਨ ਪਵਨ ਹੈ ਤਾਂ ਪਵਨ ਨੂੰ ਜੀਵਨ ਅਧਾਰ ਕਿਥੋਂ ਮਿਲਦਾ ਹੈ? ਉਤੱਰ ਹੈ :

*ਮਨ ਕਾ ਜੀਉ ਪਵਨੁ ਕਥੀਅਲੇ ਪਵਨੁ ਕਹਾ ਰਸੁ ਖਾਈ॥*
*ਗਿਆਨ ਕੀ ਮੁਦ੍ਰਾ ਕਵਨ ਅਉਧੂ ਸਿਧ ਕੀ ਕਵਨ ਕਮਾਈ॥*

ਜੋਗੀਆਂ ਦੀ ਨਿਸ਼ਾ ਨਹੀਂ ਹੁੰਦੀ। ਉਹ ਫ਼ਿਰ ਪੁੱਛਦੇ ਹਨ :

*ਇਹੁ ਮਨੂ ਮੈਗਲ ਕਹਾ ਬਸੀਅਲੇ ਕਹਾ ਬਸੈ ਇਹੁ ਪਵਨਾ॥*
*ਕਹਾ ਬਸੈ ਸੁ ਸਬਦੁ ਅਉਧੂ ਤਾ ਚੁਕੈ ਮਨ ਕਾ ਭਵਨਾ॥*

ਸੁਆਲ ਹੈ, ਇਹ ਮਨ ਤਾਂ ਹੰਕਾਰ ਨਾਲ ਭਰਿਆ ਹੈ ਫ਼ਿਰ ਪਵਨ ਕਿਥੇ ਵਸਦੀ ਹੈ? ਜਦੋਂ ਮਨ ਦਾ ਭਉਣਾ ਖਤਮ ਹੋ ਜਾਂਦਾ ਹੈ, ਉਦੋਂ ਸ਼ਬਦ ਕਿਥੇ ਵਸਦਾ ਹੈ? ਸਤਿਗੁਰੂ ਸਮਝਾਉਂਦੇ ਹਨ :

*ਨਦਰਿ ਕਰੇ ਤਾ ਸਤਿਗੁਰ ਮੇਲੇ ਤਾ ਨਿਜ ਘਰਿ ਵਾਸਾ ਇਹੁ ਮਨੁ ਪਾਏ॥*

ਸਤਿਗੁਰੂ ਦੀ ਮੇਹਰ ਨਾਲ ਮਨ ਨਿੱਜ ਘਰ ਵਿਚ ਵਸਦਾ ਹੈ :

*ਇਹ ਮਨ ਨਿਹਚਲ ਹਿਰਦੈ ਵਸੀਅਲੇ*
*ਗੁਰਮੁਖਿ ਮੂਲੁ ਪਛਾਣਿ ਰਹੈ*
*ਨਾਭਿ ਪਵਨੁ ਘਰਿ ਆਸਣ ਬੈਸੈ*
*ਗੁਰਮੁਖਿ ਖੋਜਤ ਤਤੁ ਲਹੈ॥*

ਜਦੋਂ ਇਹ ਮਨ ਨਿੱਜ ਘਰ ਵਸਦਾ ਹੈ ਤਾਂ ਪਵਨ ਨਾਭੀ ਜਾਂ ਚੌਥੇ ਪਦ ਅਥਵਾ ਪਰਾ ਬਾਣੀ ਵਿਚ ਵਸਦਾ ਹੈ। ਮਾਲੂਮ ਹੁੰਦਾ ਹੈ, ਉਹਨਾਂ ਦੇ ਸ਼ੰਕੇ ਅਜੇ ਪੂਰੀ ਤਰ੍ਹਾਂ ਨਵਿਰਤ ਨਹੀਂ ਹੋਏ। ਉਹ ਫ਼ਿਰ ਪੁੱਛਦੇ ਹਨ :-

*ਜਾ ਇਹੁ ਹਿਰਦਾ ਦੇਹ ਨ ਹੋਤੀ ਤਉ ਮਨ ਕੈਠੇ ਰਹਤਾ॥*

ਸੁਆਲ ਹੈ, ਹਿਰਦੇ ਦਾ ਸੰਬੰਧ ਦੇਹੀ ਨਾਲ ਹੈ ਜਦੋਂ ਦੇਹੀ ਹੀ ਨਹੀ ਸੀ ਤਾਂ ਮਨ ਕਿਥੇ ਰਹਿੰਦਾ ਸੀ। ਉਤੱਰ ਸੀ :

*ਹਿਰਦਾ ਦੇਹ ਨ ਹੋਤੀ ਅਉਧੂ*
*ਤਉ ਮਨ ਸੁੰਨਿ ਰਹੈ ਬੈਰਾਗੀ॥*

ਨਾਲ ਹੀ ਹੋਰ ਸੂਖਮ ਗੱਲ ਵੀ ਸਮਝਾ ਦਿੱਤੀ :

*ਰੂਪੁ ਨ ਰੇਖਿਆ ਜਾਤਿ ਨ ਹੋਤੀ॥*
*ਤਉ ਅਕੁਲੀਣਿ ਰਹਤਉ ਸਬਦੁ ਸੁਸਾਰੁ॥*

ਜਦੋਂ ਦੇਹੀ ਹੀ ਨਹੀਂ ਸੀ ਤੇ ਉਸ ਵਿਚਲਾ ਹਿਰਦਾ ਵੀ ਨਹੀਂ ਸੀ ਤਾਂ ਮਨ ਸੁੰਨ ਵਿਚ ਵਸਦਾ ਸੀ। ਉਦੋਂ ਇਹ ਨਿੱਜਘਰ ਵਿਚ ਅਨੁਰਾਗੀ ਹੋਕੇ ਵਸਦਾ ਸੀ ਅਤੇ ਕੁਲ ਰਹਿਤ ਪਰਮਾਤਮਾ ਵਿਚ ਸ਼ਬਦ ਰੂਪ ਹੋਕੇ ਰਹਿੰਦਾ ਸੀ।

ਇਸ ਤਰ੍ਹਾਂ ਦੀ ਡੂੰਘੀ ਰਚਨਾ ਕੇਵਲ ਗੁਰੂ ਗ੍ਰੰਥ ਸਾਹਿਬ ਵਿਚ ਹੀ ਨਹੀਂ ਬਲਕਿ ਪੰਜਾਬੀ ਸਾਹਿਤ ਵਿਚ ਵੀ ਸਰਬ ਪ੍ਰਥਮ ਦਾਰਸ਼ਨਿਕ ਗੋਸ਼ਟੀ ਹੈ। ਇਸ ਗੋਸ਼ਟੀ ਵਿਚ ਸ਼ਬਦ ਗੁਰੂ ਜਾਂ ਸ਼ਬਦ-ਬ੍ਰਹਮ ਬਾਰੇ ਖੁਲ੍ਹਕੇ ਵਿਚਾਰ ਹੋਈ ਹੈ। ਸ਼ਬਦ ਬ੍ਰਹਮ ਦਾ ਸੰਬੰਧ ਕੇਵਲ ਸਿੱਖ ਧਰਮ ਨਾਲ ਹੀ ਨਹੀਂ ਸਗੋਂ ਹੋਰ ਧਰਮਾਂ ਨਾਲ ਵੀ ਹੈ। ਸਿੱਖ ਧਰਮ ਵਿਚ ਸ਼ਬਦ ਗੁਰੂ ਦਾ ਸਾਕਾਰ ਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਹੀ ਹਨ। ਇਕ ਗੱਲ ਇਸ ਵਿਚ ਬਹੁਤ ਨਿਖਰ ਕੇ ਸਾਹਵੇਂ ਆਉਂਦੀ ਹੈ, ਸ੍ਰਿਸ਼ਟੀ ਅਤੇ ਬ੍ਰਹਮ-ਵਿਚਾਰ ਦਾ ਮੂਲ ਆਧਾਰ ਸ਼ਬਦ ਹੀ ਹੈ। ਇਹ ਵਿਸ਼ਾ ਆਪਣੇ ਆਪ ਵਿਚ ਇਤਨਾ ਗਹਿਰਾ ਹੈ ਕਿ ਬਹੁਤੀ ਵੇਰਾਂ ਪਕੜ ਵਿਚ ਹੀ ਨਹੀਂ ਆਉਂਦਾ। ਕਮਾਲ ਅਚਰਜ ਤਾਂ ਇਹ ਹੈ, ਸਿੱਧ-ਸਾਧਕ ਵੀ ਸਾਧਾਰਣ ਬੁੱਧੀ ਦੇ ਮਾਲਕ ਨਹੀਂ ਤੇ ਉਤੱਰ ਕਰਤਾ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਇਸੇ ਵਿਸ਼ੇ 'ਤੇ ਆਬੂਰ ਪ੍ਰਾਪਤ ਹੈ। ਉਹ ਵਿਸ਼ੇ ਦੀਆਂ ਪਰਤਾਂ ਤਰਕ-ਦਰ-ਤਰਕ ਖੋਹਲੀ ਗਏ ਹਨ। ਉਹਨਾਂ ਦੀ ਤਰਕ ਵਿਚ ਸਹਿਜ ਰਵਾਨੀ ਤੇ ਪ੍ਰਚੰਡ ਗਿਆਨ ਦਾ ਝਲਕਾਰਾ ਹੈ। ਅੰਤ ਵਿਚ, ਪਤਾ ਲਗਦਾ ਹੈ, ਸ਼ਬਦ ਦਾ ਜਨਮ, ਨਿਵਾਸ, ਕਿਰਿਆ, ਪ੍ਰਭਾਵ ਤੇ ਵਿਹਾਰ ਸਭ ਸ਼ਬਦ ਵਿਚ ਹੀ ਹਨ। ਸ਼ਬਦ ਸ਼ਬਦ ਤੋਂ ਹੀ ਜਨਮਦਾ ਹੈ ਤੇ ਉਸੇ ਵਿਚ ਹੀ ਨਿਵਾਸ ਕਰਦਾ ਹੈ। ਪਾਰਬ੍ਰਹਮੀ ਹੋਂਦ ਆਪ ਸ਼ਬਦ-ਰੂਪ ਹੋਕੇ ਕੁਲ ਆਲਮ ਵਿਚ ਵਿਆਪਕ ਹੈ। ਇਹ ਅਤਿ ਸੂਖਮ ਵਿਸ਼ਾ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਚਨਾ-ਬੁਣਤੀ ਵਿਚ ਮੌਜੂਦ ਹੈ।

ਇਥੇ ਇਹ ਦਸਣਾ ਸੰਗਤ ਹੈ ਕਿ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਚਨਾ-ਬੁਣਤੀ ਵਿਚ ਜੋਗ ਮਤ ਨਾਲ ਸੰਬੰਧਿਤ ਕਈ ਸੰਕਲਪਾਂ ਦੀ ਸੂਖਮ ਵਿਆਖਿਆ ਵਿਦਮਾਨ ਹੈ। ਡਾ. ਚਰਨ ਸਿੰਘ ਨੇ ਸ੍ਰੀ ਗੁਰੂ ਗ੍ਰੰਥ ਕੋਸ਼ ਵਿਚ (ਪੰਨਾ ੯੩੨) ਕਰਮ ਜੋਗ ਦੀ ਵਿਸਥਾਰ ਸਾਹਿਤ ਰੂਪ ਰੇਖਾ ਦਰਸਾਈ ਹੈ। ਨਮੂਨਾ ਇਸ ਪ੍ਰਕਾਰ ਹੈ :




ਬਾਣੀ - ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਰਮ ਫਿਲਾਸਫ਼ੀ ਉਪਰ ਸੰਘਣੀ ਵਿਚਾਰ ਹੈ। ਬਾਣੀਕਾਰਾਂ ਨੇ ਨਿਸ਼ਕਾਮ ਕਰਮ ਉਪਰ ਖਾਸਾ ਬਲ ਦਿੱਤਾ ਹੈ :

ਸੇਵਾ ਕਰਤ ਹੋਇ ਨਿਹਕਾਮੀ॥

ਆਦਿ ਸੰਕਲਪ ਦੀ ਵਿਆਖਿਆ ਲਗਭਗ ਸਾਰੇ ਬਾਣੀਕਾਰਾਂ ਨੇ ਕੀਤੀ ਹੈ। ਕਰਨ ਜੋਗ (ਵਿਹਿਤ) ਕਰਮ ਅਤੇ ਨਾ ਕਰਨ ਵਾਲੇ ਕਰਮ (ਅਵਿਹਿਤ) ਉਪਰ ਅਨੇਕਾਂ ਸੰਕੇਤ ਮੌਜੂਦ ਹਨ : "ਮਨ ਮੇਰੇ ਭੂਲੇ ਕਪਟ ਨ ਕੀਜੇ॥" ਆਦਿ ਉਪਦੇਸ਼ਾਤਮਕ ਤੁਕਾਂਗ ਬਾਣੀ-ਬੁਣਤੀ ਦਾ ਵਿਸ਼ੇਸ਼ ਅੰਗ ਹਨ। ਨਿਸ਼ਕਾਮ ਕਰਮ ਦਰਅਸਲ, ਅੰਤਹਕਰਣ ਵਿਚ ਸ਼ੁਧੀ ਲੈ ਆਉਂਦਾ ਹੈ। ਅੰਤਹਕਰਣ ਦੀ ਸ਼ੁਧੀ ਗਿਆਨ ਅਤੇ ਭਗਤੀ ਦਾ ਮੂਲ ਹੈ। ਇਸ ਨਾਲ ਚਿੱਤ

ਦ੍ਰਵਦਾ ਹੈ। ਜੀਵ ਨਿਰਵੇਦ ਹੋਕੇ ਤੱਤ ਗਿਆਨ ਨੂੰ ਪ੍ਰਾਪਤ ਹੁੰਦਾ ਹੈ। ਭਗਤੀ ਅਚਾਰੀਆ ਮਧੂਸੂਦਨ ਨੇ ਧਰਮ, ਅਰਥ, ਕਾਮ ਅਤੇ ਮੋਖ ਦਾ ਸੰਬੰਧ ਵੀ ਕਰਮ ਨਾਲ ਜੋੜਿਆ ਹੈ। ਕਰਮ ਤੋਂ ਹੀ ਧਰਮ ਪੈਦਾ ਹੁੰਦਾ ਹੈ। ਜਦੋਂ ਕੋਈ ਮਨੁੱਖ ਆਪਣਾ ਕਰਤੱਵ ਠੀਕ ਤਰ੍ਹਾਂ ਕਰਦਾ ਹੈ ਤਾਂ ਕੁਦਰਤੀ ਹੀ ਉਸ ਨੂੰ ਅਰਥ ਸਿੱਧੀ ਪ੍ਰਾਪਤ ਹੋ ਜਾਂਦੀ ਹੈ। ਅਰਥ ਨਾਲ ਹੀ ਕਾਮਨਾ ਦੀ ਸਿੱਧੀ ਮਿਲਦੀ ਹੈ। ਧਰਮ, ਅਰਥ, ਕਾਮ ਇਹ ਤਿੰਨੇ ਲੌਕਿਕ ਸੁਖਾਂ ਨੂੰ ਦੇਣ ਵਾਲੇ ਹਨ। ਜਿਹਨਾਂ ਨੂੰ ਇਹਨਾਂ ਤਿੰਨਾਂ ਦੀ ਪ੍ਰਾਪਤੀ ਹੋ ਜਾਂਦੀ ਹੈ ਉਹਨਾਂ ਨੂੰ ਮੁਕਤੀ ਨਿਰਜਤਨ ਹੀ ਪ੍ਰਾਪਤ ਹੋ ਜਾਂਦੀ ਹੈ।

ਬਾਣੀ-ਬੁਣਤੀ ਵਿਚ ਅਸ਼ਟਾਂਗ ਜੋਗ ਦੇ ਸਾਰੇ ਨੇਮਾਂ : ਯਗ, ਨਿਯਮ, ਆਸਨ, ਪ੍ਰਾਣਾਯਾਮ, ਪ੍ਰਤੱਯਹਾਰ, ਧਾਰਣਾ, ਧਿਆਨ, ਸਮਾਧੀ ਆਦਿ ਦੇ ਸੰਕੇਤ ਵਿਦਵਾਨ ਹਨ। ਇਹ ਸਾਧਨ ਇਕ ਤਰ੍ਹਾਂ ਤੇਲ ਦੀ ਧਾਰ ਵਾਗੂੰ ਨਿਰੰਤਰ ਜਗਿਆਸੂ ਨੂੰ ਤਦਾਤਮਕ ਅਵਸਥਾ ਵਲ ਅਗ੍ਰਸਰ ਕਰਦੇ ਹਨ। ਗੁਰਬਾਣੀ ਵਿਚ ਇਹਨਾਂ ਸਾਧਨਾਂ ਨੂੰ ਕੋਈ ਵਿਸ਼ੇਸ਼ ਸਥਾਨ ਨਹੀਂ ਦਿੱਤਾ ਗਿਆ ਪਰ ਸੰਕੇਤ-ਮਾਤ੍ਰ ਇਹਨਾਂ ਦਾ ਜ਼ਿਕਰ ਜ਼ਰੂਰ ਬਾਣੀ ਸੰਸਾਰ ਵਿਚ ਮੌਜੂਦ ਹੈ। ਬਾਣੀ ਵਿਚ ਜੋਗਮਤ ਦੀ ਚਰਚਾ ਦੋ ਤਰ੍ਹਾਂ ਨਾਲ ਵਿਸ਼ੇਸ਼ ਕਰਕੇ ਹੋਈ ਹੈ। ਪਹਿਲੀ ਦਾ ਸੰਬੰਧ ਜੋਗੀਆਂ ਦੇ ਭੇਖ ਬਾਰੇ ਹੈ। ਦੂਜੀ ਦਾ ਰਿਸ਼ਤਾ ਆਂਤਰਿਕ ਗੁਣਾਂ ਨਾਲ ਹੈ। ਆਚਾਰੀਆਂ ਨੇ ਯੋਗ ਮਤ ਦੇ ਸਿਧਾਂਤ ਰੂਪ ਅਠ ਅੰਗ ਮੰਨੇ ਹਨ। ਇਹਨਾਂ ਦਾ ਵੇਰਵਾ ਇਸ ਪ੍ਰਕਾਰ ਹੈ :

1. ਯਮ : ਅਹਿੰਸਾ, ਸਤ ਨਿੰਮ੍ਰਤਾ, ਧੀਰਜ, ਧਾਰਨ, ਪਰ ਧਨ ਤੇ ਪਰ ਇਸਤ੍ਰੀ ਦਾ ਤਿਆਗ ਕਰਨਾ।
2. ਨਿਯਮ : ਪਵਿਤ੍ਰਤਾ, ਸੰਤੋਖ, ਤਪ, ਵਿਦਿਆ, ਅਭਿਆਸ, ਤੇ ਸ਼ਰਧਾ।
3. ਆਸਨ : ੮੪ ਆਸਨ ਜਾਂ ਬੈਠਣ ਦੀਆਂ ਵਿਧੀਆਂ ਇਹਨਾਂ ਵਿਚੋਂ ਸਿੰਘਾਸਨ, ਭਦ੍ਰਾਸਨ, ਸਿੱਧਾਸਨ ਤੇ ਪਦਮਾਸਨ ਪ੍ਰਸਿੱਧ ਹਨ।
4. ਪ੍ਰਾਣਾਯਾਮ : ਸਾਹ ਰੋਕਣ ਤੇ ਬਾਹਰ ਕੱਢਣ ਦੇ ਖਾਸ ਢੰਗ।
5. ਪ੍ਰਤਯਾਹਾਰ : ਸ਼ਬਦ, ਸਪਰਸ਼, ਰੂਪ, ਰਸ ਗੰਧ ਤੋਂ ਪੈਦਾ ਹੁੰਦੇ ਇੰਦ੍ਰੀਆਂ ਦੇ ਵੇਗ ਨੂੰ ਰੋਕ ਕੇ ਆਤਮਾ ਨਾਲ ਜੋੜਨਾਂ।
6. ਧਾਰਨਾ : ਕਿਸੇ ਖਾਸ ਵਿਚਾਰ ਨੂੰ ਧਾਰਨ ਕਰਨਾ।
7. ਧਿਆਨ : ਧਿਆਨ ਵਾਲੀ ਵਸਤੂ ਵਿਚ ਬਿਰਤੀ ਇਕ ਤਾਰ ਵਤ ਟਿਕਾਉਣੀ।
8. ਸਮਾਧੀ : ਸਾਰੇ ਵਿਚਾਰ, ਸੰਕਲਪਾਂ ਨੂੰ ਤਿਆਗ ਕੇ ਚਿੱਤ ਬਿਰਤੀ ਦਾ ਆਪਣੇ ਉਦੇਸ਼ ਵਿਚ ਲੀਨ ਹੋਣਾ।

ਜ਼ਾਹਿਰ ਹੈ, ਇਹਨਾਂ ਅਠ ਅੰਗਾਂ ਦੇ ਅੰਤਰਗਤ ਆਉਣ ਵਾਲੇ ਸਾਰੇ ਉਪ ਅੰਗਾਂ ਬਾਰੇ ਬਾਣੀ-ਬੁਣਤੀ ਵਿਚ ਲਗਭਗ ਸਾਰੇ ਬਾਣੀਕਾਰਾਂ ਨੇ ਕਿਸੇ ਨਾ ਕਿਸੇ ਰੂਪ ਵਿਚ ਸੰਕੇਤ ਕੀਤਾ ਹੈ। ਸਿਧਾਂਤ ਕੋਈ ਵੀ ਮਾੜਾ ਨਹੀਂ ਹੁੰਦਾ ਬਸ਼ਰਤੇ ਉਹ ਕਿਸੇ ਅਡੰਬਰ ਦਾ ਸ਼ਿਕਾਰ ਨਾ ਹੋ ਜਾਵੇ। ਬਾਣੀਕਾਰ ਇਹਨਾਂ ਅੰਗਾਂ ਬਾਰੇ ਬਹੁਤ ਹੀ ਸਹਿਜ ਰੂਪ ਵਿਚ ਵਿਚਾਰ ਜਾਂ ਸੰਕੇਤ ਕਰਦੇ ਰਹੇ ਹਨ। ਬੰਧਨ ਹੰਡਾਉਣਾ ਉਹਨਾਂ ਦੇ ਸੁਭਾਉ ਵਿਚ ਨਹੀਂ। ਸੰਤੁਲਿਤ ਸੁਝਾਉ ਦੇਣਾ ਬਾਣੀ ਦੀ ਪ੍ਰਕਿਰਤੀ ਹੈ। ਜੋਗੀਆਂ ਦੇ ਖਟ ਕਰਮ ਤੇ ਚੱਕਰਾਂ ਦਾ ਵੇਰਵਾ ਵੀ ਬਾਣੀ ਰਚਨਾ

ਵਿਚ ਉਪਲਬਧ ਹੈ। ਧੋਤੀ, ਨੇਤੀ, ਵਸਤੀ, ਤ੍ਰਾਟਕ, ਨਿਉਲੀ, ਕਪਾਲਭਾਤੀ ਇਹ ਛੇ ਪ੍ਰਕਾਰ ਦੇ ਕਰਮ ਜੋਗੀ ਲੋਕ ਕਰਦੇ ਹਨ। ਇਸੇ ਤਰ੍ਹਾਂ ਜੋਗੀਆਂ ਦੇ ਛੇ ਚੱਕਰ :

- ਮੂਲਾ ਧਾਰ ਚੱਕਰ, ਸਵੇਧਿਸ਼ਠਾਨ ਚੱਕਰ, ਤੇ ਮਣਿ ਪੂਰਕਾ ਚੱਕਰ।
- ਅਨਾਹਤ ਚੱਕਰ, ਵ੍ਰਿੱਧ ਚੱਕਰ, ਤੇ ਆਗਿਆ ਚੱਕਰ।

ਬਾਣੀਕਾਰਾਂ ਨੇ ਜੋਗੀਆਂ ਦੇ ਕਰਮਾਂ ਦਾ ਤੇ ਚੱਕਰਾਂ ਦਾ ਨੋਟਿਸ ਤਾਂ ਜ਼ਰੂਰ ਲਿਆ ਹੈ ਪਰ ਨਾ ਉਸਦਾ ਖੰਡਨ ਹੈ, ਨਾ ਮੰਡਨ। ਬਾਣੀਕਾਰ ਇਹਨਾਂ ਪ੍ਰਤੀ ਆਪਣੇ ਸੁਝਾਉ ਦੇ ਦੇਂਦੇ ਹਨ। ਵੇਖਿਆ ਜਾਏ ਤਾਂ ਗੁਰੂ ਸਾਹਿਬ ਦੇ ਜ਼ਮਾਨੇ ਜੋਗ ਮਤ ਦਾ ਚੰਗਾ ਪ੍ਰਭਾਵ ਸੀ। ਗੁਰੂ ਸਾਹਿਬਾਨ ਇਹਨਾਂ ਨਾਲ ਅਨੇਕ ਮੁਖ ਸੰਬਾਦ ਕਰਦੇ ਹਨ। ਕਦੀ ਉਹਨਾਂ ਦੀਆਂ ਮੁਦ੍ਰਾਵਾਂ ਕਦੀ ਉਹਨਾਂ ਦੇ ਖਟ ਕਰਮ, ਤੇ ਚੱਕਰ ਕਦੀ ਬਾਰਾ ਪੰਥ ਬਾਰੇ ਸੰਬਾਦ ਹੁੰਦੇ ਰਹੇ ਹਨ। ਜ਼ੋਰ ਹਰ ਹਾਲ ਵਿਚ ਨਾਮ-ਸਿਮਰਨ ਉਤੇ ਹੀ ਸੀ।

### ਇਸਲਾਮ ਮਤ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਠਾਣਾਂ ਦਾ ਸਮਾਂ ਵੀ ਵੇਖਿਆ ਤੇ ਮੁਗਲਾਂ ਦਾ ਵੀ। ਉਸ ਵੇਲੇ ਭਾਰਤੀ ਜਨਤਾ ਉਤੇ ਇਹ ਦਬਾ ਪਾਇਆ ਜਾ ਰਿਹਾ ਸੀ ਕਿ ਉਹ ਵੀ ਇਸਲਾਮ ਨੂੰ ਧਾਰਣ ਕਰਨ। ਇਸ ਉਦੇਸ਼ ਨਾਲ ਉਹ ਜਨਤਾ ਉਤੇ ਜ਼ੁਲਮ ਵੀ ਕਰ ਰਹੇ ਸਨ ਤੇ ਹਿੰਦੂਆਂ ਦੇ ਤੀਰਥ ਸਥਾਨਾਂ ਉਤੇ ਬਣੇ ਮੰਦਰਾਂ ਨੂੰ ਡੇਗ ਵੀ ਰਹੇ ਸਨ ਤੇ ਲੁਟ ਖਸੁਟ ਵੀ ਕਰ ਰਹੇ ਸਨ। ਗੁਰੂ ਸਾਹਿਬਾਨ ਤੇ ਸੰਤ-ਭਗਤ ਸਾਰੇ ਹੀ ਅਜੇਹੀ ਮੰਦੀ ਸਥਿਤੀ ਦਾ ਨੋਟਿਸ ਲੈਂਦੇ ਹਨ ਤਤਕਾਲੀ ਇਸਲਾਮ ਦੇ ਆਗੂਆਂ ਦਾ ਵਰਤ-ਵਿਹਾਰ ਸੱਚੇ ਇਮਾਨਦਾਰ ਧਾਰਮਿਕ ਆਗੂਆਂ ਨੂੰ ਸੋਚ ਵਿਚ ਪਾ ਦੇਂਦਾ ਹੈ। ਉਹ ਜੋ ਸੱਚੇ ਹੋਣ ਦਾ ਦਾਅਵਾ ਕਰ ਰਹੇ ਸਨ। ਅੰਦਰੋਂ ਝੂਠੇ ਸਨ। ਉਹ ਜੋ ਧਾਰਮਿਕ ਕਰਮ ਕਾਂਡ ਕਰਦੇ ਸਨ, ਅੰਦਰੋਂ ਤੁਅੱਸਬੀ ਸਨ। ਲੋਕਾਂ ਨੂੰ ਕਰਮ ਪਾਖੰਡ ਦੀ ਬੋ ਆਉਣ ਲਗੀ। ਬਾਣੀਕਾਰ ਕੂਕ ਉਠੇ :

(ੳ) *ਅਲਹੁ ਏਕੁ ਮਸੀਤਿ ਬਸਤ ਹੈ ਅਵਰ ਮੁਲਖੁ ਕਿਸੁ ਡੇਰਾ॥*
*ਹਿੰਦੂ ਮੂਰਤ ਨਾਮ ਨਿਵਾਸੀ ਦੁਹ ਮਹਿ ਤਤੁ ਨ ਹੇਰਾ॥*

.......................................................

*ਦਖਨ ਦੇਸਿ ਹਰੀ ਕਾ ਬਾਸਾ ਪਛਿਮਿ ਅਲਹ ਮੁਕਾਮਾ॥*
*ਦਿਲ ਮਹਿ ਖੋਜਿ ਦਿਲੈ ਦਿਲਿ ਖੋਜਹੁ ਏਹੀ ਠਉਰ ਮੁਕਾਮਾ॥*
*ਬ੍ਰਹਮਨ ਗਿਆਸ ਕਰਹਿ ਚਉਬੀਸਾ ਕਾਜੀ ਮਹਿ ਰਮਜਾਨਾ॥*
*ਗਿਆਰਹੁ ਮਾਸ ਪਾਸ ਕੈ ਰਾਖੈ ਏਕੈ ਮਾਹਿ ਨਿਧਾਨਾ॥*
*ਕਹਾ ਉਡੀਸੇ ਮਜਨੁ ਕੀਆ ਕਿਆ ਮਸੀਤਿ ਸਿਰ ਨਾਏ॥*
*ਦਿਲ ਮਹਿ ਕਪਟੁ ਨਿਵਾਜ ਗੁਜਾਰੇ ਕਿਆ ਹਜ ਕਾਬੇ ਜਾਏ॥*

(ਅੰਗ, ੧੩੪੯)

(ੲ) *ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ॥*
*ਪਹਿਲਾ ਸਚੁ ਹਲਾਲਿ ਦੁਇ ਤੀਜਾ ਖੈਰ ਖੁਦਾਇ॥*
*ਚਉਥੀ ਨੀਅਤ ਰਾਸਿ ਮਨੁ ਪੰਜਵੀ ਸਿਫ਼ਤਿ ਸਨਾਇ॥*

*ਕਰਣੀ ਕਲਮਾ ਆਖਿ ਕੈ ਤਾਂ ਮੁਸਲਮਾਣੁ ਸਦਾਇ॥*

(ਅੰਗ, ੧੪੧)

(ਸ) *ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥*
*ਲੋਗਾ ਭਰਮਿ ਨ ਭੂਲਹੁ ਭਾਈ ਖਾਲਿਕੁ ਖਲਕ ਖਲਕ ਮਹਿ ਖਾਲਕੁ॥*
*ਪੂਰਿ ਰਹਿਓ ਸ੍ਰਬ ਠਾਂਈ॥ ਰਹਾਉ॥*

(ਅੰਗ, ੧੩੪੯)

(ਹ) *ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥*
*ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥*
*ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ॥*
*ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ॥*

(ਅੰਗ, ੪੦)

(ਕ) *ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ॥*
*ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ॥*
*ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ॥*
*ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ॥*
*ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ॥*

(ਅੰਗ, ੧੪੧)

ਗੁਰੂ ਨਾਨਕ ਦੇਵ ਜੀ ਨੇ ਵਰਤਮਾਨ ਸਮਾਜਕ ਵਰਤ-ਵਿਹਾਰ ਨੂੰ ਸੁਚੇਤ ਹੋਕੇ ਸਮਝਣ ਦਾ ਢੰਗ ਸਿਖਾਇਆ। ਇਹਨਾਂ ਦੇ ਸਮੇਂ ਕਾਜੀ ਮੁੱਲਾ ਤੇ ਦੀਨ ਦੇ ਹੋਰ ਮੋਹਰੀ ਆਚਰਣ ਹੀਣ ਹੋ ਰਹੇ ਸਨ। ਬਾਹਰੀ ਕਰਮ ਕਾਂਡ ਜ਼ੋਰਾਂ ਤੇ ਸੀ। ਗੁਰੂ ਜੀ ਨੇ ਨਕਲੀ ਦਿਖਾਵੇ ਦੀ ਨਮਾਜ਼ ਨਾਲੋਂ ਸ਼ੁਭ ਗੁਣ ਧਾਰਨ ਕਰਨ ਦਾ ਉਪਦੇਸ਼ ਦਿੱਤਾ। ਇਹ ਸੰਬਾਦ ਕਿਸੇ ਇਕ ਨਾਲ ਨਹੀਂ ਸਗੋਂ ਜਨ ਸਾਧਾਰਣ ਲਈ ਸੀ। ਇਸਲਾਮ ਵਿਚ ਕਾਜ਼ੀਆਂ ਦੀ ਪਦਵੀ ਬੜੀ ਉਚੀ ਸੀ। ਮੁਸਲਮਾਨ ਕਹਾਉਣਾ ਖਾਸਾ ਮੁਸ਼ਕਲ ਸੀ। ਸੱਚਾ ਮੁਸਲਮਾਨ ਆਪਣੇ ਧਰਮ ਦੇ ਆਗੂਆਂ ਨੂੰ, ਵਲੀਆਂ ਦੇ ਉਪਦੇਸ਼ ਨੂੰ ਮਿੱਠਾ ਕਰਕੇ ਮੰਨੇ। ਉਹਨਾਂ ਦੇ ਬਚਨਾਂ ਨੂੰ ਸਿਦਕ ਨਾਲ ਵਰਤੇ ਤਾਂ ਹੀ ਸੱਚਾ ਮੁਸਲਮਾਨ ਬਣ ਸਕੇਗਾ। ਉਪਰ ਸੰਕੇਤਕ ਬਾਣੀ-ਪਦਾਂ ਵਿਚ ਮੁਸਲਮਾਨ ਤਬਕੇ ਨਾਲ ਸੰਬੰਧਤ ਸੰਬਾਦ ਹਨ। ਪਹਿਲੇ ਦਾ ਸੰਬੰਧ ਨਮਾਜ਼ ਤੇ ਉਸਦੀ ਕਿਰਿਆ ਨਾਲ ਹੈ। ਦੂਜੇ ਦਾ ਰੋਜ਼ੇ ਨਮਾਜ਼ ਨਾਲ ਤੇ ਹੱਕ-ਹਲਾਲ ਦੀ ਕਮਾਈ 'ਤੇ ਹੀ ਪੈਗੰਬਰ ਦੀ ਹਾਮੀ ਲਾਜ਼ਮੀ ਹੈ। ਤੀਜਾ ਸੰਬਾਦ ਕਾਜ਼ੀ ਤੇ ਉਸ ਦੀਆਂ ਕਰਤੂਤਾਂ ਨਾਲ ਹੈ। ਚੌਥਾ ਦੀਨ ਦੇ ਪੈਗੰਬਰਾਂ ਦੁਆਰਾ ਦਿੱਤੀਆਂ ਸਿਖਿਆ ਉਤੇ ਅਮਲ ਕਰਨ ਨਾਲ ਹੈ। ਇਹਨਾਂ ਸੰਬਾਦਾਂ ਰਾਹੀਂ ਉਹ ਜਨ ਸਾਧਾਰਣ ਨੂੰ ਦੀਨ ਦੇ ਸੱਚੇ ਰਾਹ ਤੇ ਚਲਣ ਦਾ ਸੁਝਾਉ ਦੇਂਦੇ ਹਨ। ਗੁਰੂ ਸਾਹਿਬ ਪੂਰਨੇ ਪਾ ਰਹੇ ਸਨ ਤਾਂਕਿ ਸਾਰੇ ਬਾਣੀਕਾਰ ਸਮਾਜ ਵਿਚ ਵਿਆਪਕ ਪਾਖੰਡ, ਬੁਰੇ ਵਿਹਾਰ, ਤੇ ਊਚ ਨੀਚ ਦੇ ਭਾਵ ਨੂੰ ਸਮਝ-ਬੁੱਝ ਕੇ ਆਮ ਲੋਕਾਈ ਨੂੰ ਸਹੀ ਮਾਰਗ ਸੁਝਾਉਣ।

ਏਸੇ ਕਰਕੇ ਆਉਣ ਵਾਲੇ ਗੁਰੂ ਸਾਹਿਬਾਨ ਤੇ ਸੰਤ-ਭਗਤ ਵੀ ਜਨ ਕਲਿਆਣ ਵਲ ਉਚੇਚਾ ਧਿਆਨ ਦੇਂਦੇ ਸਨ। ਕਬੀਰ ਜੀ ਤਾਂ ਉਚੇ ਸੁਰ ਵਿਚ ਕਾਜ਼ੀ ਨੂੰ ਪੁੱਛਦੇ ਹਨ :

*ਰੋਜ਼ਾ ਧਰੈ ਮਨਾਵੈ ਅਲਹੁ ਸੁਆਦਤਿ ਕੀਆ ਸੰਘਾਰੇ॥*
*ਆਪਾ ਦੇਖਿ ਅਵਰ ਨਹੀਂ ਦੇਖੈ ਕਾਹੇ ਕਉ ਝਖ ਮਾਰੇ॥*
*ਕਾਜ਼ੀ ਸਾਹਿਬ ਏਕੁ ਤੋਹੀ ਮਹਿ ਤੇਰਾ ਸੋਚਿ ਬਿਚਾਰਿ ਨ ਦੇਖੈ॥*
*ਖਬਰ ਨਾ ਕਰੇ ਦੀਨ ਕੇ ਬਉਰੇ ਤਾ ਤੇ ਜਨਮ ਅਲੇਖੇ॥*

(ਅੰਗ, ੪੮੩)

*ਕੁਲਹਾ ਦੇਂਦੇ ਬਾਵਲੇ ਲੈਂਦੇ ਵਡੇ ਨਿਲਜ॥*
*ਚੂਹਾ ਖਡ ਨ ਮਾਵਈ ਤਿਕਲਿ ਬੰਨੈ ਛਜ॥*
*ਦੇਨਿ ਦੁਆਈ ਸੇ ਮਰਹਿ ਜਿਨ ਕਉ ਦੇਨਿ ਸਿ ਜਾਹਿ॥*
*ਨਾਨਕ ਹੁਕਮ ਨ ਜਾਪਈ ਕਿਥੈ ਜਾਇ ਸਮਾਇ॥*

(ਅੰਗ, ੧੨੮੬)

ਕਮਾਲ ਤਾਂ ਇਹ ਹੈ, ਹਕੂਮਤ ਨੂੰ ਭਰੋਸਾ ਦੇਣ ਲਈ ਆਮ ਲੋਕ : "ਘਰਿ ਘਰਿ ਮੀਆਂ ਸਭਨਾ ਜੀਆ ਬੋਲੀ ਅਵਰ ਤੁਮਾਰੀ॥" ਆਪਣੀ ਬੋਲੀ ਛੱਡੀ ਜਾ ਰਹੇ ਸਨ। ਗੁਰੂ ਸਾਹਿਬ ਨੇ ਸੁਚੇਤ ਕੀਤਾ :

*ਖਤ੍ਰੀਆ ਤਾ ਧਰਮ ਛੋਡਿਆ*
*ਮਲੇਛ ਭਾਖਿਆ ਗਹੀ॥*

ਅੰਗ 663

ਆਪਣੇ ਦੇਸ ਆਪਣੀ ਬੋਲੀ ਦਾ ਪਿਆਰ ਜਤਾਇਆ ਖ਼ੁਦ ਮਾਡਲ ਬਣਕੇ ਆਪ ਆਪਣੀ ਲੋਕ ਬੋਲੀ ਵਿਚ ਬਾਣੀ-ਸਿਰਜਣਾ ਕੀਤੀ। ਮਲਾਰ ਦੀ ਵਾਰ ਵਿਚ ਗੁਰੂ ਨਾਨਕ ਸਾਹਿਬ ਨੇ ਇਕ ਬੜਾ ਹੀ ਖ਼ੂਬਸੂਰਤ ਰੂਪਕ ਇਸ ਸਥਿਤੀ ਬਾਰੇ ਸਿਰਜਿਆ ਹੈ :

*ਹਰਣਾ ਬਾਜਾ ਤੇ ਸਿਕਦਾਰਾ ਏਨਾਂ ਪੜ੍ਹਿਆ ਨਾਉ॥*
*ਫਾਂਧੀ ਲਗੀ ਜਾਤ ਫਹਾਇਨਿ ਅਗੈ ਨਾਹੀ ਥਾਉ॥*
*ਸੋ ਪੜਿਆ ਸੋ ਪੰਡਿਤ ਬੀਨਾ ਜਿਨੀ ਕਮਾਣਾ ਨਾਉ॥*

ਇਸੇ ਤਰ੍ਹਾਂ

*ਰਾਜੇ ਸ਼ੀਹ ਮੁਕਦਮ ਕੁੱਤੇ ਜਾਇ ਜਗਾਇਨ ਬੈਠੇ ਸੁਤੇ॥*
*ਚਾਕਰ ਨਹਦਾ ਪਾਇਨ ਘਾਉ ਰਤ ਪਿਤ ਕੁਤਿ ਹੋ ਚਟ ਜਾਉ॥*

ਕੁਲ ਮਿਲਾ ਕੇ ਸ੍ਰੀ ਗੁਰ ਗ੍ਰੰਥ ਸਾਹਿਬ ਦੀ ਬਾਣੀ-ਬੁਣਤੀ ਵਿਚ ਉਸ ਸਮੇਂ ਦਾ ਸੱਚ ਉਜਾਗਰ ਹੋਇਆ ਹੈ। ਚਾਹੇ ਉਹ ਹਿੰਦੂ ਮਤ ਸੀ, ਜੋਗ ਮਤ ਜਾਂ ਇਸਲਾਮ। ਇਸ ਵਿਚ ਨਾ ਕਿਸੇ ਦੀ ਫਾਲਤੂ ਨਿਖੇਧੀ ਹੈ, ਨਾ ਉਸਤਤ ਬਸ ਸਮੇਂ ਤੇ ਸਮਾਜ ਦੇ ਸੱਚ ਨੂੰ ਬੋਲ ਮਿਲੇ ਹਨ।

ਜੈਨ ਮਤ

ਗੁਰੂ ਨਾਨਕ ਸਾਹਿਬ ਨੇ ਭਾਰਤ ਵਿਚ ਪ੍ਰਚਲਿਤ ਧਰਮਾਂ ਦੇ ਅਚਾਰ-ਵਿਹਾਰ ਨੂੰ ਸਮਝਣਾ, ਉਹਨਾਂ ਦੇ ਵਿਹਾਰ ਨਾਲ ਜੁੜੇ ਵਿਸ਼ਵਾਸ ਤੇ ਮੂਲ ਮਾਨਤਾਵਾਂ ਨੂੰ ਜਾਣਨਾ, ਤੇ

ਫਿਰ ਉਹਨਾਂ ਬਾਰੇ ਆਪਣੇ ਵਿਚਾਰ ਦੇਣ। ਬਾਣੀਕਾਰਾਂ ਨੇ ਕਿਸੇ ਧਰਮ ਦੇ ਮੂਲ ਦਰਸ਼ਨ ਨੂੰ ਨਕਾਰਿਆ ਨਹੀਂ। ਇਸਦਾ ਇਕ ਕਾਰਣ ਵੀ ਹੈ ਸਾਰੇ ਧਰਮ ਆਪਣੇ ਮੂਲ ਵਿਚ ਉਸ ਇਕ ਨਾਲ ਜੁੜੇ ਹੋਏ ਹਨ। ਕੋਈ ਉਸਨੂੰ ਭਗਤੀ ਜਾਂ ਪ੍ਰੇਮ ਨਾਲ ਪ੍ਰਾਪਤ ਕਰਦਾ ਹੈ ਤੇ ਕੋਈ ਉਸ ਨੂੰ ਗਿਆਨ ਨਾਲ। ਭਗਤੀ ਵਾਲਾ ਭਗਤ ਕੇਵਲ ਹਿਰਦੇ ਮੁਖ ਹੁੰਦਾ ਹੈ। ਉਹ ਹਿਰਦੇ ਵਿਚ ਵਸਦੇ ਪ੍ਰਭੂ ਨੂੰ ਸਿਮਰਦਾ ਹੈ। ਉਹ ਉਸੇ ਨਾਲ ਇਕ ਸੁਰ ਹੁੰਦਾ ਹੈ। ਉਸਦਾ ਧਰਮ ਅਨੁਰਾਗ ਹੀ ਬਣ ਨਿਬੜਦਾ ਹੈ। ਉਹ ਅਨੁਰਾਗੀ ਹੋ ਕੇ ਉਚੇਰੀ ਸੁਰਤ ਨਾਲ ਪ੍ਰਭੂ ਬੰਦਗੀ ਕਰਦਾ ਹੈ। ਜੈਨ ਮਤ ਦਾ ਅੰਤਮ ਉਦੇਸ਼ ਤਾਂ ਉਹੋ ਹੈ ਪਰ ਪਹੁੰਚਦਾ ਕਰਮ ਮਾਰਗ ਰਾਹੀਂ ਹੈ। ਬਾਣੀਕਾਰਾਂ ਨੇ ਜੈਨ ਮਤ ਨਾਂਲ ਵੀ ਸੰਬਾਦ ਰਚਾਇਆ ਹੈ।

ਦਰਅਸਲ, ਜੈਨ ਮਤ ਨੈਤਿਕ ਦ੍ਰਿਸ਼ਟੀ ਵਾਲਾ ਮਤ ਹੈ ਉਤੱਮ ਅਚਾਰ ਇਸ ਦਾ ਹਿਰਦਾ ਹੈ। ਉਸਦੇ ਅਚਾਰ ਦੇ ਦੋ ਸਿਧਾਂਤ ਹਨ : ਕਰਮ ਅਤੇ ਅਹਿੰਸਾ। ਇਹ ਪੁਰਸ਼ਾਰਥ ਪ੍ਰਧਾਨ ਧਰਮ ਹੈ। ਕਠੋਰ ਸਾਧਨਾ ਜਿਸ ਦਾ ਲਾਜ਼ਮੀ ਅੰਗ ਹੈ। ਇਸ ਵਿਚ ਮਨੁੱਖ ਕਰਮ ਕਰਨ ਲਈ ਸੁਤੰਤਰ ਹੈ। ਉਹਨਾਂ ਦੇ ਵਿਚਾਰ ਵਿਚ ਜੀਵ ਆਪਣੀ ਅੰਦਰਲੀ ਅਸੀਮ ਸ਼ਕਤੀ ਨੂੰ ਸਾਧਨਾਂ ਦੇ ਬਲ ਨਾਲ ਪ੍ਰਾਪਤ ਕਰਕੇ ਬੰਧਨ ਤੋਂ ਬੰਧਨ-ਰਹਿਤ ਅਵਸਥਾ ਨੂੰ ਪ੍ਰਾਪਤ ਹੋ ਸਕਦਾ ਹੈ।

ਗੁਰਮਤਿ ਨੇ ਜੈਨ ਮਤ ਦੀ ਸਾਧਨਾ ਦਾ ਖੰਡਨ ਵੀ ਕੀਤਾ ਹੈ ਤੇ ਮੰਡਨ ਵੀ। ਗੁਰੂ ਅਰਜਨ ਦੇਵ ਜੀ ਨੇ ਕਥਨ ਕੀਤਾ :

*ਨਿਉਲੀ ਕਰਮ ਕਰੇ ਬਹੁ ਆਸਨ॥*
*ਜੈਨ ਮਾਰਗ ਸੰਜਮ ਅਤਿ ਸਾਧਨ॥*

(ਅੰਗ, ੨੬੫)

ਗੁਰਮਤਿ ਨੇ ਜੈਨ ਮਤ ਦੀ ਸਾਧਨਾ ਨੂੰ ਨਕਾਰਿਆ ਨਹੀਂ ਸਗੋਂ ਇਸਦਾ ਜ਼ਿਕਰ ਹਠ-ਧਰਮੀਆਂ ਦੀ ਕਮਾਰ ਵਿਚ ਕੀਤਾ ਹੈ। ਨਿਉਲੀ ਕਰਮ ਜਾਂ ਹੋਰ ਅਨੇਕ ਪ੍ਰਕਾਰੀ ਆਸਣ ਨਾਲ ਪ੍ਰਾਪਤ ਉਚੱਤਾ ਵਿਚੋਂ ਹਉਮੈ ਦਾ ਖਾਤਮਾ ਨਹੀਂ ਹੁੰਦਾ। ਬਲ ਹਮੇਸ਼ਾ ਨਾਮ ਸਿਮਰਨ ਉਪਰ ਹੀ ਹੈ :

*ਹਰਿ ਕੇ ਨਾਮ ਸਮਸਰਿ ਕਿਛੁ ਨਾਹਿ॥*
*ਨਾਨਕ ਗੁਰਮੁਖਿ ਨਾਮੁ ਜਪਤ ਗਤਿ ਪਾਹਿ॥*

(ਅੰਗ, ੨੬੫)

ਸੰਬਾਦ ਆਖਰਕਾਰ ਕਿਸੇ ਨਿਰਣ 'ਤੇ ਪਹੁੰਚਦਾ ਹੈ। ਬਾਣੀਕਾਰਾਂ ਨੇ ਹਠ-ਧਰਮੀ ਸਾਧਨਾ ਦਾ ਨਿਸ਼ੇਧ ਕੀਤਾ ਹੈ। ਕੇਵਲ ਤੇ ਕੇਵਲ ਨਾਮ ਉਪਰ ਬਲ ਹੈ ਜੈਨ ਮਤ ਦੀ ਹਠ-ਧਰਮੀ ਦਾ ਗੁਰੂ ਸਾਹਿਬ ਨੇ ਨੋਟਿਸ ਲਿਆ ਹੈ :

*ਸਿਰ ਖੋਹਾਇ ਪੀਵਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ॥*
*ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ॥*
*ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ ਹਥਿ ਸੁਆਹੀ॥*
*ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ॥*

*ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ ਮੁਏ ਕਿਥਾਊ ਪਾਹੀ॥*
*ਅਠਸਠਿ ਤੀਰਥ ਦੇਨਿ ਨ ਢੋਈ ਬ੍ਰਹਮਣ ਅੰਨੁ ਨ ਖਾਹੀ॥*
*ਸਦਾ ਕੁਚੀਲ ਰਹਹਿ ਦਿਨੁ ਰਾਤੀ ਮਥੈ ਟਿਕੇ ਨਾਹੀ॥*
*ਝੁੰਡੀ ਪਾਇ ਬਹਨਿ ਨਿਤਿ ਮਰਣੈ ਦੜਿ ਦੀਬਾਣਿ ਨ ਜਾਹੀ॥*
*ਲਕੀ ਕਾਸੇ ਹਥੀ ਫੁੰਮਣ ਅਗੋ ਪਿਛੀ ਜਾਹੀ॥*
*ਨਾ ਓਇ ਜੋਗੀ ਨਾ ਓਇ ਜੰਗਮ ਨਾ ਓਇ ਕਾਜੀ ਮੁਲਾ॥*
*ਦਯਿ ਵਿਗੋਏ ਫਿਰਹਿ ਵਿਗੁਤੇ ਫਿਟਾ ਵਤੈ ਗਲਾ॥*
*ਜੀਆ ਮਾਰਿ ਜੀਵਾਲੇ ਸੋਈ ਅਵਰੁ ਨ ਕੋਈ ਰਖੈ॥*

(ਅੰਗ, ੧੪੯)

ਜੈਨੀ ਧਰਮ ਦੇ ਸਾਧਕ ਸਿਰ ਦੇ ਵਾਲ ਖੋਹੰਦੇ ਹਨ। ਜੂਠਾ ਪਾਣੀ ਪੀਂਦੇ ਹਨ। ਦੂਸਰਿਆਂ ਦਾ ਜੂਠਾ ਮੰਗ ਮੰਗਾ ਕੇ ਖਾਂਦੇ ਹਨ। ਇਹ ਮੈਲਾ ਫੋਲ ਕੇ ਵੇਖਦੇ ਹਨ ਕਿ ਕੋਈ ਕੀੜਾ ਨਾ ਮਰ ਗਿਆ ਹੋਵੇ ਤੇ ਇਸ ਕਿਰਿਆ ਰਾਹੀਂ ਸਗੋਂ ਭੈੜੀ ਹਵਾੜ ਲੈਂਦੇ ਹਨ। ਇਹ ਨਹਾਉਣੋਂ ਸੰਗਦੇ ਹਨ। ਇਜੜਾਂ ਵਾਂਗ ਸਿਰ ਦਾ ਇਕ-ਇਕ ਵਾਲ ਮੱਥੇ ਨੂੰ ਸੁਆਹ ਮਲ ਕੇ ਪੁਟਾਉਂਦੇ ਹਨ। ਇਹ ਮਾਤਾ ਪਿਤਾ ਵਾਲੀ ਪਰੰਪਰਾ ਨੂੰ ਭੁਲਾ ਕੇ ਵਿਹਲੜ ਹੋ ਗਏ ਹਨ ਤੇ ਇਹਨਾਂ ਦੀ ਇਹ ਹਾਲਤ ਵੇਖ ਕੇ ਇਹਨਾਂ ਦੇ ਮਾਪੇ ਰੋਂਦੇ ਹਨ। ਇਨ੍ਹਾਂ ਦੇ ਮਰਨ ਤੇ ਕਿਸੇ ਨੇ ਇਹਨਾਂ ਦਾ ਦੀਵਾ ਨਹੀਂ ਜਗਾਣਾ, ਪਿੰਡ ਨਹੀਂ ਭਰਣੇ ਪਤਲਿ ਦਾਨ ਨਹੀਂ ਦੇਣੀ ਇਹਨਾਂ ਦਾ ਅਠਾਹਠ ਤੀਰਥਾਂ 'ਤੇ ਵੀ ਕੋਈ ਆਦਰ ਨਹੀਂ। ਇਹ ਹਰ ਵੇਲੇ ਮੈਲੇ ਕੁਚੈਲੇ ਬਣੇ ਰਹਿੰਦੇ ਹਨ। ਹਿੰਦੂਆਂ ਵਾਂਗ ਮਥੇ ਉਤੇ ਤਿਲਕ ਵੀ ਨਹੀਂ ਲਾਉਂਦੇ। ਇਹਨਾਂ ਦਾ ਮਨ ਸਦਾ ਉਦਾਸ ਹੈ। ਜਦੋਂ ਵੀ ਕਿਧਰੇ ਬੈਠਦੇ ਹਨ ਝੁੰਬ ਮਾਰਕੇ ਸੋਗੀ ਹਾਲ ਵਿਚ ਜਿਵੇਂ ਕੋਈ ਮਰ ਗਿਆ ਹੋਵੇ। ਇਹ ਕਿਸੇ ਧਾਰਮਕ ਸਮਾਗਮ ਵਿਚ ਵੀ ਨਹੀਂ ਜਾਂਦੇ। ਇਹਨਾਂ ਦੇ ਲਕ ਨਾਲ ਇਕ ਕਾਸਾ ਯਨੀ ਪਿਆਲਾ ਤੇ ਹੱਥ ਵਿਚ ਸੂਤ ਦਾ ਫੁੰਮਣ ਫੜ ਕੇ ਅਗੇ ਪਿਛੇ ਤੁਰਦੇ ਹਨ। ਨਾ ਇਹ ਜੋਗੀ ਹਨ ਤੇ ਨਾ ਹੀ ਜੰਗਮ ਜਾਂ ਸ਼ਿਵਾਂ ਦੇ ਉਪਾਸ਼ਕ ਦਾ ਟੋਲਾ ਜੋ ਟੱਲੀ ਵਜਾ ਕੇ ਮੰਗਦੇ ਹਨ। ਨਾ ਇਹ ਕਾਜ਼ੀ ਹਨ ਤੇ ਨਾ ਹੀ ਮੁੱਲਾਂ। ਅਹਿੰਸਾ ਇਹਨਾਂ ਦਾ ਪਰਮੋ ਧਰਮ ਹੈ ਪਰ ਇਹ ਭੁੱਲ ਗਏ ਹਨ ਜੀਆਂ ਨੂੰ ਮਾਰਨ ਜੀਵਾਲਣ ਵਾਲਾ ਉਹ ਆਪ ਹੈ।

ਜ਼ਾਹਿਰ ਹੈ, ਬਾਣੀਕਾਰ ਜੈਨ ਮਤ ਦੇ ਹਠ ਧਰਮਾਂ ਕਰਮਾਂ ਦੀ ਆਲੋਚਨਾ ਕਰਦੇ ਹਨ। ਆਪਣੇ ਇਹਨਾਂ ਕਰਮਾਂ ਕਰਕੇ ਨਾ ਤਾਂ ਉਹਨਾਂ ਦੀ ਗਣਨਾ ਜੋਗੀਆਂ ਨਾਲ ਹੋ ਸਕਦੀ ਹੈ। ਨਾ ਹੀ ਹਿੰਦੂ ਮਤ ਦੀਆਂ ਰਸਮਾਂ ਵਾਲੇ ਲੋਕਾਂ ਨਾਲ ਤੇ ਨਾ ਹੀ ਸ਼ਿਵ ਦੇ ਉਪਾਸ਼ਕਾਂ ਨਾਲ। ਉਹਨਾਂ ਦੀ ਜੀਵਨ-ਜੁਗਤ ਕੁਚੀਲ ਹੈ। ਰਬ ਕੁਚੀਲ ਹੋਕੇ ਰਹਿਣ ਨਾਲ ਨਹੀਂ ਮਿਲਦਾ। ਇਸ ਤਰ੍ਹਾਂ ਤੇ ਗੰਦੀਆਂ ਨਾਲੀਆਂ ਵਿਚ ਰਹਿਣ ਵਾਲੇ ਸਾਰੇ ਜੀਵ ਬਖਸ਼ੇ ਜਾਣ। ਉਹ ਤੁਰਨ ਲਗੇ ਫਰਸ਼ ਬੁਹਾਰ ਕੇ ਤੁਰਦੇ ਹਨ - ਇਹ ਵੀ ਭਰਮ ਹੈ। ਜੀਵਾਂ ਦੀ ਰਖਿਆ ਰਬ ਆਪ ਕਰਦਾ ਹੈ। ਕੁਲ ਮਿਲਾ ਕੇ ਜੈਨ ਧਰਮ ਦੇ ਸਾਤਵਿਕ ਕਰਮ - "ਜੈਨ ਮਾਰਗ ਸੰਜਮ ਅਤਿ ਸਾਧਨ" ਦਾ ਮੰਡਨ ਵੀ ਹੈ ਤੇ ਹਠੀ ਕਿਰਿਆ ਦਾ ਖੰਡਨ ਵੀ। ਬਾਣੀ-ਬੁਣਤੀ ਅਜੇਹੀ ਜੀਵਨ-ਪੱਧਤੀ ਦਾ ਨੋਟਿਸ ਲੈਂਦੀ ਹੈ। ਇਸ ਨਾਲ ਸੰਬਾਦ ਰਚਾਉਂਦੀ ਹੈ ਤੇ ਆਪਣਾ ਮਤ ਪੇਸ਼ ਕਰਦੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ-ਬੁਣਤੀ ਦੀ ਤੀਸਰੀ ਪਰਤ ਤਤਕਾਲੀ ਧਾਰਮਿਕ ਕਰਮ ਪਾਖੰਡ ਤੇ ਸਭਿਆਚਾਰਕ ਵੇਰਵਿਆਂ ਨਾਲ ਸੰਬੰਧਿਤ ਹੈ। ਗੁਰੂ ਸਾਹਿਬਾਨ ਜਿਥੇ ਤਤਕਾਲੀ ਧਰਮ ਸਿਧਾਂਤਾਂ ਦਾ ਵਿਵੇਚਨ ਕਰ ਰਹੇ ਸਨ ਉਥੇ ਆਪਣੇ ਮਤ ਦਾ ਐਲਾਨ ਵੀ ਨਿਸ਼ੰਗ ਹੋਕੇ ਕਰ ਰਹੇ ਸਨ। ਭਾਰਤੀ ਧਰਮਾਂ ਵਿਚ ਓਅੰ ਪਰਮ ਸੱਤਾ ਦਾ ਲਖਾਇਕ ਸੀ। ਗੁਰੂ ਨਾਨਕ ਸਾਹਿਬ ਨੇ ਉਸ ਨਾਲ ਏਕਾ (੧) ਜੋੜ ਕੇ ੧ੳੇਂ ਦਾ ਜੈਗਾਨ ਕਰ ਦਿੱਤਾ। ਇਹ ਗੁਰੂ ਨਾਨਕ ਸਾਹਿਬ ਦੇ ਮੌਲਿਕ ਚਿੰਤਨ ਦਾ ਐਲਾਨ ਸੀ ਜੋ ਕਿਸੇ ਵੀ ਅੰਦੋਲਨ ਤੋਂ ਘਟ ਨਹੀਂ ਸੀ। ਸਦੀਆਂ ਤੋਂ ਤੁਰੇ ਆ ਰਹੇ ਧਰਮ-ਚਿੰਤਨ ਨੂੰ ਝੰਜੋੜ ਕੇ ਗੁਰੂ ਸਾਹਿਬ ਨੇ ਆਪਣੇ ਮਤ ਦਾ ਐਲਾਨ ਕਰ ਦਿੱਤਾ। ਹੁਣ ਤਕ ਦਾ ਧਰਮ ਚਿੰਤਨ ਦੋ ਮੂਲ ਸ਼ਕਤੀਆਂ ਨੂੰ ਪ੍ਰਵਾਨ ਕਰਦਾ ਆ ਰਿਹਾ ਸੀ : ਰਬ ਅਤੇ ਮਾਇਆ। ਪਰ ਗੁਰੂ ਨਾਨਕ ਸਾਹਿਬ ਨੇ ਇਹ ਸਪਸ਼ਟ ਕਰ ਦਿੱਤਾ ਕਿ ਜਗਤ ਦਾ ਰਚੈਤਾ ਕੇਵਲ ਤੇ ਕੇਵਲ ਇਕੋ ਪ੍ਰਮਾਤਮਾ ਹੀ ਹੈ। ਬਾਕੀ ਦਾ ਬ੍ਰਹਿਮੰਡੀ ਪਾਸਾਰ ਉਸ ਇਕ ਤੋਂ ਹੋਇਆ ਹੈ। ਇਹ ਇਕ ਤਰ੍ਹਾਂ ਦਵੈਤ ਵਾਦ ਤੋਂ ਮੁਕਤ ਹੋਣ ਦਾ ਦਾਅਵਾ ਸੀ। ਇਸ ਨਾਲ ਸਹਿਜੇ ਹੀ ਅਵਤਾਰੀ ਹਸਤੀਆਂ ਤੇ ਮੂਰਤੀ ਪੂਜਾ ਦੇ ਵਖਾਲੇ ਤੋਂ ਅਜ਼ਾਦ ਹੋਣ ਦਾ ਪੈਗਾਮ ਸੀ। ਸਭਿਆਚਾਰ ਦਾ ਸਮੇਂ ਅਤੇ ਸਥਾਨ ਨਾਲ ਅਤਿ ਗਹਿਰਾ ਸੰਬੰਧ ਹੁੰਦਾ ਹੈ। ਜਿਸ ਤਰ੍ਹਾਂ ਸਭਿਆਚਾਰ ਨੂੰ ਸਮੇਂ ਸਥਾਨ ਨਾਲੋਂ ਵਖ ਨਹੀਂ ਕੀਤਾ ਜਾ ਸਕਦਾ ਇਸੇ ਤਰ੍ਹਾਂ ਰਸਮੋਂ ਰਿਵਾਜ਼ ਤੇ ਧਾਰਮਿਕ ਕਦਰਾਂ-ਕੀਮਤਾਂ ਨੂੰ ਵੀ ਸਭਿਆਚਾਰ ਤੋਂ ਵੱਖ ਨਹੀਂ ਕੀਤਾ ਜਾ ਸਕਦਾ। ਪੰਜਾਬੀ ਸਭਿਆਚਾਰਕ ਵੇਰਵੇ ਗੁਰਬਾਣੀ ਦੇ ਲੋਕ-ਰੂਪਾਂ ਰਾਹੀਂ ਬਾਣੀ-ਬੁਣਤੀ ਦਾ ਸ਼ਿੰਗਾਰ ਹਨ। ਜੇਹਾ ਕਿ ਸੋਹਿਲਾ, ਘੋੜੀਆਂ, ਲਾਵਾਂ, ਅਲਾਹੁਣੀਆਂ ਅੰਜਲੀਆ ਪਹਰੇ, ਬਾਰਾਂਮਾਹ, ਵਣਜਾਰੇ, ਬਿਰਹੜੇ ਤੇ ਕੁਚੱਜੀ ਸੁਚੱਜੀ ਆਦਿ। ਇਸੇ ਤਰ੍ਹਾਂ ਧਾਰਮਿਕ ਵਤੀਰੇ ਨਾਲ ਜੁੜੇ ਅਲਗ-ਅਲਗ ਲੋਕ ਵੀ ਸਭਿਆਚਾਰ ਦਾ ਹੀ ਅੰਗ ਹੁੰਦੇ ਹਨ। ਗੁਰੁ ਸਾਹਿਬ ਨੇ ਨਿਸ਼ੰਗ ਹੋਕੇ ਬੜੀ ਬੇਬਾਕੀ ਨਾਲ ਆਪਣੇ ਵਿਚਾਰ ਪੇਸ਼ ਕੀਤੇ :

(ੳ) ਬ੍ਰਹਮ ਬਿੰਦੇ ਸੋ ਬ੍ਰਾਹਮਣ ਹੋਇ
(ਅ) ਜੋਗੀ ਜੁਗਤਿ ਵੀਚਾਰੇ ਸੋਇ
(ੲ) ਸੋ ਮੁਲਾਂ ਜੋ ਮਨ ਸਿਉ ਲਰੈ

ਗੁਰੂ ਨਾਨਕ ਸਾਹਿਬ ਦੀ ਆਮਦ ਇਕ ਉਸਾਰੂ ਇਨਕਲਾਬ ਨਾਲ ਲੈਕੇ ਆਈ। ਇਕ ਸੁਚੇਤ ਦ੍ਰਿਸ਼ਟੀ ਸਾਮਾਜਿਕ ਵਰਤ-ਵਿਹਾਰ ਨੂੰ ਵੇਖਣ-ਪਰਖਣ ਲਗੀ। ਜੇ ਨਾਰੀ ਸੰਸਾਰ ਵਲ ਮੁੜੇ ਤਾਂ ਵੇਖਿਆ ਸਮਾਜ ਦੀ ਬੁਨਿਆਦੀ ਇਕਾਈ ਇਸਤ੍ਰੀ ਬੜੇ ਸਾਰੇ ਵਹਿਮਾਂ ਭਰਮਾਂ ਦਾ ਸ਼ਿਕਾਰ ਹੈ। ਪੁਰਖ ਸਮਾਜ ਜਿਵੇਂ ਜੀ ਕਰੇ ਉਸ ਨੂੰ ਲਤਾੜੀ ਜਾ ਰਿਹਾ ਸੀ। ਭੱਲਾ ਮਾਸਿਕ ਧਰਮ ਇਸਤ੍ਰੀ ਸਰੀਰ ਦੀ ਲਾਜ਼ਮੀ ਸ਼ਰਤ ਹੈ। ਇਸਤ੍ਰੀ ਸਰੀਰ ਦੀ ਬਨਾਵਟ ਦੇ ਨਾਲ ਹੀ ਇਹ ਲਹੂ ਮਾਸ ਵਾਂਗ ਜੁੜਿਆ ਹੋਇਆ ਹੈ। ਪਰ ਹਿੰਦੂ ਸਮਾਜ ਇਸ ਨੂੰ ਇਹਨਾਂ ਦਿਨਾਂ ਵਿਚ ਭਿਟ ਗਈ ਮੰਨ ਕੇ, ਰਸੋਈ ਦੇ ਚਉਕੇ ਵਿਚ ਨਹੀਂ ਸੀ ਆਣ ਦੇਂਦਾ। ਗੁਰੂ ਸਾਹਿਬ ਨੇ ਇਸ ਭਰਮ ਨੂੰ ਤੋੜਿਆ :

*ਜਿਉ ਜੋਰੂ ਸਿਰਨਾਵਣੀ ਆਵੈ ਵਾਰੋ ਵਾਰ॥*
*ਜੂਠੇ ਜੂਠਾ ਮੁਖ ਵਸੈ ਨਿਤ ਨਿਤ ਹੋਇ ਖੁਆਰ॥*

*ਸੁਚੇ ਇਹ ਨ ਆਖੀਅਹਿ ਬਹਨਿ ਜੋ ਪਿੰਡਾ ਧੋਇ॥*
*ਸੁਚੇ ਸੇਈ ਨਾਨਕ ਜਿਨ ਮਨ ਵਸਿਆ ਸੋਇ॥*

(੨/੧੭)

ਇਸੇ ਤਰ੍ਹਾਂ ਜੇ ਉਹ ਬਾਂਝ ਹੋਵੇ ਤਾਂ ਤ੍ਰਿਸਕਾਰ ਦੀ ਭਾਗੀ ਤੇ ਜੇ ਬਾਲ ਜੰਮ ਦੇਵੇ ਤਾਂ ਸੂਤਕ ਦੀ ਸ਼ਿਕਾਰ :

*ਜੇ ਕਰਿ ਸੂਤਕ ਮੰਨੀਐ ਸਭ ਤੇ ਸੂਤਕ ਹੋਇ॥*
*ਗੋਹੇ ਅਤੇ ਲਕੜੀ ਅੰਦਰ ਕੀੜਾ ਹੋਇ॥*
*ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ॥*
*ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥*
*ਸੂਤਕ ਕਿਉਂ ਕਰ ਰਖੀਐ ਸੂਤਕ ਪਵੈ ਰਸੋਇ॥*
*ਨਾਨਕ ਸੂਤਕ ਏਵ ਨ ਉਤਰੈ ਗਿਆਨ ਉਤਾਰੇ ਧੋਇ॥*

(੧/੧੮)

ਚੌਕੇ ਦੀ ਸੁਚਮ ਜਾਂ ਪਵਿਤ੍ਰਤਾ ਦਾ ਸੰਬੰਧ ਵੀ ਨਾਰੀ-ਸੰਸਾਰ ਨਾਲ ਜੁੜਿਆ ਹੋਇਆ ਸੀ। ਇਹ ਸਮਾਜ ਵਿਚ ਇਸ ਕਦਰ ਘਰ ਕਰ ਗਿਆ ਸੀ ਕਿ ਜਿੰਨੀ ਦੇਰ ਗੋਹੇ ਦਾ ਪੋਚਾ ਨਾ ਮਾਰਿਆ ਜਾਏ ਚਉਕਾ ਪਵਿੱਤਰ ਹੀ ਨਹੀਂ ਸੀ ਮੰਨਿਆ ਜਾਂਦਾ। ਪਵਿੱਤਰ ਕੀਤੇ ਬਿਨਾਂ ਅਨਾਜ ਪਕਾਣਾ, ਖਾਣਾ-ਪੀਣਾ ਹੀ ਅਪਵਿੱਤਰ ਮੰਨਿਆ ਜਾਂਦਾ ਸੀ। ਇਸ ਲਈ ਇਹ ਘਰ ਦੀ ਇਸਤ੍ਰੀ ਲਈ ਜ਼ਰੂਰੀ ਸੀ ਕਿ ਉਹ ਅੰਨ ਪਾਣੀ ਬਨਾਣ ਤੋਂ ਪਹਿਲਾਂ ਗਊ ਦੇ ਗੋਹੇ ਆਦਿ ਨਾਲ ਪੋਚਾ ਮਾਰਕੇ ਚਉਕੇ ਨੂੰ ਪਵਿੱਤਰ ਕਰ ਲਵੇ। ਗੁਰੂ ਸਾਹਿਬ ਨੇ ਇਸ ਵਹਿਮ ਨੂੰ ਤੋੜਿਆ।

*ਪਹਿਲਾ ਸੁਚਾ ਆਪਿ ਹੋਇ ਸੁਚੈ ਬੈਠਾ ਆਇ॥*
*ਸੁਚੈ ਅਗੈ ਰਖਿਓਨ ਕੋਇ ਨਾ ਭਿਟਿਓ ਜਾਇ॥*
*ਸੁਚਾ ਹੋਇ ਕੈ ਜੇਵਿਆ ਲਗਾ ਪੜ੍ਹਣਿ ਸਲੋਕੁ॥*
*ਕੁਹਥੀ ਜਾਇ ਸਟਿਆ ਕਿਸੁ ਇਹੁ ਲਗਾ ਦੋਖ॥*
*ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ ਲੂਣੁ*
*ਪੰਜਵਾ ਪਾਇਆ ਘਿਰਤ॥*
*ਤਾ ਹੋਆ ਪਾਕੁ ਪਵਿਤੁ॥*

(੧/੯)

ਨਾਰੀ ਸੰਸਾਰ ਨੂੰ ਸਮਾਜ ਵਿਚ ਅਤਿ ਨੀਵਾਂ ਦਰਜਾ ਦਿੱਤਾ ਜਾਂਦਾ ਸੀ। ਉਹ ਤਾਂ ਇਕ ਤਰ੍ਹਾਂ ਘ੍ਰਿਣਾ ਦੀ ਪਾਤਰ ਸੀ ਗੁਰ ਸਾਹਿਬ ਨੇ ਇਸ ਵਿਚਾਰ ਦਾ ਖੰਡਨ ਕੀਤਾ ਤੇ ਉਚਾਰਿਆ :

*ਭੰਡਿ ਜਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥*
*ਭੰਡਹੁ ਹੋਵਹਿ ਦੋਸਤੀ ਭੰਡਹੁ ਚਲੈ ਰਾਹੁ॥*
*ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੇ ਬੰਧਾਨ॥*

ਸੋ ਕਿਉ ਮੰਦਾ ਆਖੀਐ ਜਿਤੁ ਜਮਹਿ ਰਾਜਾਨ॥

(੨/੧੯)

ਕਮਾਲ ਤਾਂ ਇਹ ਸੀ ਸਾਰੇ ਸਮਾਜ ਦੀ ਚੂਲ ਨਾਰੀ ਸੀ। ਸਾਰਾ ਕਾਰ-ਵਿਹਾਰ ਨਾਰੀ ਦੇ ਦੁਆਲੇ ਘੁੰਮਦਾ ਸੀ। ਨਾਲੇ, ਇਸਤ੍ਰੀ ਪਾਸੋਂ ਸਭ ਤਰ੍ਹਾਂ ਦੇ ਕਾਰਜ ਕਰਵਾਏ ਜਾ ਰਹੇ ਸਨ ਤੇ ਨਾਲ ਹੀ ਉਸ ਨੂੰ ਮੰਦਿਉਂ ਮੰਦਾ ਆਖਿਆ ਜਾ ਰਿਹਾ ਸੀ। ਸਮਾਜ ਦੀ ਇਸ ਕੁਰੀਤੀ ਨੂੰ ਉਹਨਾਂ ਬੁਲੰਦ ਅਵਾਜ਼ ਵਿਚ ਕਿਹਾ ਤੇ ਇਸ ਭਰਮ ਦਾ ਨਿਵਾਰਣ ਕਰ ਦਿੱਤਾ ਕਿ ਰਾਜਿਆਂ, ਮਹਾਰਾਜਿਆਂ, ਪੀਰਾਂ, ਪੈਗੰਬਰਾਂ ਦੀ ਜਨਮ ਦਾਤੀ ਨੂੰ ਕਿਸ ਤਰ੍ਹਾਂ ਨੀਵਾਂ ਕਿਹਾ ਜਾ ਸਕਦਾ ਹੈ ਜਦ ਕਿ ਉਹ ਏਨੀਆਂ ਵੱਡੀਆਂ ਵੱਡੀਆਂ ਹਸਤੀਆਂ ਦੀ ਜਨਮਦਾਤੀ ਹੈ।

ਗੱਲ ਇਥੇ ਹੀ ਸਮਾਪਤ ਨਹੀਂ ਹੋਈ। ਹਿੰਦੂ ਸਮਾਜ ਵਿਚ ਜਨੇਊ ਆਪਣੀ ਅਸਲ ਕੀਮਤ ਗੁਆ ਕੇ ਕੇਵਲ ਬਾਹਰੀ ਕਰਮ ਕਾਂਡ ਦਾ ਹਿੱਸਾ ਬਣ ਚੁੱਕਾ ਸੀ। ਗੁਰੂ ਜੀ ਨੇ ਇਸ ਪਾਸੇ ਗਹੁ ਕੀਤਾ ਹੈ ਤੇ ਜਨੇਊ ਦੇ ਅਸਲੇ ਵਲ ਧਿਆਨ ਦੁਆਇਆ :-

*ਦਇਆ ਕਪਾਹ ਸੰਤੋਖ ਸੂਤ ਜਤ ਗੰਢੀ ਸਤ ਵਟੁ॥*
*ਏਹ ਜਨੇਊ ਜੀਅ ਕਾ ਹਈ ਤਾਂ ਪਾਂਡੇ ਘਤ॥*
*ਨਾ ਏਹ ਤੁਟੈ ਨ ਮਲ ਲਗੈ ਨਾ ਇਹ ਜਲੈ ਨਾ ਜਾਇ॥*
*ਧੰਨ ਸੁ ਮਾਣਸ ਨਾਨਕਾ ਜੋ ਗਲ ਚਲੇ ਪਾਇ॥*

(੧/੧੫)

ਤਤਕਾਲੀ ਸਮਾਜ ਵਿਚ ਊਚ-ਨੀਚ ਦਾ ਵਖੇਵਾਂ ਜ਼ੋਰਾਂ 'ਤੇ ਸੀ। ਜ਼ਾਤ ਵਿਤਕਰਾ, ਵਰਗ ਵਿਤਕਰਾ, ਮਹਜ਼ਬ ਵਿਤਕਰਾ ਆਮ ਸੀ। ਜੇ ਹਕੂਮਤੀਏ ਜ਼ੁਲਮ ਕਰਨੋਂ ਬਾਜ਼ ਨਹੀਂ ਸੀ ਆਉਂਦੇ ਤਾਂ ਬਾਣੀਕਾਰ ਸੱਚ ਦੇ ਬੋਲ ਉਚਾਰਣੋਂ ਵੀ ਨਹੀਂ ਸੀ ਰਹਿੰਦੇ।

– ਗੁਰੂ ਸਾਹਿਬ ਨੇ ਉਚਾਰਿਆ :

*ਰਾਜੇ ਸ਼ੀਂਹ ਮੁਕੱਦਮ ਕੁਤੇ ਜਾਇ ਜਗਾਇਨਿ ਬੈਠੇ ਸੁਤੇ॥*
*ਚਾਕਰ ਨਹਦਾ ਪਾਇਨ ਘਾਉ ਰਤ ਪਿਤੁ ਕੁਤਿਹੋ ਚਟ ਜਾਉ॥*

ਸੰਤ ਕਬੀਰ ਜੀ ਨੇ ਕਿਹਾ :

*ਹਮ ਘਰ ਸੂਤੁ ਤਨਹਿ ਨਿਤਿ ਬਾਨਾ ਕੰਠ ਜਨੇਊ ਤੁਮਾਰੇ॥*
*ਤੁਮ ਤਉ ਬੇਦ ਪੜਹੁ ਗਾਇਤ੍ਰੀ ਗੋਬਿੰਦ ਰਿਦੈ ਹਮਾਰੇ॥*

(ਅੰਗ, ੪੮੨)

*ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥*
*ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥*

(ਅੰਗ, ੧੪੦)

*ਕੂੜੁ ਬੋਲਿ ਮੁਰਦਾਰੁ ਖਾਇ ਅਵਰੀ ਕੋ ਸਮਝਾਵਣ ਜਾਇ॥*
*ਮੂਠਾ ਆਪਿ ਮੁਹਾਏ ਸਾਥੈ ਨਾਨਕ ਐਸਾ ਆਗੂ ਜਾਪੈ॥*

(ਅੰਗ, ੧੪੦)

*ਵਸਤ੍ਰ ਪਖਾਲਿ ਪਖਾਲੇ ਕਾਇਆ ਆਪੇ ਸੰਜਮਿ ਹੋਵੈ॥*

*ਅੰਤਰਿ ਮੈਲੁ ਲਗੀ ਨਹੀ ਜਾਣੈ ਬਾਹਰਹੁ ਮਲਿ ਮਲਿ ਧੋਵੈ॥*

(ਅੰਗ, ੧੩੯)

*ਜਾਤੀ ਦੇ ਕਿਆ ਹਥਿ ਸਚੁ ਪਰਖੀਐ॥*
*ਮੁਹਰਾ ਹੋਵੈ ਹਥਿ ਮਰੀਐ ਚਖੀਐ॥*

(ਅੰਗ, ੧੪੨)

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸ ਗਾਇ॥*
*ਗੁਰ ਪੀਰ ਹਾਮਾ ਤਾ ਭਰੈ ਜੇ ਮੁਰਦਾਰ ਨ ਖਾਇ॥*

(ਅੰਗ, ੧੪੧)

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥*
*ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥*

(ਅੰਗ, ੧੫)

ਇਹ ਬਾਣੀ ਬੰਦ ਬਾਣੀ-ਬੁਣਤੀ ਦੇ ਕਿਸੇ ਇਕ ਕੋਨੇ ਵਿਚ ਨਹੀਂ, ਸਗੋਂ ਸਾਰੇ ਬਾਣੀ-ਸੰਸਾਰ ਵਿਚ ਵਿਆਪਕ ਹਨ। ਸੰਤਾਂ ਦੀ ਪੈਨੀ ਨਜ਼ਰ ਸਮਾਜਿਕ ਪਰਤਾਂ ਨੂੰ ਉਧੇੜਦੀ ਸਚ ਦਾ ਰਾਹ ਵਿਖਾਉਂਦੀ ਸਰਬ ਮਮਤਾ ਦਾ ਪੈਗਾਮ ਦੇਂਦੀ ਹੈ।

*ਹਿੰਦੂ ਤੁਰਕ ਕਹਾ ਤੇ ਆਏ ਕਿਨਿ ਏਹ ਰਾਹ ਚਲਾਈ॥*
*ਦਿਲ ਮਹਿ ਸੋਚਿ ਬਿਚਾਰ ਕਵਾਦੇ ਭਿਸਤ ਦੋਜਕ ਕਿਨਿ ਪਾਈ॥*

(ਅੰਗ, ੪੭੦)

*ਹਿੰਦੂ ਅੰਨਾ ਤੁਰਕੂ ਕਾਣਾ ਦੋਹਾਂ ਤੇ ਗਿਆਨੀ ਸਿਆਣਾ॥*
*ਹਿੰਦੂ ਪੂਜੇ ਦੇਹਰਾ ਮੁਸਲਮਾਨ ਮਸੀਤ॥*
*ਨਾਮੇ ਸੋਈ ਸੇਵਿਆ ਦੇਹੁਰਾ ਨ ਮਸੀਤਿ॥*

(ਅੰਗ, ੮੭੪)

– *ਜੀਵਤ ਪਿਤਰ ਨ ਮਾਨੈ ਕੋਊ ਮੂਏ ਸਰਾਧ ਕਰਾਹੀ॥*
*ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ॥*

(ਅੰਗ, ੩੩੨)

– *ਜੋ ਤੂੰ ਬ੍ਰਾਹਮਣ ਬ੍ਰਾਹਮਣੀ ਜਾਇਆ॥*
*ਤਉ ਆਨ ਬਾਟ ਕਾਹੇ ਨਹੀ ਆਇਆ॥*

(ਅੰਗ, ੩੨੪)

– *ਸੋ ਮੁਲਾਂ ਜੋ ਮਨ ਸਿਉ ਲਰੈ॥*
*ਗੁਰ ਉਪਦੇਸਿ ਕਾਲ ਸਿਉ ਜਰੈ॥*

ਜ਼ਾਹਿਰ ਹੈ, ਬਾਣੀਕਾਰਾਂ ਦਾ ਜ਼ਾਤ-ਪਾਤ ਵਿਚ ਕੋਈ ਭਰੋਸਾ ਨਹੀਂ। ਉਹ ਸੱਚ ਦੇ ਪੁਜਾਰੀ, ਸੱਚ ਦੇ ਆਸ਼ਕ ਸਨ। ਇਹ ਉਚੇਰੀਆਂ ਮਾਨਵੀ ਕਦਰਾਂ ਦੇ ਮੁਦਈ ਸਨ। ਇਹਨਾਂ ਦਾ ਧਿਆਨ ਇਨਸਾਨੀਅਤ, ਦਲੇਰੀ, ਇਮਾਨਦਾਰੀ ਆਦਿ ਗੁਣਾਂ ਦਾ ਪ੍ਰਚਾਰ ਕਰਨਾ ਸੀ।

ਇਹ ਸੰਪ੍ਰਦਾਇਕਤਾ ਤੋਂ ਮੁਕਤ ਨਿਰੋਲ ਠਾਕੁਰ ਦੇ ਪੁਜਾਰੀ ਸਨ। ਇਹਨਾਂ ਵਿਚ ਗਿਆਨ ਤੇ ਪ੍ਰੇਮ ਦੋ ਧਿਰਾਂ ਸਹਿਜ ਰੂਪ ਵਿਚ ਪ੍ਰਵਾਹਿਤ ਹੁੰਦੀਆਂ ਹਨ। ਬਾਣੀਕਾਰ ਵਧੇਰੇ ਕਰਕੇ ਸ਼ਾਸਤ੍ਰੀ ਚਿੰਤਨ ਵਲ ਰੁਚਿਤ ਨਹੀਂ ਹੋਏ ਜੋ ਕੁਝ ਵੀ ਚਾਹੇ ਗਿਆਨ ਸੀ ਤੇ ਚਾਹੇ ਕਿਰਿਆ ਇਹਨਾਂ ਨੇ ਸਹਿਜ ਰੂਪ ਵਿਚ ਹੀ ਗ੍ਰਹਿਣ ਕੀਤਾ। ਉਚੇਚ ਇਹਨਾਂ ਦੀ ਜੀਵਨ-ਸ਼ੈਲੀ ਦਾ ਅੰਗ ਨਹੀਂ ਹੈ। ਇਸੇ ਕਾਰਣ ਅਜੇਹੇ ਵਿਚਾਰ ਬਾਣੀ-ਬੁਣਤੀ ਵਿਚ ਖਿਲਰੇ ਪਏ ਹਨ ਤੇ ਉਹ ਵੀ ਸਹਿਜ ਨਾਲ। ਉਪਰ ਸੰਕੇਤਕ ਬਾਣੀ-ਪਦ ਇਹ ਨਿਸਚੈ ਕਰਾਉਣ ਵਿਚ ਸੀਰ ਪਾਉਂਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰ ਤਤਕਾਲੀ ਸਮਾਜ ਵਿਚ ਵਿਆਪਕ ਕਰਮ-ਕਾਂਡ ਨੂੰ ਗਹੁ ਨਾਲ ਵਾਚਦੇ ਸਨ ਤੇ ਉਸ ਨਾਲ ਜੁੜੇ ਵਹਿਮ-ਭਰਮ ਕਰਮ ਪਾਖੰਡ ਮੰਦੇ ਚੰਗੇ ਦੀ ਭਾਵਨਾ ਨੂੰ ਤਰਕ ਦਰ ਤਰਕ ਦੀ ਪੱਧਰ ਤੇ ਤੋੜਦੇ ਸਨ। ਇਹਨਾਂ ਬਾਣੀਕਾਰਾਂ ਦੀ ਮੂਲ ਵਫ਼ਾ ਪ੍ਰਭੂ ਨਾਮ-ਸਿਮਰਨ ਨਾਲ ਹੈ। ਉਹ ਬਰਾਬਰੀ ਦਾ ਸੰਦੇਸ਼ ਦੇਂਦੇ ਹਨ। ਸਮਾਜ ਤੇ ਧਰਮ ਨਾਲ ਜੁੜੇ ਫੋਕਟ ਕਰਮਾਂ ਦਾ ਨਿਸ਼ੇਧ ਉਹਨਾਂ ਬੇਬਾਕੀ ਨਾਲ ਕੀਤਾ ਹੈ। ਇਸਦੇ ਨਾਲ ਹੀ ਭੱਲੇ ਕਰਮਾਂ ਦੀ ਪ੍ਰੋੜਤਾ ਕੀਤੀ ਹੈ। ਕਰਮ ਉਹ ਜੋ ਨਿਰਪੱਖ ਸਨ। ਜੋ ਭੇਦ ਭਾਵ ਨੂੰ ਘਟਾਉਂਦੇ ਜਾਂ ਮਿਟਾਉਂਦੇ ਸਨ। ਮਨ ਦੀ ਦੁਬਿਧਾ ਨੂੰ ਮਾਰਦੇ ਸਨ। ਇਕ ਰਬ ਦੀ ਭਗਤੀ ਹੀ ਸਭ ਦਾ ਉਦੇਸ਼ ਹੈ। ਬਾਣੀਕਾਰ ਨਾ ਤਾਂ ਮੁਸਲਮਾਨ ਤੋਂ ਭੈਅਭੀਤ ਸਨ ਤੇ ਨਾ ਹੀ ਪੰਡਿਤ ਦੇ ਵਿਰੋਧ ਤੋਂ ਚਿੰਤਿਤ। ਇਹ ਭਾਈਚਾਰਕ ਪਿਆਰ ਦੇ ਹਾਮੀ ਸਨ। ਵਹਿਮਾਂ ਭਰਮਾਂ ਦੇ ਅਲੋਚਕ ਸਨ। ਕਰਮ ਪਾਖੰਡ ਦੇ ਪਾਰਖੂ, ਰਬੀ ਤਰਾਨਿਆਂ ਦੀ ਗੂੰਜ ਵਿਚ ਮਸਤ ਸਨ। ਰੂਹਾਨੀਅਤ ਦਾ ਜੈਕਾਰ ਇਹਨਾਂ ਸਭਨਾ ਮੁਕਤ-ਕੰਠ ਹੋ ਕੇ ਕੀਤਾ। ਇਹਨਾਂ ਨੂੰ ਸ਼ਾਸਤ੍ਰੀ ਗਿਆਨ ਦੀ ਚੇਤਨਾ ਤਾਂ ਹੈ ਪਰ ਇਹ ਉਸ ਦੇ ਗੁਲਾਮ ਨਹੀਂ। ਇਸੇ ਤਰ੍ਹਾਂ ਕਾਵਿ ਸਿਧਾਂਤਾਂ ਦੇ ਵਖੋ ਵਖ ਸਕੂਲਾਂ ਦੇ ਸੰਕਲਪ ਤੋਂ ਜਾਣੂ ਸਨ ਪਰ ਗੁਲਾਮੀ ਕਿਸੇ ਦੀ ਵੀ ਕਬੂਲ ਨਹੀਂ ਕੀਤੀ। ਇਹਨਾਂ ਦੇ ਤਰਾਜੂ ਵਿਚ ਗਿਆਨ ਅਤੇ ਕਰਮ ਇਕੋ ਤੋਲ ਤੁੱਲੇ ਹਨ। ਇਹ ਨਾ ਤਾਂ ਗਿਆਨ ਮੁਖ ਅਨੁਰਾਗੀ ਸਨ ਤੇ ਨਾ ਹੀ ਕਰਮ ਮੁਖ ਭੋਗੀ। ਇਹ ਸੱਚੀ ਪ੍ਰੀਤ ਦੇ ਆਲਮ ਵਿਚ ਵਿਚਰਣ ਵਾਲੇ ਦਰਵੇਸ਼ ਸੀ। ਰਾਸ਼ਟਰੀ ਚੇਤਨਾ ਅਤੇ ਬਹੁ ਰਾਸ਼ਟਰੀ ਭਾਵਨਾ ਦਾ ਏਕੀਕਰਣ ਕਰਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵੱਡੀ ਪ੍ਰਾਪਤੀ ਹੈ। ਅਜੇਹਾ ਚਮਤਕਾਰ ਸਦੀਆਂ ਬਾਦ ਕਦੇ ਕਿਧਰੇ ਹੁੰਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ-ਬੁਣਤੀ ਦੀ ਚੌਥੀ ਪਰਤ ਤਤਕਾਲੀ ਇਤਿਹਾਸ ਚੇਤਨਾ ਵਿਚ ਓਤਪ੍ਰੋਤ ਹੈ। ਇਹ ਤਾਂ ਸਪਸ਼ਟ ਹੀ ਹੈ, ਗੁਰੂ ਕਾਲ ਵਿਚ ਨਵੇਂ ਸਭਿਆਚਾਰ ਦੀ ਸਿਰਜਣਾ ਹੋਈ ਹੈ ਜਿਸ ਵਿਚ ਇਤਿਹਾਸਕਤਾ ਦਾ ਬੜਾ ਮਹੱਤਵਪੂਰਣ ਰੋਲ ਹੈ। ਇਕ ਗੱਲ ਜੋ ਸਮਝ ਲੈਣੀ ਚਾਹੀਦੀ ਹੈ। ਸਭਿਆਚਾਰ ਦਾ ਵਿਕਾਸ ਹੌਲੀ ਹੌਲੀ ਹੁੰਦਾ ਹੈ। ਸਭਿਆਚਾਰਕ ਵਿਕਾਸ ਵਿਚ ਮਿਥ ਸਿਰਜਣਾ ਬਹੁਤ ਮਹੱਤਵਪੂਰਣ ਸਥਾਨ ਰੱਖਦੀ ਹੈ। ਇਸ ਦਾ ਅਗਲੇਰਾ ਪੜਾ, ਇਹ ਲੋਕ ਬੁਲ੍ਹਾਂ ਤੇ ਪੁਰਾਣ-ਸੰਕੇਤਾਂ ਜਾਂ ਪੁਰਾ-ਸੰਕਤਾਂ Allusions ਵਿਚ ਰੁਪਾਂਤਰਿਤ ਹੁੰਦੀ ਹੈ। ਇਸੇ ਦਾ ਤੀਜਾ ਪੜਾ ਹੈ। ਜਦੋਂ ਪੁਰਾ-ਸੰਕੇਤ ਸਾਖੀ-ਸਿਰਜਣਾ ਦਾ ਰੂਪ ਗ੍ਰਹਿਣ ਕਰਦੇ ਹਨ। ਸਾਖੀ-ਸਿਰਜਣਾ ਸਾਧਾਰਣ ਬੰਦਿਆਂ ਨੇ ਨਹੀਂ ਕੀਤੀ ਸਗੋ ਵਿਕਾਸਸ਼ੀਲ ਬੰਦੇ ਨੇ ਅਨੁਭਵ ਤੇ ਕਲਪਨਾ ਦੇ ਸੰਜੋਗ ਨਾਲ ਸਾਖੀ ਸਾਹਿਤ ਨੂੰ ਕਲਮਬੱਧ ਕੀਤਾ ਹੈ। ਨਿਰਣੈ ਵਜੋਂ ਕਿਹਾ ਜਾ ਸਕਦਾ ਹੈ, ਬਾਣੀ ਸਾਹਿਤ ਨੇ ਕੇਵਲ ਪੰਜਾਬੀ ਸਾਹਿਤ ਦਾ ਮੂੰਹ ਮੱਥਾ ਹੀ

ਨਹੀਂ ਲਿਸ਼ਕਾਇਆ ਸਗੋਂ ਤਥਾ ਕਥਿਤ ਇਤਿਹਾਸ ਨੂੰ ਇਕ ਪੁਖਤਾ ਧਰਾਤਲ ਵੀ ਦਿੱਤਾ ਹੈ। ਸਮੇਂ ਦੇ ਵਿਕਾਸ-ਪ੍ਰਵਾਹ ਵਿਚ ਪੈ ਕੇ ਸਾਖੀ ਸਾਹਿਤ ਨੇ ਹੌਲੀ ਹੌਲੀ ਇਤਿਹਾਸ ਦਾ ਜਾਮਾ ਪਾ ਲਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਣੀ ਕੇਵਲ ਗੁਰੂ ਸਾਹਿਬਾਨ ਦੀ ਨਹੀਂ ਸਗੋਂ ਭਾਰਤ ਦੇ ਵਖੋ ਵਖ ਮਤ ਮਤਾਤਰਾਂ ਦੇ ਪੰਦਰਾਂ ਸੰਤਾਂ-ਭਗਤਾਂ ਦੀ ਬਾਣੀ ਵੀ ਸੰਕਲਿਤ ਹੈ। ਕੁਝ ਉਹ ਘਟਨਾਵਾਂ ਜੋ ਗੁਰੂ ਸਾਹਿਬ ਦੇ ਇਤਿਹਾਸਕ ਕਾਲ ਵਿਚ ਬੀਤੀਆ ਤੇ ਕੁਝ ਉਹ ਮੁਆਮਲੇ ਜੋ ਸੰਤਾਂ-ਭਗਤਾਂ ਦੇ ਜੀਵਨ ਵਿਚ ਵਾਪਰੇ। ਇਹਨਾਂ ਸਾਰਿਆਂ ਦੇ ਇਤਿਹਾਸਕ ਸੰਦਰਭਾਂ ਨੂੰ ਵਿਚਾਰ ਗੋਚਰਾ ਕੀਤਾ ਜਾ ਸਕਦਾ ਹੈ। ਗੁਰੂ ਸਾਹਿਬ ਦੇ ਵੇਲੇ ਸਤਾ-ਬਲਵੰਡ ਨੇ ਰਾਮਕਲੀ ਦੀ ਵਾਰ ਵਿਚ ਵੀ ਗੁਰੂ ਸਾਹਿਬਾਨ ਦੇ ਜੀਵਨੀ ਨਾਲ ਸੰਬੰਧਿਤ ਵੇਰਵੇ ਰੂਪਮਾਨ ਕੀਤੇ ਜੋ ਇਕ ਤਰ੍ਹਾਂ ਇਤਿਹਾਸ ਦਾ ਹੀ ਅੰਗ ਸਨ। ਭੱਟ ਭਾਣੀ ਵੀ ਇਸ ਪਖੋਂ ਵਿਰਵੀ ਨਹੀਂ ਰਹੀ। ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਉਦਾਸੀਆਂ ਦੇ ਸਮੇਂ ਅਨੇਕਾਂ ਸਿਧਾਂ ਜੋਗੀਆਂ ਨਾਲ ਸੰਬਾਦ ਰਚਾਇਆ ਤੇ ਉਹਨਾਂ ਦੀ ਨਿਸ਼ਾ ਕਰਾਈ ਤੇ ਸਿਧ ਗੋਸਟਿ ਵਿਚ ਸ਼ਬਦ-ਗੁਰੂ ਦੇ ਸਿਧਾਂਤ ਨੂੰ ਉਜਾਗਰ ਕੀਤਾ। ਹਿੰਦੂ ਮਤ ਦੇ ਪਾਂਡਿਆਂ ਨਾਲ ਵਿਚਾਰ ਵਟਾਂਦਰਾ ਓਅੰਕਾਰੇ ਸ਼ਵਰ ਦੇ ਸਥਾਨ ਤੇ ਕੀਤਾ ਤੇ ਇਸ ਨੂੰ "ਦਖਣੀ ਓਅੰਕਾਰ" ਬਾਣੀ ਵਿਚ ਦਰਜ ਕੀਤਾ। ਮੁਸਲਮਾਨ ਪੀਰਾਂ ਫਕੀਰਾਂ ਦੇ ਸੰਬਾਦ ਨੂੰ ਗੁਰੂ ਅਮਰ ਦਾਸ ਜੀ ਨੇ ਪ੍ਰਗਟ ਕੀਤਾ :

*ਸੇਖਾ ਚਉਚਕਿਆ ਚਉਵਾਇਆ*
*ਇਹੁ ਮਨੁ ਇਕਤੁ ਘਰਿ ਆਣ॥*
*ਏਹੜ ਤੇਹੜ ਛਡਿ ਤੂੰ ਗੁਰ ਕਾ ਸਬਦੁ ਪਛਾਣੁ॥*

(ਅੰਗ, ੬੪੬)

ਚੌਥੇ ਗੁਰੂ ਰਾਮ ਦਾਸ ਜੀ ਨੇ ਘਰੋਗੀ ਫੁਟ ਦੇ ਸੰਕੇਤ ਵੀ ਦਿੱਤੇ :

*ਕਾਹੇ ਪੂਤ ਝਗਰਤ ਹਉ ਸੰਗਿ ਬਾਪ॥*
*ਜਿਨ ਕੇ ਜਣੇ ਬਡੀਰੇ ਤੁਮ ਹਉ*
*ਤਿਨ ਸਿਉ ਝਗਰਤ ਪਾਪ॥*

(ਅੰਗ, ੧੨੦੦)

ਗੁਰ ਰਾਮਦਾਸ ਜੀ ਸਮਝਾਉਂਦੇ ਰਹੇ :

*ਤਖਤਿ ਰਾਜਾ ਸੋ ਬਹੇ ਜਿ ਤਖਤੈ ਲਾਇਕ ਹੋਈ॥*

(ਅੰਗ, ੧੦੮੮)

ਗੁਰੂ ਰਾਮਦਾਸ ਜੀ ਨੇ ਗੁਰੂ ਅਮਰ ਦਾਸ ਜੀ ਦੀ ਤੀਰਥ ਯਾਤਰਾ ਦਾ ਜ਼ਿਕਰ ਛੰਤ ਤੁਖਾਰੀ ਮਹਲਾ ੪ ਵਿਚ ਕੀਤਾ ਹੈ। ਇਸ ਯਾਤਰਾ ਦਾ ਇਤਿਹਾਸਕ ਪਹਿਲੂ ਵੀ ਹੈ। ਇਹ ਯਾਤਰਾ ਗੁਰੂ ਅਮਰ ਦਾਸ ਜੀ ਦੇ ਜੀਵਨ ਨਾਲ ਸੰਬੰਧਿਤ ਹੈ। ਜਿਸ ਵਿਚ ਅਨੇਕ ਤਰ੍ਹਾਂ ਦੇ ਕਰਮ ਅਡੰਬਰ ਜੋ ਸਾਧੂ ਜਨ ਪ੍ਰਭੂ ਪ੍ਰਾਪਤੀ ਲਈ ਕਰਦੇ ਹਨ ਉਹਨਾਂ ਦਾ ਜ਼ਿਕਰ ਕਰਕੇ ਗੁਰੂ ਜੀ ਨੇ ਹਰੀ ਨਾਮ ਸਿਮਰਨ ਦੀ ਮਹੱਤਤਾ ਨੂੰ ਹੀ ਦ੍ਰਿੜ ਕਰਵਾਇਆ ਹੈ।

*ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ ॥*
*ਦੁਰਮਤਿ ਮੈਲੁ ਹਰੀ ਅਗਿਆਨੁ ਅੰਧੇਰੁ ਗਇਆ ॥*

*ਗੁਰ ਦਰਸੁ ਪਾਇਆ ਅਗਿਆਨੁ ਗਵਾਇਆ ਅੰਤਰਿ ਜੋਤਿ ਪ੍ਰਗਾਸੀ ॥*
*ਜਨਮ ਮਰਣ ਦੁਖ ਖਿਨ ਮਹਿ ਬਿਨਸੇ ਹਰਿ ਪਾਇਆ ਪ੍ਰਭੁ ਅਬਿਨਾਸੀ ॥*
*ਹਰਿ ਆਪਿ ਕਰਤੈ ਪੁਰਬੁ ਕੀਆ ਸਤਿਗੁਰੂ ਕੁਲਖੇਤਿ ਨਾਵਣਿ ਗਇਆ ॥*
*ਨਾਵਣੁ ਪੁਰਬੁ ਅਭੀਚੁ ਗੁਰ ਸਤਿਗੁਰ ਦਰਸੁ ਭਇਆ ॥੧॥*
*ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ ॥*
*ਅਨਦਿਨੁ ਭਗਤਿ ਬਣੀ ਖਿਨੁ ਖਿਨੁ ਨਿਮਖ ਵਿਖਾ ॥*
*ਹਰਿ ਹਰਿ ਭਗਤਿ ਬਣੀ ਪ੍ਰਭ ਕੇਰੀ ਸਭੁ ਲੋਕੁ ਵੇਖਣਿ ਆਇਆ ॥*
*ਜਿਨ ਦਰਸੁ ਸਤਿਗੁਰ ਗੁਰੂ ਕੀਆ ਤਿਨ ਆਪਿ ਹਰਿ ਮੇਲਾਇਆ ॥*
*ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ ॥*
*ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ ॥੨॥*

(ਅੰਗ, ੧੧੧੬)

ਗੁਰੂ ਰਾਮ ਦਾਸ ਜੀ ਨੇ ਘਰੋਗੀ ਫੁੱਟ ਨੂੰ ਲੁਕਾਇਆ ਨਹੀਂ ਸਗੋਂ ਸਭ ਕੁਝ ਸਚ ਹੀ ਅੰਕਿਤ ਕਰ ਦਿੱਤਾ ਹੈ। ਇਹੋ ਇਤਿਹਾਸ ਦਾ ਪ੍ਰਮੁੱਖ ਲੱਛਣ ਹੈ ਇਹ ਸੱਚਾਈ ਨੂੰ ਬਿਆਨ ਕਰਦਾ ਹੈ। ਇਸੇ ਤਰ੍ਹਾਂ ਗੁਰੂ ਅਮਰਦਾਸ ਜੀ ਦੀ ਯਾਤਰਾ ਦਾ ਪੂਰਾ ਵਿਵਰਣ ਅੰਕਿਤ ਕਰ ਦਿੱਤਾ ਹੈ।

ਗੁਰੂ ਅਰਜਨ ਦੇਵ ਜੀ ਦੇ ਜੀਵਨ ਵਿਚ ਘਰੋਗੀ ਹਾਲਾਤ ਜ਼ਿਆਦਾ ਵਿਗੜ ਗਏ ਸਨ। ਉਹਨਾਂ ਦਾ ਜ਼ਿਕਰ ਵੀ ਹੈ ਤੇ ਰਾਜਸੀ ਮਤ ਭੇਦਾਂ ਦਾ ਜ਼ਿਕਰ ਵੀ ਹੈ। ਪੰਚਮ ਗੁਰੂ ਦਾ ਇਕੋ ਇਕ ਸਪੂਤ ਤਾਏ ਪ੍ਰਿਥੀਚੰਦ ਨੂੰ ਚੰਗਾ ਨਹੀਂ ਲਗਿਆ ਉਸਨੇ ਗੁਰੂ ਹਰਿਗੋਬਿੰਦ ਜੀ ਉਪਰ ਅਨੇਕ ਤਰਾਂ ਦੇ ਚੰਦਰੇ ਹਮਲੇ ਕਰਵਾਏ ਪਰ ਉਹ ਵਾਰ-ਵਾਰ ਬਚ ਜਾਂਦੇ ਰਹੇ। ਮਸਲਨ ਬ੍ਰਾਹਮਣ ਨੂੰ ਦਹੀਂ ਵਿਚ ਜ਼ਹਿਰ ਰਲਾ ਕੇ ਗੁਰੂ ਹਰਿਗੋਬਿੰਦ ਨੂੰ ਖੁਆਉਣ ਲਈ ਘਲਿਆ ਤੇ ਉਹ ਆਪ ਹੀ ਮਰ ਗਿਆ।

(ੳ) *ਲੇਪੁ ਨ ਲਾਗੋ ਤਿਲ ਕਾ ਮੂਲਿ*
*ਦੁਸਟੁ ਬ੍ਰਾਹਮਣ ਮੂਆ ਹੋਇ ਕੈ ਸੂਲ॥*

(ਅੰਗ, ੧੧੩੭)

(ਅ) *ਗਰੀਬਾ ਉਪਰਿ ਜਿ ਖਿੰਜੈ ਦਾੜੀ॥*
*ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ॥*

(ਅੰਗ, ੧੯੯)

ਸਰਕਾਰੀ ਕਰਮਚਾਰੀ ਸੁਲਹੀ ਖਾਨ ਗੁਰੂ ਸਾਹਿਬ ਨੂੰ ਗ੍ਰਿਫਤਾਰ ਕਰਨ ਲਈ ਗੁਰੂ ਅਰਜਨ ਦੇਵ ਜੀ ਵਲ ਗਿਆ ਪਰ ਰਾਹ ਵਿਚ ਇਟਾਂ ਦਾ ਭੱਠਾ ਸੀ। ਉਹ ਵਾਹੋਦਹਾਈ ਘੋੜਾ ਭਜਾਈ ਆ ਰਿਹਾ ਸੀ। ਅਚਾਨਕ ਘੋੜੇ ਦੇ ਪੈਰ ਗਰਮ ਭੱਠੇ ਤੇ ਪਏ ਤੇ ਉਹ ਭੱਜ ਉਠਿਆ ਤੇ ਭੱਜਦਾ ਘੋੜਾ ਭੱਠੇ ਵਿਚ ਹੀ ਧਸਦਾ ਗਿਆ। ਇਸ ਤਰ੍ਹਾਂ ਸੁਲਹੀ ਖਾਨ ਰਾਹ ਵਿਚ ਹੀ ਸੜ ਕੇ ਮਰ ਗਿਆ। ਦੂਜਾ ਸੁਲੱਭੀ ਖਾਨ ਵੀ ਗੁਰੂ ਜੀ ਤੇ ਹਮਲਾ ਕਰਨ ਆ ਰਿਹਾ ਸੀ ਤੇ ਰਾਹ ਵਿਚ ਨੌਕਰਾਂ ਨਾਲ ਲੜਾਈ ਕਰਕੇ ਉਹਨਾਂ ਦੇ ਹਥੋਂ ਹੀ ਮਾਰਿਆ ਗਿਆ।

(ੲ) *ਟੂਟੀ ਨਿੰਦਕ ਕੀ ਅਧ ਬੀਚ*
*ਜਨ ਕਾ ਰਾਖਾ ਆਪਿ ਸੁਆਮੀ*
*ਬੇਮੁਖ ਕਉ ਆਇ ਪਹੂਚੀ ਮੀਚ (ਮੌਤ)*

(ਅੰਗ, ੧੨੨੪)

ਪ੍ਰਿਥੀਚੰਦ ਨੇ ਇਕ ਮਜ਼ਹਰ (ਉਹ ਲਿਖਤ ਜਿਸਤੇ ਬਹੁਤਿਆਂ ਦੇ ਦਸਖਤ ਹੋਣ) ਤਿਆਰ ਕਰਵਾਇਆ ਤੇ ਅਕਬਰ ਬਾਦਸ਼ਾਹ ਨੂੰ ਪੰਚਮ ਗੁਰੂ ਦੇ ਖਿਲਾ! ਭੇਜਿਆ ਤੇ ਉਹ ਮਹਜਰਨਾਮਾ ਝੂਠਾ ਸਾਬਤ ਹੋਇਆ :

(ਸ) *ਮਹਜਰੁ ਝੂਠਾ ਕੀਤੋਨ ਆਪਿ॥*
*ਪਾਪੀ ਕਉ ਲਾਗਾ ਸੰਤਾਪ॥*
*ਜਿਸਹਿ ਸਹਾਈ ਗੋਬਿੰਦ ਮੇਰਾ॥*
*ਤਿਸੁ ਕਉ ਜਮੁ ਨਹੀ ਆਵੈ ਨੇਰਾ॥*

(ਅੰਗ, ੧੯੯)

ਸਾਫ਼ ਹੈ ਗੁਰੂ ਸਾਹਿਬਾਨ ਦੀ ਜੀਵਨੀ ਨਾਲ ਜੁੜੇ ਸੰਦਰਭ ਬਾਣੀ-ਬੁਣਤੀ ਵਿਚ ਵਿਆਪਕ ਹਨ। ਇਤਿਹਾਸਕ ਕਾਲ-ਕ੍ਰਮ ਨੂੰ ਜੇ ਧਿਆਨ ਵਿਚ ਰਖਿਆ ਜਾਵੇ ਤਾਂ ਗੁਰੂ ਜੀ ਦਾ ਜੀਵਨ ਇਤਿਹਾਸਕ ਪ੍ਰਸੰਗਾਂ ਨਾਲ ਭਰਪੂਰ ਹੈ। ਗੁਰੂ ਨਾਨਕ ਸਾਹਿਬ ਰਚਿਤ ਦੋ ਅਸਟਪਦੀਆਂ ਰਾਗ ਆਸਾ ਤੇ ਰਾਗ ਤਿਲੰਗ ਵਿਚ ਦਰਜ ਹਨ।

(ੳ) *ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥*
*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥*
*ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥*

(ਅੰਗ, ੩੬੦)

ਲੋਕਾਂ ਦੀ ਦੁਰਦਸ਼ਾ ਵੇਖਕੇ ਗੁਰੂ ਜੀ ਦਾ ਦਿਲ ਪਸੀਜ ਗਿਆ। ਉਹਨਾਂ ਦੇ ਅੰਦਰੋਂ ਇਕ ਦਰਦ ਭਰੀ ਹੂਕ ਉਠੀ ਤੇ ਉਹ ਰਬ ਨੂੰ ਸੰਬੋਧਿਤ ਹੋ ਉਠੇ। ਇਸ ਦਰਦਨਾਕ ਨਜ਼ਾਰੇ ਦੀ ਤਫ਼ਸੀਲ ਵੀ ਉਹਨਾਂ ਆਪਣੀ ਬਾਣੀ ਵਿਚ ਦਿੱਤੀ :

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ ॥*
*ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ ॥*
*ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥*
*ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ ॥*
*ਮੁਸਲਮਾਨੀਆ ਪੜਹਿ ਕਤੇਬਾ ਕਸਟ ਮਹਿ ਕਰਹਿ ਖੁਦਾਇ ਵੇ ਲਾਲੋ ॥*
*ਜਾਤਿ ਸਨਾਤੀ ਹੋਰਿ ਹਿਦਵਾਣੀਆ ਏਹਿ ਭੀ ਲੇਖੈ ਲਾਇ ਵੇ ਲਾਲੋ ॥*
*ਖੂਨ ਕੇ ਸੋਹਿਲੇ ਗਾਵੀਅਹਿ ਨਾਨਕ ਰਤੁ ਕਾ ਕੁੰਗੂ ਪਾਇ ਵੇ ਲਾਲੋ ॥੧॥*
*ਸਾਹਿਬ ਕੇ ਗੁਣ ਨਾਨਕੁ ਗਾਵੈ ਮਾਸ ਪੁਰੀ ਵਿਚਿ ਆਖੁ ਮਸੋਲਾ ॥*
*ਜਿਨਿ ਉਪਾਈ ਰੰਗਿ ਰਵਾਈ ਬੈਠਾ ਵੇਖੈ ਵਖਿ ਇਕੇਲਾ ॥*
*ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ ॥*

*ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ ॥*
*ਆਵਨਿ ਅਠਤਰੈ ਜਾਨਿ ਸਤਾਨਵੈ ਹੋਰੁ ਭੀ ਉਠਸੀ ਮਰਦ ਕਾ ਚੇਲਾ ॥*
*ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ* ॥੨॥੩॥੫॥

(ਅੰਗ, ੭੨੨)

ਗੁਰੂ ਨਾਨਕ ਸਾਹਿਬ ਇਸ ਜੁਲਮ ਤੋਂ ਇਤਨਾ ਦ੍ਰਵਿਤ ਹੋਏ ਕਿ ਉਹਨਾਂ ਨੇ ਇਸ ਜੁਲਮੀ ਤਸਵੀਰ ਦਾ ਜ਼ਿਕਰ ਇਕ ਤੋਂ ਵਧੀਕ ਵਾਰ ਕੀਤਾ ਹੈ :

(੧) *ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥*
*ਸੇ ਸਿਰ ਕਾਤੀ ਮੁੰਨੀਅਨ੍ਹਿ ਗਲ ਵਿਚਿ ਆਵੈ ਧੂੜਿ ॥*
*ਮਹਲਾ ਅੰਦਰਿ ਹੋਦੀਆ ਹੁਣਿ ਬਹਣਿ ਨ ਮਿਲਨ੍ਹਿ ਹਦੂਰਿ ॥੧॥*

(ਅੰਗ, ੪੧੭)

(੨) *ਕਹਾ ਸੁ ਖੇਲ ਤਬੇਲਾ ਘੋੜੇ ਕਹਾ ਭੇਰੀ ਸਹਨਾਈ ॥*
*ਕਹਾ ਸੁ ਤੇਗਬੰਦ ਗਾਡੇਰੜਿ ਕਹਾ ਸੁ ਲਾਲ ਕਵਾਈ ॥*
*ਕਹਾ ਸੁ ਆਰਸੀਆ ਮੁਹ ਬੰਕੇ ਐਥੈ ਦਿਸਹਿ ਨਾਹੀ ॥੧॥*

(ਅੰਗ, ੪੧੭)

ਜ਼ਾਹਿਰ ਹੈ, ਤਤਕਾਲੀ ਸਮਾਜਿਕ ਪ੍ਰਸਥਿਤੀਆਂ ਦੀ ਤਸਵੀਰ ਬੜੀ ਮਾਰਮਿਕ ਹੈ। ਇਕ ਪਾਸੇ ਔਰਤਾਂ ਦੀ ਦੁਰਦਸ਼ਾ ਹੈ। ਦੂਜੇ ਪਾਸੇ ਮਰਦਾਂ ਉਤੇ ਤਸ਼ਦਦ। ਵੇਖਿਆ ਜਾਏ ਤਾਂ ਮੁਗਲ ਅਤੇ ਪਠਾਣ ਦੋਵੇਂ ਇਕ ਤਰ੍ਹਾਂ ਭਰਾ-ਭਰਾ ਹੀ ਸਨ ਪਰ ਹਕੂਮਤੀ ਸਰਦਾਰੀ ਨੇ ਦੋਹਾਂ ਨੂੰ ਆਪਸ ਵਿਚੋਂ ਨਿਖੇੜ ਦਿੱਤਾ ਹੈ। ਉਹਨਾਂ ਨੇ ਮੰਦਰ ਆਦਿ ਤਾਂ ਤੁੜਵਾ ਹੀ ਦਿੱਤੇ। ਉਸਨੇ ਤਾਂ ਕੰਵਰ, ਸ਼ਹਿਜ਼ਾਦਿਆਂ ਦੀ ਕੱਟ-ਵੱਢ ਏਨੀ ਬੇਦਰਦੀ ਨਾਲ ਕਰਵਾਈ। ਇਕ ਪਾਸੇ ਤੋਪਾਂ ਦੇ ਗੋਲਿਆਂ ਦੀ ਬੁਛਾੜ, ਦੂਜੇ ਪਾਸੇ, ਹਾਥੀਆਂ ਦੀ ਚੜਾਈ, ਤੁਰਕਾਂ, ਮੁਗਲਾਂ ਤੇ ਪਠਾਣਾਂ ਦੇ ਚੋਗੇ ਲੀਰੋ ਲੀਰ ਹੋ ਕੇ ਫਟ ਗਏ ਤੇ ਉਹ ਕਬਰਾਂ ਵਿਚ ਜਾ ਪਏ। ਕੁਲ ਮਿਲਾਕੇ, ਇਹ ਰਚਨਾਵਾਂ ਸਮਕਾਲੀ ਇਤਿਹਾਸਕ ਪਰਿਸਥਿਤੀਆਂ ਦੀ ਪ੍ਰਮਾਣਕ ਤਸਵੀਰ ਰੂਪਮਾਨ ਕਰਦੀਆਂ ਹਨ। ਇਕ ਪਾਸੇ ਹਮਲਾਵਰਾਂ ਦਾ ਜੁਲਮ ਹੈ। ਦੂਜੇ ਪਾਸੇ ਮਾਰ ਖਾ ਰਹੀ ਜਨਤਾ ਦੇ ਦੁਖ ਨੂੰ ਰੂਬਰੂ ਕੀਤਾ ਗਿਆ ਹੈ। ਗੁਰੂ ਨਾਨਕ ਸਾਹਿਬ ਇਸ ਦੁਖ ਦੇ ਇਤਿਹਾਸਕ ਚਿਤੇਰਾ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ-ਬਾਣੀ ਵਿਚ ਵੀ ਕੀ ਇਤਿਹਾਸਕ ਸੰਦਰਭ ਰੂਪਮਾਨ ਹੋਏ ਹਨ। ਭਗਤ ਕਬੀਰ ਦਾ ਮੁੱਲਾਂ, ਪੰਡਿਆਂ ਤੇ ਹਕੂਮਤ ਨਾਲ ਤਕਰਾਰ ਕਮਾਲ ਦਾ ਹੈ।

(ੳ) *ਕਬੀਰ ਮੁਲਾਂ ਮੁਨਾਰੇ ਕਿਆ ਚਢਹਿ ਸਾਈ ਨ ਬਹਰਾ ਹੋਇ॥*
*ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ॥*

(ਅੰਗ, ੧੩੭੪)

(ਅ) *ਜੌ ਤੂੰ ਬ੍ਰਾਹਮਣੁ ਬ੍ਰਾਹਮਣੀ ਜਾਇਆ॥*
*ਤਉ ਆਨ ਬਾਟ ਕਾਹੇ ਨਹੀ ਆਇਆ॥*

(ਅੰਗ, ੩੨੪)

(ੲ) *ਮੇਰੀ ਜਿਹਬਾ ਬਿਸ਼ਨੁ ਨੈਨ ਨਰਾਇਨ ਹਿਰਦੈ ਬਸਹਿ ਗੁਬਿੰਦਾ॥*

............................................................

*ਤੂੰ ਬਾਮਨੁ ਮੈ ਕਾਸੀਕਾ ਜੁਲਹਾ ਬੂਝਹੁ ਮੋਰ ਗਿਆਨਾ॥*

(ਅੰਗ, ੪੮੨)

(ਸ) *ਗੰਗ ਗੁਸਾਇਨਿ ਗਹਿਰ ਗੰਭੀਰ*
*ਜੰਜੀਰ ਬਾਂਧਿ ਕਰ ਖਰੇ ਕਬੀਰ॥*
*ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ॥*
*ਚਰਨ ਕਮਲ ਚਿਤੁ ਰਹਿਓ ਸਮਾਇ॥ ਰਹਾਉ॥*
*ਗੰਗਾ ਕੀ ਲਹਿਰ ਮੇਰੀ ਟੁਟੀ ਜੰਜੀਰ॥*
*ਮ੍ਰਿਗਛਾਲਾ ਪਰ ਬੈਠੇ ਕਬੀਰ॥*
*ਕਹਿ ਕਬੀਰ ਕੋਊ ਸੰਗ ਨ ਸਾਥ॥*
*ਜਲ ਥਲ ਰਾਖਨ ਹੈ ਰਘੁਨਾਥ॥*

(ਅੰਗ, ੧੧੬੨)

ਉਪਰ ਅੰਕਿਤ ਬਾਣੀ-ਪਦਾਂ ਤੋਂ ਇਹ ਤੱਥ ਉਭਰ ਕੇ ਸਾਹਮਣੇ ਆ ਜਾਂਦਾ ਹੈ ਕਿ ਬੇਬਾਕ ਕਬੀਰ ਜੀ ਦਾ ਰਵਈਆ ਤੇ ਕਹਿਣ ਦਾ ਅੰਦਾਜ਼ ਹੀ ਲੋਕਾਂ ਨੂੰ ਬੌਖਲਾ ਦੇਂਦਾ ਸੀ। ਜਦੋਂ ਮੁੱਲਾਂ-ਮੁਲਾਣਿਆਂ ਦਾ ਜ਼ੋਰ ਨਾ ਚਲਿਆ। ਦੂਜੇ ਪਾਸੇ, ਪੰਡੇ ਵੀ ਕਬੀਰ ਜੀ ਦੇ ਤਰਕ ਦੇ ਸਾਹਵੇਂ ਬੇਬਸ ਸਨ। ਇਕੱਠੇ ਹੋਕੇ ਹਕੂਮਤ ਦੇ ਕੰਨ ਭਰੇ। ਕਬੀਰ ਜੀ ਨੂੰ ਮਾਰਨ ਦੇ ਹਕੂਮਤ ਵਲੋਂ ਦੋ ਵਾਰ ਜਤਨ ਹੋਏ ਪਰ "ਜਾਕਉ ਰਾਖੈ ਸਾਈਆਂ ਮਾਰ ਸਕੈ ਨਾ ਕੋਇ" ਵਾਲੀ ਗੱਲ ਸੀ।

ਇਕ ਵੇਰਾ ਕਬੀਰ ਜੀ ਨੂੰ ਗੰਗਾ ਦੇ ਤੇਜ਼ ਵਹਿਣ ਵਿਚ ਰੋੜ੍ਹਿਆ ਗਿਆ, ਦੂਜੀ ਵੇਰਾਂ ਮਸਤ ਹਾਥੀ ਅਗੇ ਸੁਟਿਆ ਗਿਆ :

*ਭੁਜਾ ਬਾਂਧਿ ਭਿਲਾ ਕਰਿ ਡਾਰਿਓ ॥*
*ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ ॥*
*ਹਸਤਿ ਭਾਗਿ ਕੈ ਚੀਸਾ ਮਾਰੈ ॥*
*ਇਆ ਮੂਰਤਿ ਕੈ ਹਉ ਬਲਿਹਾਰੈ ॥੧॥*
*ਆਹਿ ਮੇਰੇ ਠਾਕੁਰ ਤੁਮਰਾ ਜੋਰੁ ॥*
*ਕਾਜੀ ਬਕਿਬੋ ਹਸਤੀ ਤੋਰੁ ॥੧॥ ਰਹਾਉ ॥*
*ਰੇ ਮਹਾਵਤ ਤੁਝੁ ਡਾਰਉ ਕਾਟਿ ॥*
*ਇਸਹਿ ਤੁਰਾਵਹੁ ਘਾਲਹੁ ਸਾਟਿ ॥*
*ਹਸਤਿ ਨ ਤੋਰੈ ਧਰੈ ਧਿਆਨੁ ॥*
*ਵਾ ਕੈ ਰਿਦੈ ਬਸੈ ਭਗਵਾਨੁ ॥੨॥*
*ਕਿਆ ਅਪਰਾਧੁ ਸੰਤ ਹੈ ਕੀਨ੍ਹਾ ॥*
*ਬਾਂਧਿ ਪੋਟ ਕੁੰਚਰ ਕਉ ਦੀਨ੍ਹਾ ॥*

*ਕੁੰਚਰੁ ਪੋਟ ਲੈ ਲੈ ਨਮਸਕਾਰੈ ॥*
*ਬੂਝੀ ਨਹੀ ਕਾਜੀ ਅੰਧਿਆਰੈ ॥੩॥*

(ਅੰਗ, ੮੭੦)

ਜਦੋਂ ਸਾਰੇ ਹੀਲੇ ਖਤਮ ਹੋ ਗਏ ਤਾਂ ਬਾਦਸ਼ਾਹ ਨੇ ਆਪਣੀ ਹਾਰ ਮੰਨ ਕੇ ਕਬੀਰ ਜੀ ਤੋਂ ਭੁੱਲ ਬਖਸ਼ਾਈ। ਇਕ ਹੋਰ ਵਾਕਿਆ ਭਗਤ ਨਾਮਦੇਵ ਜੀ ਨਾਲ ਵਾਪਰਿਆ। ਉਹ ਜਾਤ ਦੇ ਛੀਂਬੇ ਪਰ ਪ੍ਰਭੂ ਭਗਤੀ ਵਿਚ ਉਚ ਪਾਏ ਦੇ ਸੰਤ ਸਨ। ਇਹਨਾਂ ਨਾਲ ਵੀ ਦੋ ਘਟਨਾਵਾਂ ਵਾਪਰੀਆਂ। ਇਹ ਦੱਖਣ ਪ੍ਰਾਂਤ ਦੇ ਨਰਸੀ ਬਾਹਮਣੀ ਪਿੰਡ ਦੇ ਰਹਿਣ ਵਾਲੇ ਸਨ। ਇਹਨਾਂ ਦੀ ਉਚੇਰੀ ਭਗਤੀ ਹੀ ਇਹਨਾਂ ਦੀ ਮੁਸੀਬਤ ਬਣ ਗਈ। ਹਿੰਦੂ ਮੁਸਲਮਾਨ ਇਕੱਠੇ ਹੋਕੇ ਬਾਦਸ਼ਾਹ ਪਾਸ ਗਏ। ਬਾਦਸ਼ਾਹ ਕਰਾਮਾਤ ਦੇਖਣ ਦੇ ਸ਼ੌਕ ਵਿਚ ਨਾਮਦੇਵ ਨੂੰ ਬੁਲਾ ਘਲਿਆ। ਉਸਦੀ ਦਲੇਰੀ ਵੇਖਕੇ ਬਾਦਸ਼ਾਹ ਨੇ ਹਥ ਪੈਰ ਬੰਨ੍ਹ ਕੇ ਦਰਿਆ ਵਿਚ ਸੁੱਟਣ ਦਾ ਆਦੇਸ਼ ਦਿੱਤਾ ਪਰ ਨਾਮਦੇਵ ਡੁੱਬਣ ਦੀ ਬਜਾਇ ਕਿਨਾਰੇ ਤੇ ਪੁੱਜ ਗਿਆ। ਸਰਕਾਰੀ ਬੰਦਿਆਂ ਨੇ ਉਸਨੂੰ ਫੜਕੇ ਬਾਦਸ਼ਾਹ ਦੇ ਸਾਹਵੇਂ ਖੜਾ ਕਰ ਦਿੱਤਾ। ਇਸ ਨੂੰ ਮਸਤ ਹਾਥੀ ਦੇ ਸਾਹਵੇਂ ਸੁੱਟ ਕੇ ਮਰਵਾ ਦਿਓ। ਮਸਤ ਹਾਥੀ ਆ ਗਿਆ ਪਰ ਉਹ ਹਮਲਾ ਕਰਨ ਦੀ ਬਜਾਇ ਨਾਮਦੇਵ ਨੂੰ ਗੋਡੇ ਟੇਕ ਕੇ ਬਾਰੰਬਾਰ ਨਮਸਕਾਰ ਕਰਨ ਲਗਾ। ਮਹਾਵਤ ਬਾਰ-ਬਾਰ ਹਾਥੀ ਨੂੰ ਕੁੰਡਾਕਾਰੇ। ਮਸਤ ਹਾਥੀ ਨੇ ਮਹਾਵਤ ਨੂੰ ਚੁੱਕ ਕੇ ਥਲੇ ਸੁੱਟ ਦਿੱਤਾ ਤੇ ਨਾਮਦੇਵ ਨੂੰ ਆਪਣੇ ਸਿਰ ਤੇ ਬਿਠਾ ਕੇ ਮੈਦਾਨ ਵਿਚ ਪਰਿਕਰਮਾ ਕਰਨ ਲਗਾ। ਸਭ ਹੈਰਾਨ ਹੋਏ ਵੇਖਦੇ ਰਹੇ। ਹੁਣ ਬਾਦਸਾ.ਹ ਨੇ ਉਸਨੂੰ ਕਚੈਹਰੀ ਵਿਚ ਬੁਲਾਕੇ ਮੋਈ ਗਊ ਨੂੰ ਜੀਊਣ ਲਈ ਕਿਹਾ। ਇਸ ਦਾ ਜ਼ਿਕਰ ਨਾਮਦੇਵ ਜੀ ਨੇ ਬਾਣੀ ਵਿਚ ਕੀਤਾ ਹੈ :

*ਸੁਲਤਾਨੁ ਪੂਛੈ ਸੁਨੁ ਬੇ ਨਾਮਾ ॥ ਦੇਖਉ ਰਾਮ ਤੁਮ੍ਹਾਰੇ ਕਾਮਾ ॥੧॥*
*ਨਾਮਾ ਸੁਲਤਾਨੇ ਬਾਧਿਲਾ ॥ ਦੇਖਉ ਤੇਰਾ ਹਰਿ ਬੀਠੁਲਾ ॥੧॥ ਰਹਾਉ ॥*
*ਬਿਸਮਿਲਿ ਗਊ ਦੇਹੁ ਜੀਵਾਇ ॥ ਨਾਤਰੁ ਗਰਦਨਿ ਮਾਰਉ ਠਾਂਇ ॥੨॥*
*ਬਾਦਿਸਾਹ ਐਸੀ ਕਿਉ ਹੋਇ ॥ ਬਿਸਮਿਲਿ ਕੀਆ ਨ ਜੀਵੈ ਕੋਇ ॥੩॥*
*ਮੇਰਾ ਕੀਆ ਕਛੂ ਨ ਹੋਇ ॥ ਕਰਿ ਹੈ ਰਾਮੁ ਹੋਇ ਹੈ ਸੋਇ ॥੪॥*
*ਬਾਦਿਸਾਹੁ ਚੜ੍ਹਿਓ ਅਹੰਕਾਰਿ ॥ ਗਜ ਹਸਤੀ ਦੀਨੋ ਚਮਕਾਰਿ ॥੫॥*
*ਰੁਦਨੁ ਕਰੈ ਨਾਮੇ ਕੀ ਮਾਇ ॥ ਛੋਡਿ ਰਾਮੁ ਕੀ ਨ ਭਜਹਿ ਖੁਦਾਇ ॥੬॥*
*ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ ॥ ਪਿੰਡੁ ਪੜੈ ਤਉ ਹਰਿ ਗੁਨ ਗਾਇ ॥੭॥*
*ਕਰੈ ਗਜਿੰਦੁ ਸੁੰਡ ਕੀ ਚੋਟ ॥ ਨਾਮਾ ਉਬਰੈ ਹਰਿ ਕੀ ਓਟ ॥੮॥*

(ਅੰਗ, ੧੧੬੫)

ਭਗਤ ਕਬੀਰ ਤੇ ਨਾਮਦੇਵ ਜਿਥੇ ਹਕੂਮਤੀ ਕਹਿਰ ਦਾ ਸ਼ਿਕਾਰ ਹੋਏ ਉਥੇ ਭਗਤ ਰਵਿਦਾਸ ਜੀ ਦਾ ਚਿਤੌੜ ਦੀ ਰਾਣੀ ਝਾਲੀ ਨੇ ਬਹੁਤ ਆਦਰ ਕੀਤਾ। ਵਿਰੋਧੀਆਂ ਨੇ ਰਾਜੇ ਨੂੰ ਸਿਖਾਇਆ ਪਰ ਮੰਤਰੀਆਂ ਦੇ ਕਹਿਣ ਤੇ ਉਹ ਰਵਿਦਾਸ ਜੀ ਦਾ ਪਰਤਾਵਾ ਲੈਣ ਲਗਾ। ਉਸ ਨੇ ਇਕ ਖਾਸ ਸਭਾ ਬੁਲਾਈ ਤੇ ਬ੍ਰਾਹਮਣਾਂ ਨੂੰ ਕਿਹਾ - ਪਹਿਲਾਂ ਤੁਸੀਂ ਆਪਣੇ ਠਾਕਰ ਬੁਲਾ ਕੇ ਸਿੰਘਾਸਣ ਤੇ ਬਿਠਾਉ। ਬ੍ਰਾਹਮਣਾਂ ਨੇ ਵੇਦ ਮੰਤਰਾਂ ਤੇ ਬੜੇ ਪੜੇ ਪਰ ਪ੍ਰੇਮਾ ਭਗਤੀ

ਤੋ ਸਖਣੇ ਬ੍ਰਾਹਮਣਾਂ ਦੇ ਠਾਕੁਰ ਸਿੰਘਾਸਣ ਤੇ ਨਾ ਪੁੱਜੇ। ਹੁਣ ਰਵਿਦਾਸ ਜੀ ਦੀ ਵਾਰੀ ਆਈ ਉਹ ਸਫਲ ਹੋ ਗਏ। ਰਾਣੀ ਝਾਲੀ ਨੇ ਬ੍ਰਹਮ-ਭੋਜ ਕੀਤਾ। ਸਾਰੇ ਪੰਡਿਤ, ਸੰਨਿਆਸੀ, ਜੋਗੀ, ਜੈਨੀ-ਦਿਗੰਬਰ ਦੀਆਂ ਪੰਗਤਾਂ ਲਗ ਗਈਆਂ ਤੇ ਰਵਿਦਾਸ ਜੀ ਇਕ ਕਮਰੇ ਵਿਚ ਬੈਠੇ ਰਹੇ। ਭਗਵਾਨ ਨੇ ਫਿਰ ਭਗਤ ਨੂੰ ਵਡਿਆਈ ਦਿੱਤੀ। ਸਾਰੇ ਸਾਧੂਆਂ ਨੂੰ ਇਹ ਲਗੇ ਕਿ ਰਵਿਦਾਸ ਜੀ ਉਹਨਾਂ ਦੇ ਨਾਲ ਬੈਠ ਕੇ ਭੋਜਨ ਛਕ ਰਹੇ ਹਨ। ਸਭ ਨੂੰ ਲੱਗਾ ਰਵਿਦਾਸ ਜੀ ਸਭ ਥਾਂ ਮੌਜਦ ਸਨ। ਅਖੀਰ ਭਗਤ ਜੀ ਨੂੰ ਪੰਗਤ ਵਿਚ ਭੋਜਨ ਛੱਕਣ ਲਈ ਲਿਆਂਦਾ ਗਿਆ ਇਸ ਤਰ੍ਹਾਂ ਹੰਕਾਰੀਆਂ ਦਾ ਹੰਕਾਰ ਪ੍ਰਭੂ ਨੇ ਤੋੜਿਆ। ਭਗਤ ਰਵਿਦਾਸ ਜੀ ਨੇ ਇਹ ਵਾਕਿਆ ਦਰਜ ਕੀਤੇ :

*ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ ॥*
*ਰਿਦੈ ਰਾਮ ਗੋਬਿੰਦ ਗੁਨ ਸਾਰੰ ॥੧॥ ਰਹਾਉ ॥*
*ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ ॥*
*ਸੁਰਾ ਅਪਵਿਤ੍ਰ ਨਤ ਅਵਰ ਜਲ ਰੇ ਸੁਰਸਰੀ ਮਿਲਤ ਨਹਿ ਹੋਇ ਆਨੰ ॥੧॥*
*ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ ॥*
*ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ ॥੨॥*
*ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਤਹਿ ਬਾਨਾਰਸੀ ਆਸ ਪਾਸਾ ॥*
*ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ॥੩॥੧॥*

ਅੰਗ 1293

ਰਵਿਦਾਸ ਜੀ ਦੇ ਨਾਮ ਨਾਲ ਹੋਰ ਘਟਨਾਵਾਂ ਵੀ ਦਰਜ਼ ਹਨ ਮਸਲਨ ਗੰਗਾ ਜੀ ਦਾ ਹੱਥ ਕੱਢ ਕੇ ਰਵਿਦਸ ਜੀ ਕੋਲੋਂ ਕਸੀਰੇ ਦਾ ਦਾਨ ਲੈਣਾ, ਇਸੇ ਤਰ੍ਹਾਂ ਗੰਗਾ ਦੀਆਂ ਲਹਿਰਾਂ ਵਿਚੋਂ ਦੂਸਰਾ ਕੰਗਣ ਕੱਢਕੇ ਰਵਿਦਾਸ ਜੀ ਨੇ ਰਾਜੇ ਨੂੰ ਦੇਣਾ ਆਦਿ। ਰਵਿਦਾਸ ਜੀ ਨੇ ਉਚਾਰਿਆ :

*ਐਸੀ ਲਾਲ ਤੁਝ ਬਿਨੁ ਕਉਨੁ ਕਰੈ॥੧॥*
*ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ॥੧॥ ਰਹਾਉ॥*
*ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀ ਢਰੈ॥*
*ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥੧॥*

(ਅੰਗ, ੧੧੦੬)

ਸਾਫ਼ ਹੈ, ਸੰਤ-ਭਗਤ ਬਾਣੀ ਵਿਚ ਅਜੇਹੀਆਂ ਘਟਨਾਵਾਂ ਦਰਜ ਹਨ ਜਿਹਨਾਂ ਤੋਂ ਸਮਕਾਲੀ ਇਤਿਹਾਸਕ ਰਾਜਿਆਂ ਦਾ ਵਰਤਾਰਾ ਕੰਨਾਂ ਦੇ ਕੱਚੇ ਹੋਣਾ, ਸੰਤ-ਰੂਹਾਂ ਨੂੰ ਤੰਗ ਕਰਨਾ ਜਾ ਪਰਤਾਵਾ ਲੈਣਾ ਅਜੇਹੀਆਂ ਘਟਨਾਵਾਂ ਬਾਣੀ-ਬੁਣਤੀ ਦਾ ਸ਼ਿੰਗਾਰ ਹਨ। ਇਥੇ ਇਹ ਸੰਕੇਤ ਕਰਨਾ ਉਚਿਤ ਹੈ, ਸਤਾ ਬਲਵੰਡ ਰਚਿਤ ਰਾਮਕਲੀ ਕੀ ਵਾਰ ਤੇ ਸਵਈਏ ਮਹਲਾ ੧. ੨. ੩. ੪. ੫. ਦੇ ਵਿਚ ਗੁਰੂ ਇਤਿਹਾਸ ਦੇ ਪ੍ਰਮਾਣਿਕ ਵੇਰਵੇ ਪ੍ਰਸਤੁਤ ਹਨ। ਇਹ ਦੋ ਰਚਨਾਵਾਂ ਅਜੇਹੀਆਂ ਹਨ ਜੋ ਗੁਰੂ ਘਰ ਦੇ ਪ੍ਰਫੁੱਲਣ ਦੇ ਤਤਕਾਲੀ ਸੰਕੇਤ ਦੇਂਦੀਆਂ ਹਨ।

ਇਹਨਾਂ ਦੋਹਾਂ ਨਾਲ ਗੁਰਬਾਣੀ ਬਾਰੇ ਗੁਰਬਾਣੀ ਵਿਚੋਂ ਹੀ ਪ੍ਰਮਾਣ ਪ੍ਰਾਪਤ ਹੋ ਜਾਂਦੇ ਹਨ।

ਸਾਰ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ-ਬੁਣਤੀ ਦੀ ਮੂਲ ਸ਼ਰਤ ਇਹੋ ਹੀ ਹੈ ਕਿ ਇਸ ਵਿਚ ਸੱਚੇ ਸਾਹਿਬ ਦੀ ਸਿਫਤ ਸਲਾਹ ਹੀ ਹੋ ਸਕਦੀ ਹੈ। ਬਾਣੀਕਾਰ ਭਾਵੇਂ ਹਕੂਮਤ ਦੇ ਜ਼ੁਲਮ ਦੀ ਗੱਲ ਕਰਨ, ਜਾਂ ਸਾਮਾਜਿਕ ਕਰਮ ਕਾਂਡ ਦੀ ਉਹਨਾਂ ਦਾ ਬਲ ਹਮੇਸ਼ਾ ਨਾਮ ਉਪਰ ਹੀ ਹੋਵੇਗਾ।

- ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ-ਬੁਣਤੀ ਅਖਿਲ ਭਾਰਤੀ ਅਧਿਆਤਮ ਚਿੰਤਨ ਨਾਲ ਸਰਾਬੋਰ ਹੈ। ਇਸ ਚਿੰਤਨ ਦੀ ਮਹਿਮਾ, ਸਮੀਖਿਆ ਤੇ ਸਵੀਕ੍ਰਿਤੀ ਬਾਣੀ-ਬੁਣਤੀ ਵਿਚੋਂ ਝਲਕਾਰੇ ਮਾਰਦੀ ਹੈ।
- ਬਾਣੀ-ਬੁਣਤੀ ਵਿਚ ਕਿਸੇ ਵੀ ਮਜ਼ਹਬ, ਫਿਰਕੇ, ਜਾਂ ਵਰਗ ਬਾਰੇ ਵਿਚਾਰ ਹੋ ਸਕਦੀ ਹੈ। ਬਾਣੀ ਦੀ ਦੂਸਰੀ ਪਰਤ ਵਿਚ ਯੋਗ ਮਤ, ਇਸਲਾਮ ਅਤੇ ਜੈਨ ਮਤ ਦੇ ਧਾਰਮਿਕ ਸਿਧਾਂਤਾਂ ਦਾ ਵਿਵੇਚਨ ਹੋਇਆ ਹੈ। ਬਾਣੀਕਾਰ ਆਪਣਾ ਮਤ ਵੀ ਨਾਲੋਂ ਨਾਲ ਪੇਸ਼ ਕਰਦੇ ਜਾਂਦੇ ਹਨ। ਇਸ ਤਰ੍ਹਾਂ ਇਕ ਸਤੁੰਲਿਤ ਨਿਰਪੇਖ, ਅਧਿਐਨ ਸਾਹਮਣੇ ਆਇਆ ਹੈ।
- ਸਭਿਆਚਾਰਕ ਵੇਰਵੇ ਚਾਹੇ ਉਹ ਕਿਸੇ ਵੀ ਧਰਮ ਜਾਂ ਸਮਾਜ ਨਾਲ ਸੰਬੰਧਿਤ ਹਨ, ਬਾਣੀਕਾਰਾਂ ਦੇ ਵਿਵੇਚਨ ਦਾ ਅੰਗ ਹਨ। ਧਾਰਮਿਕ ਕਰਮ ਕਾਂਡ, ਵਹਿਮ ਭਰਮ, ਤੇ ਪਾਖੰਡ ਆਦਿ ਨਾਲ ਸੰਬੰਧਿਤ ਵਿਹਾਰ ਇਸ ਅਧਿਐਨ ਵਿਚ ਖ਼ੂਬ ਉਭਰਿਆ ਹੈ। ਇਹ ਬਾਣੀ-ਬੁਣਤੀ ਦੀ ਤੀਸਰੀ ਪਰਤ ਹੈ।
- ਬਾਣੀ-ਬੁਣਤੀ ਦੀ ਚੌਥੀ ਪਰਤ ਤਤਕਾਲੀ ਇਤਿਹਾਸਕਤਾ ਨਾਲ ਜੁੜੀ ਹੋਈ ਹੈ। ਜਿਸ ਵਿਚ ਗੁਰੂ ਸਾਹਿਬ ਦੇ ਜ਼ਮਾਨੇ ਵਿਚ ਘਟਿਤ ਘਟਨਾਵਾਂ ਦਾ ਜ਼ਿਕਰ ਹੈ। ਸੰਤ-ਭਗਤ ਭਾਵੇਂ ਤਾਂ ਗੁਰੂ ਸਾਹਿਬਾ ਦੇ ਸਮਕਾਲੀ ਨਹੀਂ ਪਰ ਉਹਨਾਂ ਦੀ ਬਾਣੀ ਦਾ ਸੰਪਾਦਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੰਪਾਦਿਤ ਹੋਣ ਕਰਕੇ ਉਹਨਾਂ ਦੀ ਬਾਣੀ ਦਾ ਅਧਿਐਨ ਵੀ ਇਤਿਹਾਸ ਦੇ ਪੱਖੋਂ ਹੋ ਸਕਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭੱਟ ਬਾਣੀ ਖ਼ਾਸ ਕਰਕੇ ਸਵਈਏ ਮਹਲੇ ਪਹਿਲੇ ਕੇ, ਦੂਜੇ ਕੇ, ਤੀਜੇ ਕੇ, ਚੌਥੇ ਕੇ ਤੇ ਪੰਜਵੇਂ ਕੇ ਵਿਚ ਗੁਰੂ ਘਰ ਦੇ ਪ੍ਰਫੁੱਲਣ ਤੇ ਵਿਕਾਸ-ਕ੍ਰਮ ਦੇ ਅਨੇਕਾਂ ਸੰਕੇਤ ਮੌਜੂਦ ਹਨ। ਧਿਆਨ ਰਹੇ, ਰਾਮਕਲੀ ਕੀ ਵਾਰ - ਸਤਾ ਬਲਵੰਡ ਦੀ ਉਚਰਿਤ ਵਾਰ ਵਿਚ ਗੁਰੂ ਘਰ ਦੀ ਪ੍ਰਫੁੱਲਤਾ ਦੇ ਪੁਸ਼ਟ ਪ੍ਰਮਾਣ ਪ੍ਰਾਪਤ ਹਨ। ਸਾਫ਼ ਹੈ, ਇਤਿਹਾਸਕ ਹਾਲਾਤ ਦੀ ਜਾਣਕਾਰੀ ਦੇ ਪੱਖੋਂ ਚੌਥੀ ਪਰਤ ਖਾਸੀ ਮਹੱਤਵਪੂਰਨ ਹੈ।

ਸੰਖੇਪ ਵਿਚ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ-ਬੁਣਤੀ ਦਾ ਵਿਧਾਨ ਆਪਣੇ ਆਪ ਵਿਚ ਸੰਪੂਰਣ, ਵਿਲੱਖਣ ਤੇ ਨਿੱਜੀ ਹਸਤੀ ਦਾ ਸੁਆਮੀ ਹੈ। ਇਸਨੂੰ ਜਾਣੇ ਬਿਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ-ਵਿਧਾਨ ਦਾ ਅਧਿਐਨ ਅਧੂਰਾ ਰਹਿ ਜਾਣਾ ਸੀ।

# ਅੰਤਿਕਾ I

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ-ਬੁਣਤੀ ਵਿਚ ਅਖੰਡ ਭਾਰਤੀ ਅਧਿਆਤਮਕ ਚਿੰਤਨ ਨਾਲ ਜੁੜੇ ਗ੍ਰੰਥਾਂ ਦਾ ਬਾਣੀਕਾਰ ਨੇ ਅਨੇਕ ਵਾਰ ਸੰਕੇਤ ਕਰਕੇ ਇਹ ਸਾਬਤ ਕਰ ਦਿੱਤਾ ਕਿ ਉਹ ਭਾਰਤੀ ਅਧਿਆਤਮ ਗਿਆਨ ਤੋਂ ਨਾਬਰ ਨਹੀਂ। ਸਗੋਂ ਉਹਨਾਂ ਦਾ ਬਾਰੰਬਾਰ ਜ਼ਿਕਰ ਇਕ ਤਰ੍ਹਾਂ ਪੁਸ਼ਟੀ ਦਾ ਲਖਾਇਕ ਹੈ। ਬਾਣੀ-ਬੁਣਤੀ ਵਿਚ ਵੇਦ, ਸਿੰਮ੍ਰਿਤ ਸਾਸਤ੍ਰ ਤੇ ਪੁਰਾਣ ਦਾ ਸੰਕਲਪਿਕ-ਚਿੰਤਨ ਗੁੰਨ੍ਹਿਆ ਪਿਆ ਹੈ। ਬਾਣੀਕਾਰ ਕਦੀ ਇਸਦਾ ਜ਼ਿਕਰ ਪ੍ਰੇਰਣਾ ਦੇਣ ਲਈ ਕਰਦੇ ਹਨ ਤੇ ਕਦੀ ਉਸਨੂੰ ਉਦਾਹਰਣ ਰਾਹੀਂ ਸਪਸ਼ਟ ਕਰਕੇ ਇਕ ਅਸਚਰਜ, ਅਕਹਿ ਅਨੰਦ ਦਾ ਵਾਤਾਵਰਣ ਸਿਰਜ ਦੇਂਦੇ ਹਨ। ਇਸਦਾ ਲਾਭ, ਆਮ ਜਗਿਆਸੂ ਆਪਣੇ ਪਰੰਪਰਿਕ ਗਿਆਨ ਤੋਂ ਜਾਣੂ ਹੁੰਦਾ ਗਿਆ ਉਸਨੂੰ ਆਪਣੀ ਭਰੀ-ਪੂਰੀ ਵਿਰਾਸਤ ਉਪਰ ਮਾਣ ਹੋਣ ਲਗਾ। ਕਦੀ-ਕਦੀ ਜਗਿਆਸੂ ਪਾਠਕ ਦੇ ਮਨ ਵਿਚ ਕੁਝ ਪ੍ਰਸ਼ਨ ਵੀ ਪੈਦਾ ਹੁੰਦੇ। ਇਸ ਅਧਿਐਨ ਕਰਮ ਵਿਚ ਉਹਨਾਂ ਬਾਰੇ ਵਿਸਤ੍ਰਿਤ ਵਿਆਖਿਆ ਤਾਂ ਨਹੀਂ ਹੋ ਸਕੀ ਪਰ ਉਹਨਾਂ ਬਾਰੇ ਸੰਖੇਪ ਜੇਹੀ ਜਾਣਕਾਰੀ ਅੰਤਿਕਾ ਵਿਚ ਦੇਣੀ ਉਚਿਤ ਲਗੀ ਤੇ ਨਾਲ ਹੀ ਬਾਣੀ-ਪਦ ਵੀ ਅਲਪ ਮਾਤਰਾ ਵਿਚ ਅੰਕਿਤ ਕਰ ਦਿੱਤੇ ਤਾਂ ਜੁ ਪਾਠਕ ਜਨ ਆਪੇ ਹੀ ਸਪਸ਼ਟਤਾ ਗ੍ਰਹਿਣ ਕਰ ਸਕਣ। ਇਸ ਦਾ ਕ੍ਰਮ ਇਸ ਪ੍ਰਕਾਰ ਹੈ :

1. ਵੇਦ
2. ਸਿੰਮ੍ਰਿਤ ਸ਼ਾਸਤ
3. ਪੁਰਾਣ

ਵੇਦ

ਪਹਿਲੋਂ ਪਹਿਲ ਵੇਦ ਮੌਖਿਕ ਰੂਪ ਵਿਚ ਹੀ ਪ੍ਰਾਪਤ ਹੋਏ ਤੇ ਲੋਕ ਇਕ ਦੂਜੇ ਤੋਂ ਕੰਠ ਕਰਕੇ ਸੁਣਦੇ। ਇਸੇ ਕਰਕੇ ਇਹਨਾਂ ਦੀ ਸੰਗਿਆ ਸ਼ਰੁਤੀ ਅਖਵਾਈ। ਜੋ ਵੇਦ ਨੂੰ ਕੰਠ ਕਰ ਲੈਂਦੇ ਸਨ ਉਹ 'ਸ੍ਰੋਤਿਅ' ਕਹਾਉਂਦੇ ਸਨ ਜਿਸ ਤਰ੍ਹਾਂ ਕੁਰਾਨ ਕੰਠ ਕਰਨ ਵਾਲੇ ਨੂੰ ਹਾਫਿਜ਼ ਕਹਿੰਦੇ ਹਨ। ਵੇਦ ਕਿਸੇ ਇਕ ਰਿਸ਼ੀ ਦੀ ਰਚਨਾ ਨਹੀਂ ਸਗੋ ਵਸ਼ਿਸ਼ਟ, ਵਿਸ਼ਵਾਮਿਤ੍ਰ ਤੇ ਭਾਰਦਵਾਜ ਆਦਿਕ ਅਨੇਕ ਰਿਸ਼ੀਆਂ ਦੇ ਮੰਤਰ ਇਸ ਵਿਚ ਸੰਗ੍ਰੀਹਤ ਹਨ। ਵੇਦ ਗਿਣਤੀ ਵਿਚ ਚਾਰ ਹਨ। ਇਹਨਾਂ ਵਿਚੋਂ ਰਿਗ ਵੇਦ ਸਭ ਤੋਂ ਪੁਰਾਣਾ ਹੈ। ਵੇਦ ਸੰਸਕ੍ਰਿਤ ਦੀ ਵਿਦ ਧਾਤੂ ਤੋਂ ਬਣਿਆ ਹੈ ਜਿਸਦਾ ਅਰਥ ਹੈ ਉਤਮ ਜਾਂ ਧਾਰਮਿਕ ਗਿਆਨ। ਰਿਸ਼ੀ ਮੁਨੀ ਕੁਦਰਤੀ ਸ਼ਕਤੀਆਂ ਦਾ ਜਸ ਕਰਨ ਲਗੇ ਇਹੋ ਭਾਰਤੀ ਚਿੰਤਨ ਦੇ ਪ੍ਰਾਚੀਨਤਮ ਖਜ਼ਾਨਾ ਹਨ। ਇਹਨਾਂ ਗੀਤਾਂ ਨੂੰ ਮੰਤ੍ਰ ਕਿਹਾ ਜਾਂਦਾ ਸੀ ਤੇ ਇਹਨਾਂ ਮੰਤ੍ਰਾਂ ਦਾ ਸੰਗ੍ਰਹਿ ਨੂੰ 'ਸੰਹਿਤਾ' ਜਾਂ ਵੇਦ ਕਿਹਾ ਜਾਂਦਾ ਹੈ। ਸੰਹਿਤਾ ਦਾ ਅਰਥ ਹੈ, ਸਮੁੱਚਾ ਵੇਦ ਗ੍ਰੰਥ ਗਿਣਤੀ ਵਿਚ ਚਾਰ ਹਨ : ਰਿਗ, ਯਜੁਰ, ਸਾਮ ਤੇ ਅਥਰਵ ਵੇਦ।

ਰਿਗਵੇਦ

ਸਭ ਤੋਂ ਪੁਰਾਣਾ ਗ੍ਰੰਥ ਉਸਤਤ ਮਈ ਰਿਚਾਵਾਂ ਦਾ ਸੰਗ੍ਰੈਹ ਹੈ। ਭਾਰਤੀ ਧਰਮ ਸਾਧਨਾਂ ਦੇ ਇਹ ਮੁਢਲੇ ਗ੍ਰੰਥ ਹਨ ਇਨ੍ਹਾਂ ਮੰਤ੍ਰਾਂ ਦੀ ਗਿਣਤੀ 10 ਹਜ਼ਾਰ ਹੈ। ਮੰਤ੍ਰਾਂ ਦੇ ਸਮੂਹ ਨੂੰ ਸੂਕਤ ਕਿਹਾ ਜਾਂਦਾ ਹੈ ਅਤੇ ਸੂਕਤਾਂ ਦੀ ਕੁਲ ਮਾਤਰਾ 1028 ਹੈ। ਇਸ ਵੇਦ ਦੇ 10 ਮੰਡਲ ਹਨ। ਇਹ ਪ੍ਰਕ੍ਰਿਤੀ ਦੀਆਂ ਪ੍ਰਮੁੱਖ ਸ਼ਖਸੀਅਤਾਂ ਨੂੰ ਦੇਵਤਾ ਰੂਪ ਵਿਚ ਕਲਪਨਾ ਕਰਕੇ ਉਹਨਾਂ ਦੀ ਉਸਤਤ ਕਰਨ ਵਲ ਰੁਚਿਤ ਹੈ। ਮਿਸਾਲ ਵਜੋਂ ਵਰੁਣ, ਇੰਦ੍ਰ ਅਗਨੀ, ਪ੍ਰਿਥਵੀ, ਸੂਰਜ, ਵਾਯੂ ਆਦਿ ਦੇਵਤਿਆਂ ਦੀ ਮਹਿਮਾ ਇਸ ਵੇਦ ਵਿਚ ਵਿਸ਼ੇਸ਼ ਕਰਕੇ ਹੋਈ ਹੈ।

ਯਜੁਰ ਵੇਦ

ਯਜੁਰ ਵੇਦ ਵਿਚ ਯੱਗ ਸੰਬੰਧੀ ਵਿਧੀਆਂ ਸੰਕਲਿਤ ਹਨ। ਉਂਞ ਯਜ ਧਾਤੂ ਦਾ ਅਰਥ ਹੀ ਯਗ ਕਰਨਾ ਹੈ ਅਥਵਾ ਪੂਜਾ ਕਰਨੀ ਇਸ ਵੇਦ ਦੀਆਂ ਦੋ ਸੰਹਿਤਾਵਾਂ ਹਨ : ਤੈਤਰੀਯ ਅਤੇ ਵਾਜਸਨੇਯੀ ਇਹਨਾਂ ਨੂੰ ਹੀ ਕ੍ਰਿਸ਼ਣ ਅਤੇ ਸ਼ੁਕਲ ਕਿਹਾ ਗਿਆ ਹੈ। ਕ੍ਰਿਸ਼ਣ ਸੰਹਿਤਾ ਵਿਚ 7 ਕਾਂਡ 14 ਅਧਿਆਇ 651 ਅਨੁਵਾਕ ਅਤੇ 2198 ਕੰਡਕਾਵਾਂ (ਮੰਤ੍ਰ) ਹਨ। ਸ਼ੁਕਲ ਸੰਹਿਤਾ ਵਿਚ 40 ਅਧਿਆਇ 303 ਅਨੁਵਾਦ ਅਤੇ 1975 ਕੰਡਿਕਾਵਾਂ (ਮੰਤ੍ਰ) ਹਨ। ਇਹਨਾਂ ਦੀਆਂ ਅਗੋਂ ਕਈ ਸ਼ਾਖਾਵਾਂ ਹਨ : ਤੈਤ੍ਰੀਯ ਬ੍ਰਾਹਮਣ, ਤੈਤ੍ਰੀਯ ਆਰਣਯਕ ਅਤੇ ਤਿੰਨ ਉਪਨਿਸ਼ਦਾਂ ਦਾ ਸੰਬੰਧ ਇਸ ਵੇਦ ਨਾਲ ਹੈ।

ਸਾਮ ਵੇਦ

ਇਸ ਵੇਦ ਵਿਚ ਯਗ ਵੇਲੇ ਗਾਏ ਜਾਣ ਵਾਲੇ ਮੰਤ੍ਰਾਂ ਦੀ ਗਾਇਨ ਵਿਧੀ ਉਪਰ ਜ਼ੋਰ ਦਿੱਤਾ ਗਿਆ ਹੈ। ਇਸ ਲਈ ਸੰਗੀਤ ਅਤੇ ਸੁਰ ਸਾਮਵੇਦ ਦਾ ਪ੍ਰਮੁੱਖ ਵਿਸ਼ਾ ਹੈ। ਇਸ ਵਿਚ ਕੁਲ 1549 ਮੰਤ੍ਰ ਹਨ ਜਿਹਨਾਂ ਵਿਚੋਂ 1474 ਰਿਗ ਵੇਦ ਤੋਂ ਲਏ ਗਏ ਹਨ ਤੇ ਬਾਕੀ ਦੇ 75 ਮੰਤ੍ਰ ਸੁਤੰਤਰ ਹਨ। ਸ਼ਾਇਦ ਏਸੇ ਕਰਕੇ ਇਸਦੀ ਸੁਤੰਤਰ ਸੱਤਾ ਨਹੀਂ ਮੰਨੀ ਜਾਂਦੀ।

ਅਥਰਵ ਵੇਦ

ਇਸ ਵੇਦ ਵਿਚ ਤ੍ਰੰਤਾ (ਅਥਰਵਨ) ਤੰਤ੍ਰਾਂ ਦਾ ਸੰਗ੍ਰੈਹ ਹੋਇਆ ਹੈ। ਇਸ ਵਿਚ ਯਗ ਕਰਦੇ ਸਮੇਂ ਜੇਹੜੇ, ਵਿਘਨ ਪੈ ਜਾਂਦੇ ਹਨ, ਉਹਨਾਂ ਵਿਘਨਾਂ ਨੂੰ ਖਤਮ ਕਰਨ ਦੇ ਤੰਤ੍ਰ ਦਰਜ ਹਨ। ਇਸ ਬਾਰੇ ਇਕ ਹੋਰ ਵੀ ਧਾਰਣਾ ਹੈ ਇਸ ਦਾ ਸੰਬੰਧ ਜਾਦੂ ਟੂਣਿਆਂ ਨਾਲ ਹੈ। ਇਸ ਲਈ ਇਸਨੂੰ ਮੰਤ੍ਰ ਸੰਹਿਤਾ ਨਾ ਕਹਿਕੇ ਤੰਤ੍ਰ ਸੰਹਿਤਾ ਦਾ ਨਾਮ ਵੀ ਦਿੱਤਾ ਜਾਂਦਾ ਹੈ। ਇਸ ਵੇਦ ਵਿਚ ਕੁਲ 5849 ਮੰਤ੍ਰ ਹਨ ਜਿਹਨਾਂ ਵਿਚੋਂ 1200 ਰਿਗਵੇਦ ਵਿਚੋਂ ਲਏ ਗਏ ਹਨ। ਇਸਦੇ 20 ਕਾਂਡ, 34 ਪ੍ਰਪਾਠਕ, 111 ਅਨੁਵਾਕ, 731 ਸੂਤਕ ਹਨ ਵੇਦ ਰਚਨਾ ਪੰਜਾਬ ਦੀ ਧਰਤੀ ਤੇ ਹੋਈ ਸੀ।

ਗੁਰਬਾਣੀ-ਬੁਣਤੀ ਵਿਚ ਵੇਦ

ਵੇਦ

ਸੁਣਿਐ, ਸਾਸਤ ਸਿਮ੍ਰਿਤਿ ਵੇਦ ॥ - (੨-੧੯, ਜਪੁ, ਮ:੧)

ਅਸੰਖ ਗਰੰਥ, ਮੁਖਿ ਵੇਦ ਪਾਠ ॥ - (੩-੧੯, ਜਪੁ, ਮ:੧)

ਓੜਕ ਓੜਕ ਭਾਲਿ ਥਕੇ; ਵੇਦ ਕਹਨਿ ਇਕ ਵਾਤ ॥ - (੫-੩, ਜਪੁ, ਮ:੧)

ਆਖਹਿ, ਵੇਦ ਪਾਠ ਪੁਰਾਣ॥ - (੫-੧੯, ਜਪੁ, ਮ:੧)

ਸਪਤ ਦੀਪ, ਸਪਤ ਸਾਗਰਾ, ਨਵ ਖੰਡ; ਚਾਰਿ ਵੇਦ, ਦਸ ਅਸਟ ਪੁਰਾਣਾ॥ -

(੮੪-੪, ਸਿਰੀਰਾਗੁ, ਮ: ੩)

ਵੇਦ ਕਹਹਿ ਵਖਿਆਣ, ਅੰਤੁ ਨ ਪਾਵਣਾ ॥ - (੧੪੮-੨, ਮਾਝ, ਮ: ੧)

ਬ੍ਰਹਮਾ ਮੂਲੁ, ਵੇਦ ਅਭਿਆਸਾ ॥ ਤਿਸ ਤੇ ਉਪਜੇ ਦੇਵ ਮੋਹ ਪਿਆਸਾ ॥

(੨੩੦-੧੭, ਗਉੜੀ, ਮ: ੩)

ਨਾਨਕ ਵੀਚਾਰਹਿ ਸੰਤ ਜਨ; ਚਾਰਿ ਵੇਦ ਕਹੰਦੇ ॥
ਭਗਤ ਮੁਖੈ ਤੇ ਬੋਲਦੇ ਸੇ ਵਚਨ ਹੋਵੰਦੇ ॥ - (੩੦੬-੧੫, ਗਉੜੀ, ਮ: ੪)

ਚਾਰੇ ਵੇਦ ਬ੍ਰਹਮੇ ਕਉ ਦੀਏ; ਪੜਿ ਪੜਿ ਕਰੇ ਵੀਚਾਰੀ ॥
ਤਾ ਕਾ ਹੁਕਮੁ ਨ ਬੂਝੈ ਬਪੁੜਾ ਨਰਕਿ ਸੁਰਗਿ ਅਵਤਾਰੀ ॥੬॥ - (੪੨੩-੫, ਆਸਾ, ਮ: ੩)

ਚਚੈ, ਚਾਰਿ ਵੇਦ ਜਿਨਿ ਸਾਜੇ; ਚਾਰੇ ਖਾਣੀ ਚਾਰਿ ਜੁਗਾ ॥
ਜੁਗੁ ਜੁਗੁ ਜੋਗੀ ਖਾਣੀ ਭੋਗੀ ਪੜਿਆ ਪੰਡਿਤੁ ਆਪਿ ਥੀਆ ॥੯॥ -

(੪੩੨-੧੯, ਆਸਾ, ਮ: ੧)

ਵਿਸਮਾਦੁ ਨਾਦ, ਵਿਸਮਾਦੁ ਵੇਦ ॥ ਵਿਸਮਾਦੁ ਜੀਅ ਵਿਸਮਾਦੁ ਭੇਦ ॥ -

(੪੬੩-੧੮, ਆਸਾ, ਮ: ੧)

ਕੁਦਰਤਿ ਵੇਦ ਪੁਰਾਣ ਕਤੇਬਾ; ਕੁਦਰਤਿ ਸਰਬ ਵੀਚਾਰੁ ॥
ਕੁਦਰਤਿ ਖਾਣਾ ਪੀਣਾ ਪੈਨ੍ਣੁ ਕੁਦਰਤਿ ਸਰਬ ਪਿਆਰੁ ॥ - (੪੬੪-੬, ਆਸਾ, ਮ: ੧)

ਚਾਰੇ ਵੇਦ, ਹੋਏ ਸਚਿਆਰ ॥ ਪੜਹਿ ਗੁਣਹਿ ਤਿਨ੍ ਚਾਰ ਵੀਚਾਰ ॥ -

(੪੭੦-੮, ਆਸਾ, ਮ: ੧)

ਜੁਗ ਛਤੀਹ ਗੁਬਾਰੁ ਕਰਿ; ਵਰਤਿਆ ਸੁੰਨਾਹਰਿ ॥
ਓਥੈ ਵੇਦ ਪੁਰਾਨ ਨ ਸਾਸਤਾ; ਆਪੇ ਹਰਿ ਨਰਹਰਿ ॥ - (੫੫੫-੧੮, ਬਿਹਾਗੜਾ, ਮ: ੩)

ਆਪੇ ਵੇਦ ਪੁਰਾਣ ਸਭਿ ਸਾਸਤ; ਆਪਿ ਕਥੈ ਆਪਿ ਭੀਜੈ ॥
ਆਪੇ ਹੀ ਬਹਿ ਪੂਜੇ ਕਰਤਾ; ਆਪਿ ਪਰਪੰਚੁ ਕਰੀਜੈ ॥ - (੫੫੧-੧੫, ਬਿਹਾਗੜਾ, ਮ: ੩)

ਵੇਦ ਪੜਹਿ ਤੈ ਵਾਦ ਵਖਾਣਹਿ; ਬਿਨੁ ਹਰਿ ਪਤਿ ਗਵਾਈ ॥
ਸਚਾ ਸਤਿਗੁਰੁ, ਸਾਚੀ ਜਿਸੁ ਬਾਣੀ; ਭਜਿ ਛੂਟਹਿ ਗੁਰ ਸਰਣਾਈ ॥੭॥ -

(੬੩੮-੬, ਸੋਰਠਿ, ਮ: ੩)

ਪੰਡਿਤ ਮੈਲੁ ਨ ਚੁਕਈ ਜੇ ਵੇਦ ਪੜੈ ਜੁਗ ਚਾਰਿ ॥
ਤ੍ਰੈ ਗੁਣ ਮਾਇਆ ਮੂਲੁ ਹੈ; ਵਿਚਿ ਹਉਮੈ ਨਾਮੁ ਵਿਸਾਰਿ ॥ - (੬੪੭-੧੧, ਸੋਰਠਿ, ਮ: ੩)

ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ ॥
ਅਪਨਾ ਬਿਰਦੁ ਰਖਿਆ ਪਰਮੇਸਰਿ; ਨਾਨਕ ਨਾਮੁ ਧਿਆਇਆ ॥੧॥ -

(੭੮੩-੧੯, ਸੂਹੀ, ਮ: ੫)

ਜਿਨਿ ਸੇਵਕ ਭਗਤ ਸਭੇ ਨਿਸਤਾਰੇ ॥
ਦਸ ਅਠ ਚਾਰਿ ਵੇਦ ਸਭਿ ਪੂਛਹੁ; ਜਨ ਨਾਨਕ ਨਾਮੁ ਛਡਾਈ ਜੀਉ ॥੫॥੨॥੮॥ -
(੯੯੮-੧੪, ਮਾਰੂ, ਮ: ੪)

ਵਾਚਹਿ ਪੁਸਤਕ ਵੇਦ ਪੁਰਾਨਾਂ ॥
ਇਕਿ ਬਹਿ ਸੁਨਹਿ, ਸੁਨਾਵਹਿ ਕਾਨਾਂ ॥ - (੧੦੪੩-੯, ਮਾਰੂ, ਮ: ੧)

ਜੋ ਸਰਣਿ ਪਰੈ, ਤਿਸ ਕੀ ਪਤਿ ਰਾਖੈ; ਜਾਇ ਪੂਛਹੁ ਵੇਦ ਪੁਰਾਣੀ ਹੇ ॥੯॥ -
(੧੦੭੦-੧੮, ਮਾਰੂ, ਮ: ੪)

ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ ॥
ਅਹੰਕਾਰਿ ਮੁਏ ਸੇ ਵਿਗਤੀ ਗਏ ਮਰਿ ਜਨਮਹਿ, ਫਿਰਿ ਆਵਹਿ ॥੯॥ -
(੧੦੮੯-੧੫, ਮਾਰੂ, ਮ: ੩)

ਹੋਵਾ ਪੰਡਿਤੁ ਜੋਤਕੀ ਵੇਦ ਪੜਾ ਮੁਖਿ ਚਾਰਿ ॥
ਨਵ ਖੰਡ ਮਧੇ ਪੂਜੀਆ; ਅਪਣੈ ਚਜਿ ਵੀਚਾਰਿ ॥ - (੧੦੯੦-੪, ਮਾਰੂ, ਮ: ੩)

ਵੇਦ ਪੜੈ ਪੜਿ ਵਾਦੁ ਵਖਾਣੈ ਬ੍ਰਹਮਾ ਬਿਸਨੁ ਮਹੇਸਾ ॥
ਏਹ ਤ੍ਰਿਗੁਣ ਮਾਇਆ, ਜਿਨਿ ਜਗਤੁ ਭੁਲਾਇਆ; ਜਨਮ ਮਰਨ ਕਾ ਸਹਸਾ ॥ -
(੧੨੫੭-੧੬, ਮਲਾਰ, ਮ: ੩)

ਹੋਵਾ ਪੰਡਿਤੁ ਜੋਤਕੀ ਵੇਦ ਪੜਾ ਮੁਖਿ ਚਾਰਿ ॥
ਨਵਾ ਖੰਡਾ ਵਿਚਿ ਜਾਣੀਆ; ਅਪਨੇ ਚਜ ਵੀਚਾਰ ॥੩॥ -
(੧੪੧੩-੪, ਸਲੋਕ ਵਾਰਾਂ ਤੇ ਵਧੀਕ, ਮ: ੩)

ਬੇਦ

ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ॥
ਪੂਛਹੁ ਬ੍ਰਹਮੇ ਨਾਰਦੈ; ਬੇਦ ਬਿਆਸੈ ਕੋਇ ॥੧॥ ਰਹਾਉ ॥ - (੫੯-੮, ਸਿਰੀਰਾਗੁ, ਮ: ੧)

ਮਨਹਠ ਬੁਧੀ ਕੇਤੀਆ ਕੇਤੇ ਬੇਦ ਬੀਚਾਰ ॥
ਕੇਤੇ ਬੰਧਨ ਜੀਅ ਕੇ; ਗੁਰਮੁਖਿ ਮੋਖ ਦੁਆਰ ॥ - (੬੨-੧੧, ਸਿਰੀਰਾਗੁ, ਮ: ੧)

ਸਾਸਤ ਸਿੰਮ੍ਰਿਤਿ ਬੇਦ ਚਾਰਿ ਮੁਖਾਗਰ ਬਿਚਰੇ ॥
ਤਪੇ ਤਪੀਸਰ ਜੋਗੀਆ ਤੀਰਥਿ ਗਵਨੁ ਕਰੇ ॥

ਪੜਿ ਪੜਿ ਪੰਡਿਤ ਬੇਦ ਵਖਾਣਹਿ ਮਾਇਆ ਮੋਹ ਸੁਆਇ ॥
ਦੂਜੈ ਭਾਇ ਹਰਿ ਨਾਮੁ ਵਿਸਾਰਿਆ; ਮਨ ਮੂਰਖ ਮਿਲੈ ਸਜਾਇ ॥ -
(੮੫,-੧੫, ਸਿਰੀਰਾਗੁ, ਮ: ੩)

ਸਿਮ੍ਰਿਤਿ ਸਾਸਤ ਬੇਦ ਵਖਾਣੈ ॥ ਭਰਮੇ ਭੂਲਾ, ਤਤੁ ਨ ਜਾਣੈ ॥
ਬਿਨੁ ਸਤਿਗੁਰ ਸੇਵੇ, ਸੁਖੁ ਨ ਪਾਏ; ਦੁਖੋ ਦੁਖੁ ਕਮਾਵਣਿਆ ॥੭॥ - (੧੧੫-੩, ਮਾਝ, ਮ: ੩)

ਜਨਮਿ ਮਰੈ ਤ੍ਰੈ ਗੁਣ ਹਿਤਕਾਰੁ ॥ ਚਾਰੇ ਬੇਦ, ਕਥਹਿ ਆਕਾਰੁ ॥ –
(੧੫੪-੧੧, ਗਉੜੀ, ਮ: ੧)

ਸਿਮ੍ਰਿਤਿ ਸਾਸਤ ਬੇਦ ਬਖਾਨੇ ॥ ਜੋਗ ਗਿਆਨ ਸਿਧ ਸੁਖ ਜਾਨੇ ॥
ਨਾਮੁ ਜਪਤ, ਪ੍ਰਭ ਸਿਉ ਮਨ ਮਾਨੇ ॥੩॥ – (੨੦੨-੭, ਗਉੜੀ, ਮ: ੫)

ਬੇਦ ਪੁਰਾਣ ਸਿਮ੍ਰਿਤਿ ਭਨੇ ॥ ਸਭ ਊਚ ਬਿਰਾਜਿਤ, ਜਨ ਸੁਨੇ ॥੧॥ –
(੨੧੧-੯, ਗਉੜੀ, ਮ: ੫)

ਬੇਬਰਜਤ ਬੇਦ ਸੰਤਨਾ ਉਆਹੂ ਸਿਉ ਰੇ ਹਿਤਨੋ ॥
ਹਾਰ ਜੂਆਰ ਜੂਆ ਬਿਧੇ; ਇੰਦ੍ਰੀ ਵਸਿ ਲੈ ਜਿਤਨੋ ॥੧॥ – (੨੧੨-੫, ਗਉੜੀ, ਮ: ੫)

ਕਾਹੂ ਤੀਰ ਕਾਹੂ ਨੀਰ ਕਾਹੂ ਬੇਦ ਬੀਚਾਰ॥ ਨਾਨਕਾ, ਭਗਤਿ ਪ੍ਰਿਅ ਹੋ ॥੩॥੨॥੫੫॥–
(੨੧੩-੧੭, ਗਉੜੀ, ਮ: ੫)

ਸਾਸਤ ਸਿੰਮ੍ਰਿਤਿ ਬੇਦ ਬੀਚਾਰੇ ਮਹਾ ਪੁਰਖਨ ਇਉ ਕਹਿਆ ॥
ਬਿਨੁ ਹਰਿ ਭਜਨ ਨਾਹੀ ਨਿਸਤਾਰਾ; ਸੂਖੁ ਨ ਕਿਨਹੂੰ ਲਹਿਆ ॥੧॥ –
(੨੧੫-੧੩, ਗਉੜੀ ਮਾਲਾ, ਮ: ੫)

ਚਤੁਰ ਬੇਦ ਮੁਖ ਬਚਨੀ ਉਚਰੈ ਆਗੈ ਮਹਲੁ ਨ ਪਾਈਐ ॥
ਬੂਝੈ ਨਾਹੀ ਏਕੁ ਸੁਧਾਖਰੁ; ਓਹੁ ਸਗਲੀ ਝਾਖ ਝਖਾਈਐ ॥੩॥ –
(੨੧੬-੮, ਗਉੜੀ ਮਾਲਾ, ਮ: ੫)

ਪੋਥੀ ਪੰਡਿਤ ਬੇਦ ਖੋਜੰਤਾ ਜੀਉ ॥ ਹੋਇ ਬੈਰਾਗੀ, ਤੀਰਥਿ ਨਾਵੰਤਾ ਜੀਉ ॥ –
(੨੧੬-੧੮, ਗਉੜੀ ਮਾਝ, ਮ: ੫)

ਬੇਦ ਕੀ ਬਿਪਤਿ ਪੜੀ ਪਛੁਤਾਨਿਆ ॥ ਜਹ ਪ੍ਰਭ ਸਿਮਰੇ, ਤਹੀ ਮਨੁ ਮਾਨਿਆ ॥੧॥ –
(੨੨੫-੧੨, ਗਉੜੀ, ਮ: ੧)

ਬੇਦ ਪੁਰਾਭ ਪੜੈ ਸੁਣਿ ਥਾਟਾ ॥ ਬਿਨੁ ਰਸ ਰਾਤੇ, ਮਨੁ ਬਹੁ ਨਾਟਾ ॥੭॥ –
(੨੨੬-੩, ਗਉੜੀ, ਮ: ੧)

ਘੋਖੇ ਸਾਸਤ੍ਰ ਬੇਦ ਸਭ ਆਨ ਨ ਕਥਤਉ ਕੋਇ ॥
ਆਦਿ ਜੁਗਾਦੀ ਹੁਣਿ ਹੋਵਤ; ਨਾਨਕ, ਏਕੈ ਸੋਇ ॥੧॥ – (੨੫੩-੬, ਗਉੜੀ, ਮ: ੫)

ਬੇਦ ਪੁਰਾਨ ਸਿੰਮ੍ਰਿਤਿ ਸੁਧਾਖ੍ਹਰ ॥ ਕੀਨੇ, ਰਾਮ ਨਾਮ ਇਕ ਆਖ੍ਹਰ ॥ –
(੨੬੨-੧੧, ਗਉੜੀ ਸੁਖਮਨੀ, ਮ: ੫)

ਅਖਰ ਕਰਿ ਕਰਿ ਬੇਦ ਬੀਚਾਰੇ ॥ ਅਖਰ, ਸਾਸਤ੍ਰ ਸਿੰਮ੍ਰਿਤਿ ਪੁਰਾਨਾ ॥ –
(੨੬੧-੧੩, ਗਉੜੀ, ਮ: ੫)

ਸਾਧ ਕੀ ਮਹਿਮਾ ਬੇਦ ਨ ਜਾਨਹਿ ॥ ਜੇਤਾ ਸੁਨਹਿ, ਤੇਤਾ ਬਖਿਆਨਹਿ ॥ –
(੨੭੨-੭, ਗਉੜੀ ਸੁਖਮਨੀ, ਮ: ੫)

ਕਈ ਕੋਟਿ ਰਾਜਸ ਤਾਮਸ ਸਾਤਕ ॥ ਕਈ ਕੋਟਿ, ਬੇਦ ਪੁਰਾਨ ਸਿਮ੍ਰਿਤਿ ਅਰੁ ਸਾਸਤ ॥ -
(੨੭੬-੨, ਗਉੜੀ ਸੁਖਮਨੀ, ਮ: ੫)

ਅਨਿਕ ਉਪਾਵ ਨ ਛੂਟਨਹਾਰੇ ॥ ਸਿੰਮ੍ਰਿਤਿ ਸਾਸਤ, ਬੇਦ ਬੀਚਾਰੇ ॥ -
(੨੮੮-੧੪, ਗਉੜੀ ਸੁਖਮਨੀ, ਮ: ੫)

ਬੇਦ ਪੁਰਾਨ ਸਿੰਮ੍ਰਿਤਿ ਮਹਿ ਦੇਖੁ ॥ ਸਸੀਅਰ ਸੂਰ, ਨਖ੍ਯ੍ਤ੍ਰ ਮਹਿ ਏਕੁ ॥ -
(੨੯੪-੩, ਗਉੜੀ ਸੁਖਮਨੀ, ਮ: ੫)

ਗੁਣ ਗੋਬਿੰਦ ਨਾਮ ਧੁਨਿ ਬਾਣੀ ॥ ਸਿਮ੍ਰਿਤਿ ਸਾਸਤ੍ਰ, ਬੇਦ ਬਖਾਣੀ ॥ -
(੨੯੬-੪, ਗਉੜੀ ਸੁਖਮਨੀ, ਮ: ੫)

ਬੇਦ ਪੁਰਾਨ ਸਿਮ੍ਰਿਤਿ ਸੁਨੇ ਬਹੁ ਬਿਧਿ ਕਰਉ ਬੀਚਾਰੁ ॥
ਪਤਿਤ ਉਧਾਰਨ ਭੈ ਹਰਨ; ਸੁਖ ਸਾਗਰ ਨਿਰੰਕਾਰ ॥ - (੨੯੬-੧੪, ਥਿਤੀ ਗਉੜੀ, ਮ: ੫)

ਬੇਦ ਕੀ ਪੁਤ੍ਰੀ ਸਿੰਮ੍ਰਿਤਿ ਭਾਈ ॥ ਸਾਂਕਲ ਜੇਵਰੀ, ਲੈ ਹੈ ਆਈ ॥੧॥ -
(੩੨੯-੬, ਗਉੜੀ, ਭਗਤ ਕਬੀਰ ਜੀ)

ਤੁਰਕ ਤਰੀਕਤਿ ਜਾਨੀਐ ਹਿੰਦੂ ਬੇਦ ਪੁਰਾਨ ॥
ਮਨ ਸਮਝਾਵਨ ਕਾਰਨੇ; ਕਛੂਅਕ ਪੜੀਐ ਗਿਆਨ ॥੫॥ -
(੩੪੦-੭, ਗਉੜੀ ਪੂਰਬੀ, ਭਗਤ ਕਬੀਰ ਜੀ)

ਸਿਮ੍ਰਿਤ ਸ਼ਾਸਤ੍ਰ

ਤੇਰੇ ਅਨੇਕ ਤੇਰੇ ਅਨੇਕ ਪੜਹਿ ਬਹੁ ਸਿਮ੍ਰਿਤਿ ਸਾਸਤ ਜੀ; ਕਰਿ ਕਿਰਿਆ ਖਟੁ ਕਰਮ ਕਰੰਤਾ॥
(੧੧-੧੦, ਆਸਾ, ਮ: ੪)

ਮਨਹਠਿ ਕਿਤੈ ਉਪਾਇ ਨ ਛੂਟੀਐ; ਸਿਮ੍ਰਿਤਿ ਸਾਸਤ੍ਰ ਸੋਧਹੁ ਜਾਇ ॥
ਮਿਲਿ ਸੰਗਤਿ ਸਾਧੂ ਉਬਰੇ; ਗੁਰ ਕਾ ਸਬਦੁ ਕਮਾਇ ॥੬॥ - (੬੫-੧੭, ਸਿਰੀਰਾਗੁ, ਮ: ੩)

ਸਿਮ੍ਰਿਤਿ ਸਾਸਤ ਬੇਦ ਵਖਾਣੈ ॥ ਭਰਮੇ ਭੂਲਾ, ਤਤੁ ਨ ਜਾਣੈ ॥ - (੧੧੪-੩, ਮਾਝ, ਮ: ੩)

ਪੰਡਿਤੁ ਸਾਸਤ ਸਿਮ੍ਰਿਤਿ ਪੜਿਆ ॥ ਜੋਗੀ ਗੋਰਖੁ ਗੋਰਖੁ ਕਰਿਆ ॥
ਮੈ ਮੂਰਖ, ਹਰਿ ਹਰਿ ਜਪੁ ਪੜਿਆ ॥੧॥ - (੧੬੩-੧੮, ਗਉੜੀ ਗੁਆਰੇਰੀ, ਮ: ੪)

ਬੇਦ ਪੁਰਾਣ ਸਿਮ੍ਰਿਤਿ ਭਨੇ ॥ ਸਭ ਊਚ ਬਿਰਾਜਿਤ, ਜਨ ਸੁਨੇ ॥੧॥ -
(੨੧੧-੯, ਗਉੜੀ, ਮ: ੫)

ਸਸਾ ਸਰਨਿ ਪਰੇ ਅਬ ਹਾਰੇ ॥ ਸਾਸਤ੍ਰ ਸਿਮ੍ਰਿਤਿ ਬੇਦ ਪੂਕਾਰੇ ॥ -
(੨੬੦-੬, ਗਉੜੀ, ਮ: ੫)

ਜਾਪ ਤਾਪ ਗਿਆਨ ਸਭਿ ਧਿਆਨ ॥ ਖਟ ਸਾਸਤ੍ਰ, ਸਿਮ੍ਰਿਤਿ ਵਖਿਆਨ ॥ -
(੨੬੫-੧੦, ਗਉੜੀ ਸੁਖਮਨੀ, ਮ: ੫)

ਬੇਦ ਪੁਰਾਨ ਸਿਮ੍ਰਿਤਿ ਬੂਝੈ ਮੂਲ ॥ ਸੂਖਮ ਮਹਿ, ਜਾਨੈ ਅਸਥੂਲੁ ॥ -
(੨੭੫-੧, ਗਉੜੀ ਸੁਖਮਨੀ, ਮ: ੫)

ਕਈ ਕੋਟਿ ਰਾਜਸ ਤਾਮਸ ਸਾਤਕ ॥ ਕਈ ਕੋਟਿ, ਬੇਦ ਪੁਰਾਨ ਸਿਮ੍ਰਿਤਿ ਅਰੁ ਸਾਸਤ ॥-
(੨੭੬-੨, ਗਉੜੀ ਸੁਖਮਨੀ, ਮ: ੫)

ਸੁਰਤਿ ਸਿਮ੍ਰਿਤਿ ਦੁਇ ਕੰਨੀ ਮੁੰਦਾ ਪਰਮਿਤਿ ਬਾਹਰਿ ਖਿੰਥਾ ॥
ਸੁੰਨ ਗੁਫਾ ਮਹਿ ਆਸਣੁ ਬੈਸਣੁ ਕਲਪ ਬਿਬਰਜਿਤ ਪੰਥਾ ॥੧॥ -
(੩੩੪-੧੭, ਗਉੜੀ, ਭਗਤ ਕਬੀਰ ਜੀ)

ਸਿਮ੍ਰਿਤਿ ਪੁਰਾਣ ਚਤੁਰ ਬੇਦਹ ਖਟੁ ਸਾਸਤ੍ਰ ਜਾ ਕਉ ਜਪਾਤਿ ॥
ਪਤਿਤ ਪਾਵਨ, ਭਗਤਿ ਵਛਲ; ਨਾਨਕ ਮਿਲੀਐ ਸੰਗਿ ਸਾਤਿ ॥੩॥ -
(੪੫੬-੩, ਆਸਾ, ਮ: ੫)

ਕਹਾ ਸੁਆਨ ਕਉ ਸਿਮ੍ਰਿਤਿ ਸੁਨਾਏ ॥ ਕਹਾ ਸਾਕਤ ਪਹਿ, ਹਰਿ ਗੁਨ ਗਾਏ ॥੧॥ -
(੪੮੧-੩, ਆਸਾ, ਭਗਤ ਕਬੀਰ ਜੀ)

ਹਰਿ ਮੇਰਾ ਸਿਮ੍ਰਿਤਿ, ਹਰਿ ਮੇਰਾ ਸਾਸਤ੍ਰ; ਹਰਿ ਮੇਰਾ ਬੰਧਪੁ, ਹਰਿ ਮੇਰਾ ਭਾਈ ॥ -
(੪੯੦-੧੧, ਗੂਜਰੀ, ਮ: ੩)

ਸਾਸਤ ਬੇਦ ਸਿਮ੍ਰਿਤਿ ਸਭਿ ਸੋਧੇ ਸਭ ਏਕਾ ਬਾਤ ਪੁਕਾਰੀ ॥
ਬਿਨੁ ਗੁਰ ਮੁਕਤਿ ਨ ਕੋਊ ਪਾਵੈ; ਮਨਿ ਵੇਖਹੁ ਕਰਿ ਬੀਚਾਰੀ ॥੨॥ - (੪੯੫-੧੧, ਗੂਜਰੀ, ਮ: ੫)

ਸਾਸਤ੍ਰ ਬੇਦ ਪੁਰਾਨ ਅਵਿਲੋਕੇ ਸਿਮ੍ਰਿਤਿ ਤਤੁ ਬੀਚਾਰਾ ॥
ਦੀਨਾ ਨਾਥ ਪ੍ਰਾਨਪਤਿ ਪੂਰਨ; ਭਵਜਲ ਉਧਰਨਹਾਰਾ ॥੧॥ -
(੫੩੨-੬, ਦੇਵਗੰਧਾਰੀ, ਮ: ੫)

ਬੇਦ ਪੁਰਾਨ ਸਿਮ੍ਰਿਤਿ ਕੇ ਮਤ ਸੁਨਿ ਨਿਮਖ ਨ ਹੀਏ ਬਸਾਵੈ ॥
ਪਰ ਧਨ ਪਰ ਦਾਰਾ ਸਿਉ ਰਚਿਓ; ਬਿਰਥਾ ਜਨਮੁ ਸਿਰਾਵੈ ॥੧॥ -
(੬੩੨-੧੮, ਸੋਰਠਿ, ਮ: ੯)

ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ ਇਨ੍ ਪੜਿਆ ਮੁਕਤਿ ਨ ਹੋਈ ॥
ਏਕੁ ਅਖਰੁ ਜੋ ਗੁਰਮੁਖਿ ਜਾਪੈ; ਤਿਸ ਕੀ ਨਿਰਮਲ ਸੋਈ ॥੩॥ - (੭੪੭-੧੯, ਸੂਹੀ, ਮ: ੫)

ਸਿਮ੍ਰਿਤਿ ਬੇਦ ਪੁਰਾਣ ਪੁਕਾਰਨਿ ਪੋਥੀਆ ॥ ਨਾਮ ਬਿਨਾ ਸਭਿ ਕੂੜੁ, ਗਾਲ੍ਹੀ ਹੋਛੀਆ ॥੧॥-
(੭੬੧-੧੬, ਸੂਹੀ, ਮ: ੫)

ਸਾਸਤ੍ਰ ਸਿਮ੍ਰਿਤਿ ਨਾਮੁ ਦ੍ਰਿੜਾਮੰ ॥ ਗੁਰਮੁਖਿ ਸਾਂਤਿ, ਊਤਮ ਕਰਾਮੰ ॥ -
(੮੩੧-੧੮, ਬਿਲਾਵਲੁ, ਮ: ੧)

ਸਿਮ੍ਰਿਤਿ ਸਾਸਤ੍ਰ ਬੇਦ ਪੁਰਾਣ ॥ ਪਾਰਬ੍ਰਹਮ ਕਾ, ਕਰਹਿ ਵਖਿਆਣ ॥ -
(੮੬੭-੯, ਗੋਂਡ, ਮ: ੫)

# ਅੰਤਿਕਾ II

ਪੁਰਾਣ

ਵਿਆਸ ਰਿਸ਼ੀ ਜੀ ਨੇ ਅਧਿਆਤਮ ਗਿਆਨ ਦੇ ਚਿੰਤਨ ਨਾਲ ਭਰਪੂਰ ਗ੍ਰੰਥਾਂ ਦਾ ਸਿਰਜਣ ਕੀਤਾ ਹੈ। ਵਿਆਸ ਰਿਖੀ ਤੇ ਉਹਨਾਂ ਦੇ ਨਾਮ ਉਤੇ ਕੁਝ ਹੋਰ ਵਿਦਵਾਨਾਂ ਨੇ ਵੀ ਗ੍ਰੰਥਾਂ ਦੀ ਰਚਨਾ ਕੀਤੀ ਹੈ। ਉਹਨਾਂ ਦੇ ਰਚੇ ਇਤਿਹਾਸ ਗ੍ਰੰਥ ਬਿਆਸ ਰਚਿਤ ਗ੍ਰੰਥਾਂ ਨਾਲ ਰਲਗਡ ਹੋ ਗਏ ਹਨ। ਇਹੋ ਰਲਗਡ ਹੋਏ ਗ੍ਰੰਥ ਹੀ "ਪੁਰਾਣ" ਕਹਾਉਂਦੇ ਹਨ। ਇਹਨਾਂ ਪੁਰਾਣਾਂ ਦੀ ਗਿਣਤੀ 18 ਹੈ ਜਿਹਨਾਂ ਦੇ ਨਾਮ ਹਨ :

1. ਵਿਸ਼ਨੂੰ ਪੁਰਾਣ
2. ਪਦਮ ਪੁਰਾਣ
3. ਬ੍ਰਹਮ ਪੁਰਾਣ
4. ਸ਼ਿਵ ਪੁਰਾਣ
5. ਭਾਗਵਤ ਪੁਰਾਣ
6. ਨਾਰਦ ਪੁਰਾਣ
7. ਮਾਰਕੰਡੇ ਪੁਰਾਣ
8. ਅਗਨਿ ਪੁਰਾਣ
9. ਬ੍ਰਹਮ ਵੈਵਰਤ ਪੁਰਾਣ
10. ਲਿੰਗ ਪੁਰਾਣ
11. ਵਰਾਹ ਪੁਰਾਣ
12. ਸਕੰਦ ਪੁਰਾਣ
13. ਵਾਮਨ ਪੁਰਾਣ
14. ਕੂਰਮ ਪੁਰਾਣ
15. ਮਤਸਯ ਪੁਰਾਣ
16. ਗਰੁੜ ਪੁਰਾਣ
17. ਬ੍ਰਹਮਾਂਡ ਪੁਰਾਣ
18. ਭਵਿਖਤ ਪੁਰਾਣ

ਪੁਰਾਣ

ਕੋਊ ਮਾਈ ਭੂਲਿਓ ਮਨੁ ਸਮਝਾਵੈ ॥
ਬੇਦ ਪੁਰਾਨ ਸਾਧ ਮਗ ਸੁਨਿ ਕਰਿ; ਨਿਮਖ ਨ ਹਰਿ ਗੁਨ ਗਾਵੈ ॥੧॥ ਰਹਾਉ ॥ –

(੨੨੦-੧, ਗਉੜੀ, ਮ: ੯)

ਵਰਤ ਨੇਮ ਮਜਨ ਤਿਸੁ ਪੂਜਾ ॥ ਬੇਦ ਪੁਰਾਨ, ਤਿਨਿ ਸਿੰਮ੍ਰਿਤਿ ਸੁਨੀਜਾ ॥ –
(੩੯੩-੨, ਆਸਾ, ਮ: ੫)

ਬੇਦ ਪੁਰਾਨ ਸਿੰਮ੍ਰਿਤਿ ਸਭ ਖੋਜੇ ਕਹੂ ਨ ਊਬਰਨਾ ॥
ਕਹੁ ਕਬੀਰ ਇਉ ਰਾਮਹਿ ਜੰਪਉ; ਮੇਟਿ ਜਨਮ ਮਰਨਾ ॥੪॥੫॥ –
(੪੭੭-੩, ਆਸਾ, ਭਗਤ ਕਬੀਰ ਜੀ)

ਬੇਦ ਪੁਰਾਨ ਸਿਮ੍ਰਿਤਿ ਕੇ ਮਤ ਸੁਨਿ ਨਿਮਖ ਨ ਹੀਏ ਬਸਾਵੈ ॥
ਪਰ ਧਨ ਪਰ ਦਾਰਾ ਸਿਉ ਰਚਿਓ; ਬਿਰਥਾ ਜਨਮੁ ਸਿਰਾਵੈ ॥੧॥ –
(੬੩੨-੧੮, ਸੋਰਠਿ, ਮ: ੯)

ਬੇਦ ਪੁਰਾਨ ਸਭੈ ਮਤ ਸੁਨਿ ਕੈ ਕਰੀ ਕਰਮ ਕੀ ਆਸਾ ॥
ਕਾਲ ਗ੍ਰਸਤ, ਸਭ ਲੋਗ ਸਿਆਨੇ; ਉਠਿ ਪੰਡਿਤ, ਪੈ ਚਲੇ ਨਿਰਾਸਾ ॥੧॥ –
(੬੫੩-੧੬, ਸੋਰਠਿ, ਭਗਤ ਕਬੀਰ ਜੀ)

ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਖਰ ਮਾਂਹੀ ॥
ਬਿਆਸ ਬਿਚਾਰਿ ਕਹਿਓ ਪਰਮਾਰਥੁ; ਰਾਮ ਨਾਮ ਸਰਿ ਨਾਹੀ ॥੨॥ –
(੬੫੮-੧੫, ਸੋਰਠਿ, ਭਗਤ ਰਵਿਦਾਸ ਜੀ)

ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ ॥
ਰਾਮ ਨਾਮ ਕੀ ਗਤਿ ਨਹੀ ਜਾਨੀ; ਕੈਸੇ ਉਤਰਸਿ ਪਾਰਾ ॥੧॥ –
(੧੧੦੩-੧, ਮਾਰੂ, ਭਗਤ ਕਬੀਰ ਜੀ)

ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਛਰ ਮਾਹੀ ॥
ਬਿਆਸ ਬੀਚਾਰਿ ਕਹਿਓ ਪਰਮਾਰਥੁ; ਰਾਮ ਨਾਮ ਸਰਿ ਨਾਹੀ ॥੨॥ –
(੧੧੦੬-੧੭, ਮਾਰੂ, ਭਗਤ ਰਵਿਦਾਸ ਜੀ)

ਸਹਸ ਕੋਟਿ ਬਹੁ ਕਹਤ ਪੁਰਾਨ ॥ ਦੁਰਜੋਧਨ ਕਾ, ਮਥਿਆ ਮਾਨੁ ॥੭॥ –
(੧੧੬੩-੭, ਭੈਰਉ, ਭਗਤ ਕਬੀਰ ਜੀ)

ਪੰਡਿਤ ਜਨ ਮਾਤੇ ਪੜ੍ਹਿ ਪੁਰਾਨ ॥ ਜੋਗੀ ਮਾਤੇ, ਜੋਗ ਧਿਆਨ ॥ –
(੧੧੯੩-੧੮, ਬਸੰਤੁ, ਭਗਤ ਕਬੀਰ ਜੀ)

ਬੇਦ ਪੁਰਾਨ ਸਭ ਦੇਖੇ ਜੋਇ ॥ ਊਹਾਂ ਤਉ ਜਾਈਐ, ਜਉ ਈਹਾਂ ਨ ਹੋਇ ॥੨॥ –
(੧੧੯੫-੧੪, ਬਸੰਤੁ ਹਿੰਡੋਲ, ਭਗਤ ਰਾਮਾਨੰਦ ਜੀ)

ਨਿਸਿ ਦਿਨੁ ਸੁਨਿ ਕੈ ਪੁਰਾਨ ਸਮਝਤ ਨਹ ਰੇ ਅਜਾਨ ॥
ਕਾਲੁ ਤਉ ਪਹੂਚਿਓ ਆਨਿ ਕਹਾ ਜੈਹੈ ਭਾਜਿ ਰੇ ॥੧॥ ਰਹਾਉ ॥

ਵੇਦ ਸਿੰਮ੍ਰਤੀਆਂ, ਸ਼ਾਸਤਰ ਤੇ ਪੁਰਾਣ ਦੇ ਮੂਲ-ਪਾਠ ਦੇ ਕੁਝ ਅੰਸ਼ ਇਕੱਠੇ ਰੂਪ ਵਿਚ ਹੀ ਨਿਰੂਪਤ ਕਰ ਦਿੱਤੇ ਹਨ ਤਾਂ ਜੁ ਮੂਲ-ਪਾਠ ਆਧਾਰਿਤ ਅਧਿਐਨ ਰੂਪਮਾਨ ਕੀਤਾ ਜਾ ਸਕੇ। ਅਧਿਆਤਮ ਗਿਆਨ ਦੀ ਪ੍ਰਥਮ ਪਰਤ ਹਾਜ਼ਰ ਸੀ।

1. ਜੋਗੀਆਂ ਦੇ ਖਟ ਕਰਮ

1. ਧੋਤੀ : ਚਾਰ ਉਂਗਲ ਚੌੜੀ ਪੰਦ੍ਹਾ ਹਥ ਲੰਮੀ ਬਾਰੀਕ ਕਪੜੇ ਦੀ ਪਟੀ ਕੋਸੇ ਪਾਣੀ ਵਿਚ ਭਿਉਂ ਕੇ ਰੋਜ਼ ਇਕ ਹਥ ਪਟੀ ਨਿਗਲਣ ਦਾ ਅਭਿਆਸ ਕਰਨਾ। ਇਸ ਤਰ੍ਹਾਂ ਪੰਦਰਾਂ ਦਿਨਾਂ ਵਿਚ ਪੂਰੀ ਪਟੀ ਅੰਦਰ ਨਿਗਲ ਲੈਣੀ। ਫਿਰ ਉਸਦਾ ਅਖੀਰਲਾ ਸਿਰਾ ਦੰਦਾਂ ਹੇਠ ਨਪ ਕੇ ਸਾਰੀ ਪਟੀ ਹੌਲੀ ਹੌਲੀ ਮੂੰਹ ਰਾਹੀਂ ਕਢ ਲੈਣੀ ਇਸ ਨਾਲ ਆਂਤੜੀਆਂ ਜਾਂ ਆਂਦਰਾ ਸਾਫ ਹੋ ਜਾਂਦੀਆਂ ਹਨ।

2. ਨੇਤੀ : ਇਹ ਦੋ ਪ੍ਰਕਾਰ ਦੀ ਹੁੰਦੀ ਹੈ, ਜਲ ਅਤੇ ਸੂਤ੍ਰ ਨੇਤੀ। ਇਕ ਨਾਸ ਰਾਹੀਂ ਪਾਣੀ ਚੜ੍ਹਾਕੇ ਦੂਜੀ ਨਾਂਸ ਰਾਹੀਂ ਕੱਢਣਾ, ਜਲ ਨੇਤੀ। ਇਸ ਨਾਲ ਨੱਕ ਦੀ ਸਫਾਈ ਹੁੰਦੀ ਹੈ। ਸੂਤ੍ਰ ਨੇਤੀ–ਅਣਵਟੇ ਧਾਗਿਆਂ ਦੀ ਡੋਰੀ ਨਕ ਵਿਚੋਂ ਚੜ੍ਹਾਕੇ ਮੂੰਹ ਰਾਹ ਬਾਹਰ ਕਢਣੀ। ਇਸ ਨਾਲ ਨੱਕ ਤੇ ਗਲੇ ਦੀ ਸਫਾਈ ਹੁੰਦੀ ਹੈ।

3. ਵਸਤੀ : ਇਹ ਵੀ ਦੋ ਤਰ੍ਹਾਂ ਦੀ ਹੈ: ਪਵਣ ਅਤੇ ਜਲ ਵਸਤੀ। ਪਵਣ ਵਸਤੀ ਵਿਚ ਨਿਉਲੀ ਕਰਮ ਰਾਹੀਂ ਅਪਾਨ ਵਾਯੂ ਨੂੰ ਉਪਰ ਖਿਚ ਕੇ ਮਯੂਰ ਆਸਣ ਰਾਹੀਂ ਬਾਹਰ ਕੱਢਣਾ। ਇਹ ਪਵਣ ਵਸਤੀ ਹੈ। ਜਲ ਵਸਤੀ ਵਿਚ ਨਾਭੀ ਤਕ ਉਤਕੁਟਾਸਨ ਬੈਠ ਕੇ ਛੇ ਉਂਗਲ ਲੰਬੀ, ਛੇ ਉਂਗਲ ਮੋਟੀ ਥੋਥੇ ਬਾਂਸ ਦੀ ਨਲਕੀ ਲੈ ਕੇ ਚਾਰ ਉਂਗਲ ਗੁਦਾ ਵਿਚ ਚੜਾਉਣੀ ਤੇ ਪ੍ਰਾਣਾਂ ਦੇ ਬਲ ਨਾਲ ਉਸ ਰਾਹੀ ਜਲ ਖਿਚ ਕੇ ਆਂਤੜੀ ਸਾਫ਼ ਕਰਨੀ। ਇਸ ਨੂੰ ਜਲ ਵਸਤੀ ਕਹਿੰਦੇ ਹਨ।

4. ਤ੍ਰਾਟਕ: ਇਕਾਗਰ ਚਿੱਤ ਹੋ ਕੇ ਬਿਨਾਂ ਅਖ ਝਮਕਾਏ ਕਿਸੇ ਇਕ ਬਿੰਦੂ ਤੇ ਨਜ਼ਰ ਟਿਕਾ ਕੇ ਇਕ ਟਕ ਉਦੋਂ ਤਕ ਦੇਖਦੇ ਰਹਿਣਾ ਕਿ ਜਿਥੋਂ ਤਕ ਅੱਖ ਵਿਚੋਂ ਹੰਝੂ ਨਾ ਡਿਗ ਪਏ। ਇਸ ਨਾਲ ਅੱਖ ਦੀ ਸਫਾਈ ਹੁੰਦੀ ਹੈ।

5. ਨਿਉਲੀ : ਮੋਢਿਆਂ ਨੂੰ ਝੁਕਾ ਪੇਟ ਨੂੰ ਬੜੀ ਤੇਜ਼ੀ ਨਾਲ ਸਜਿਉ ਖੱਬੇ ਤੇ ਖੱਬਿਉਂ ਸੱਜੇ ਘੁੰਮਾਉਣਾ। ਇਸ ਨਾਲ ਪੇਟ ਦੀ ਸਫਾਈ ਹੁੰਦੀ ਹੈ।

6. ਕਪਾਲਭਾਤੀ : ਲੁਹਾਰ ਦੀ ਧੌਂਕਦੀ ਦੀ ਤਰ੍ਹਾਂ ਤੇਜ਼ੀ ਨਾਲ ਸਾਹ ਨੂੰ ਬਾਹਰ ਕੱਢਣਾ (ਰੇਚਕ) ਤੇ ਅੰਦਰ ਲਿਜਾਣਾ (ਪੂਰਕ) ਕਪਾਲ ਭਾਤੀ ਕਰਮ ਹੈ। ਇਸ ਨਾਲ ਕਫ਼ ਰੋਗ ਦਾ ਨਾਸ ਹੁੰਦਾ ਹੈ।

2. ਛੇ ਚੱਕਰਾਂ ਦਾ ਵੇਰਵਾ

(ੳ) ਮੂਲਾਧਾਰ ਚੱਕਰ : ਇਹ ਚੱਕਰ ਰੀੜ ਦੀ ਹੱਡੀ ਦੇ ਹੇਠਲੇਂ ਸਿਰੇ 'ਗੰਦ ਮੂਲ' ਵਿਚ ਲਗਾ ਹੋਇਆ ਹੈ ਜੋ ਗੁਦਾ ਅਤੇ ਲਿੰਗ ਦੇ ਵਿਚਕਾਰ ਹੈ। ਇਸ ਚੱਕਰ ਦੇ ਮੂਲ ਦਾ ਰੰਗ ਲਾਲ ਹੈ ਤੇ ਇਸਦੀਆਂ ਚਾਰ ਪੱਤੀਆਂ ਹਨ। ਇਸਦਾ ਅਕਾਰ ਚੱਕਰ-ਕੋਣ ਹੈ ਤੇ ਰੰਗ ਪੀਲਾ ਹੈ। ਇਸ ਰਾਹੀਂ ਪ੍ਰਿਥਵੀ ਤੱਤ ਦੀ ਪ੍ਰਾਪਤੀ ਹੁੰਦੀ ਹੈ। ਇਸ ਯੰਤਰ ਦੇ ਵਿਚਕਾਰ ਸਵੈ ਭੂੰ ਲਿੰਗ ਹੈ ਜਿਸ ਦੇ ਆਲੇ ਦੁਆਲੇ ਕੁੰਡਲਿਨੀ ਸ਼ਕਤੀ ਸੱਪ ਵਾਂਗ ਲਪੇਟੀ ਹੋਈ ਹੈ। ਇਸਨੇ ਆਪਣੀ ਪੂਛ ਮੰਹ ਵਿਚ ਲੈ ਰਖੀ ਹੈ। ਯੋਗੀ ਪ੍ਰਾਣਾਯਾਮ ਰਾਹੀਂ ਇਸ ਨੂੰ ਜਗਾਉਂਦਾ ਹੈ ਇਹ ਜਦ ਜਾਗ ਜਾਂਦੀ ਹੈ ਤੇ ਰੀੜ ਦੀ ਹੱਡੀ ਵਿਚ ਤੁਰਦੀ ਹੋਈ ਉਪਰ ਨੂੰ ਜਾਂਦੀ ਹੈ।

ਅ) ਸਵੈਧਿਸਠਾਨ ਚੱਕਰ : ਇਸ ਚੱਕਰ ਦੀ ਸਥਿਤੀ ਲਿੰਗ ਸਥਾਨ ਦੇ ਸਾਹਮਣੇ

ਹੈ। ਇਸ ਦੇ ਕਮਲ ਦਾ ਰੰਗ ਸੰਧੂਰੀ ਹੈ। ਇਸ ਦੀਆਂ ਛੇ ਪੱਤੀਆਂ ਹਨ। ਇਸ ਦੀ ਸ਼ਕਲ ਅੱਧੇ ਚੰਨ ਵਰਗੀ ਹੈ। ਇਹ ਜਲ ਤੱਤ ਪ੍ਰਦਾਨ ਕਰਦਾ ਹੈ।

ੲ) ਮਣਿਪੂਰਕਾ ਚੱਕਰ : ਇਹ ਚੱਕਰ ਧੁੰਨੀ ਦੇ ਸਾਹਮਣੇ ਹੈ ਤੇ ਰੀੜ੍ਹ ਦੀ ਹੱਡੀ ਵਿਚ ਇਸਦੀਆਂ 10 ਪੱਤੀਆਂ ਹਨ ਤੇ ਰੰਗ ਨੀਲਾ ਹੈ। ਇਸਦਾ ਯੰਤ੍ਰ ਤ੍ਰਿਕੋਣ ਹੈ। ਇਹ ਅਗਨੀ ਦਾ ਤੱਤ ਪ੍ਰਦਾਤਾ ਹੈ।

ਸ) ਅਨਾਹਤ ਚੱਕਰ : ਇਸ ਦਾ ਅਸਥਾਨ ਹਿਰਦੇ ਦੇ ਸਾਹਮਣੇ ਹੈ। ਇਸਦਾ ਰੰਗ ਅਰੁਣ ਤੇ ਪੱਤੀਆਂ 12 ਹਨ। ਇਸ ਚੱਕਰ ਦਾ ਯੰਤ੍ਰ ਧੂੰਆਂ ਰੰਗਾਂ ਹੈ। ਇਸ ਵਿਚ ਬਿਜਲੀ ਵਰਗਾ ਪ੍ਰਕਾਸ਼ ਹੈ।

ਹ) ਵਿਸ਼ੁਧ ਚੱਕਰ : ਇਹ ਸੋਲਾਂ ਪੱਤੀਆਂ ਵਾਲਾ ਕਮਲ ਹੈ ਤੇ ਧੂੰਏਂ ਰੰਗ ਦਾ ਸੁਆਮੀ ਹੈ। ਇਸਦਾ ਯੰਤ੍ਰ ਪੂਰਣ ਚੰਦ੍ਰਕਾਰ ਹੈ। ਇਹ ਅਕਾਸ਼ ਤੱਤ ਦਾ ਪ੍ਰਦਾਤਾ ਹੈ ਤੇ ਪੂਰਣ ਚੰਦ੍ਰਮਾ ਦੇ ਚਾਨਣ ਨਾਲ ਦਮਕ ਰਿਹਾ ਹੈ। ਇਸ ਦੀ ਸਥਿਤੀ ਕੰਠ ਵਿਚ ਹੈ।

ਕ) ਆਗਿਆ ਚੱਕਰ : ਇਹ ਦੋਹਾਂ ਭਵਾਂ ਦੇ ਵਿਚਕਾਰ ਬ੍ਰਹਮਨਾੜੀ ਵਿਚ ਹੈ। ਇਸ ਦਾ ਰੰਗ ਚਿੱਟਾ, ਪੱਤੀਆਂ ਦੋ ਹਨ।

ਇਹਨਾਂ ਛੇ ਚੱਕਰਾਂ ਤੋਂ ਬਾਅਦ ਕੰਗਰੋੜ ਦੀ ਹੱਡੀ ਦੇ ਸਿਰੇ ਤੇ 'ਸਹੰਸਰ ਦਲ' ਵਾਲਾ ਸਹੰਸਰਾ ਚੱਕਰ ਹੈ। ਇਸ ਚੱਕਰ ਦਾ ਰੰਗ ਸਫੈਦ ਹੈ। ਇਸ ਦੀਆਂ ਹਜ਼ਾਰ ਪੱਤੀਆਂ ਹਨ। ਪਰਮ ਸ਼ਿਵ ਨਾਲ ਕੁੰਡਲਿਨੀ ਸ਼ਕਤੀ ਦਾ ਸੰਜੋਗ ਹੀ ਲੈਯ-ਜੋਗ ਦਾ ਉਦੇਸ਼ ਹੈ। ਇਹੋ ਦਸਮ ਦੁਆਰ ਹੈ। ਖਟ ਚੱਕਰ ਤੋਂ ਬਾਅਦ ਹੀ ਇਸ ਦੀ ਪ੍ਰਾਪਤੀ ਹੁੰਦੀ ਹੈ। ਜੋਗੀ ਇਸ ਨੂੰ ਪ੍ਰੇਮ ਜੋਤੀ ਦਾ ਸਿੰਘਾਸਨ ਮੰਨਦੇ ਹਨ।

# ਅੰਤਿਕਾ III

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ-ਬੁਣਤੀ ਵਿਚ ਲਗਭਗ ਇਕੱਠੇ ਹੀ ਆਇਆ ਹੈ :

ਖਟ ਸ਼ਾਸਤ੍ਰ ਸਿਮ੍ਰਿਤਿ ਵਖਿਆਨ॥

ਇਥੇ ਛੇ ਸ਼ਾਸਤਰਾਂ ਦੇ ਨਾਵਾਂ ਦੀ ਜਾਣ-ਪਛਾਣ ਕਰਾਉਣੀ ਜ਼ਰੂਰੀ ਹੈ। ਇਹ ਛੇ ਹਨ :

ਛੇ ਸ਼ਾਸਤਰ

1.1 ਨਿਆਇ ਸ਼ਾਸਤਰ ਪੰਜ ਇੰਦ੍ਰੀਆਂ ਦੀ ਬਜਾਏ ਛੇ ਇੰਦ੍ਰੀਆਂ ਮੰਨਦੇ ਹਨ। ਉਸ ਅਨੁਸਾਰ ਛੇ ਇੰਦ੍ਰੀਆਂ ਤੇ ਉਹਨਾਂ ਦੇ ਛੇ ਵਿਸ਼ੇ ਤੇ ਉਹਨਾਂ ਦੇ ਅਗੋਂ ਛੇ ਗਿਆਨ। ਕੁਲ ਹੋ ਗਏ ਅਠਾਰਾਂ, ਇਨਾਂ ਨਾਲ ਦੁਖ, ਸੁਖ ਅਤੇ ਮਨ ਜੋੜਕੇ ਹੋ ਗਏ ਇੱਕੀ ਜਦੋਂ ਇੱਕੀ ਪ੍ਰਕਾਰ ਦੇ ਦੁਖਾਂ ਦੇ ਨਾਸ ਹੁੰਦਾ ਹੈ ਤਾਂ ਮੁਕਤੀ ਪ੍ਰਾਪਤ ਹੁੰਦੀ ਹੈ।

1.2 ਵੈਸ਼ਿਸ਼ਕ ਮਤ ਵਾਲੇ ਕਹਿੰਦੇ ਹਨ ਜੇ ਜੀਵਆਤਮਾ ਆਪਣੇ ਅਭਿਆਸ ਅਤੇ ਵਿਚਾਰ ਨਾਲ ਨੌਂ ਗੱਲਾਂ ਤੋਂ ਪਿਛੇ ਹੱਟ ਜਾਵੇ ਜਾਂ ਇਹਨਾਂ ਤੋਂ ਮੁਕਤ ਹੋ ਜਾਵੇ ਤਾਂ ਉਸਨੂੰ ਮੁਕਤੀ ਪ੍ਰਾਪਤੀ ਹੋ ਜਾਂਦੀ ਹੈ। ਇਹ ਨੌਂ ਹਨ : ਗਿਆਨ, ਸੁਖ, ਦੁਖ, ਇੱਛਾ, ਦਵੈਸ਼, ਪ੍ਰਯਤਨ, ਧਰਮ, ਅਧਰਮ ਅਤੇ ਭਾਵਨਾ।

1.3 ਸਾਂਖ ਮਤ ਅਨੁਸਾਰ ਜੀਵ ਨੂੰ ਪੁਰਖ ਅਤੇ ਪ੍ਰਕ੍ਰਿਤੀ ਦਾ ਅੱਡ ਅੱਡ ਗਿਆਨ ਪ੍ਰਾਪਤ ਹੋਣ ਨਾਲ ਉਸਨੂੰ ਅਧਿਆਤਮਕ, ਅਧਿਭੌਤਕ ਅਤੇ ਅਧਦੈਵਿਕ ਤਿੰਨ ਤਰ੍ਹਾਂ ਦੇ ਦੁਖ ਹੁੰਦੇ ਹਨ। ਇਹਨਾਂ ਤਿੰਨਾਂ ਤੋਂ ਪੂਰੀ ਤਰ੍ਹਾਂ ਮੁਕਤ ਹੋ ਜਾਣਾ ਹੀ ਮੁਕਤੀ ਹੈ।

1.4 ਜੋਗਮਤ ਪੰਜ ਤਰ੍ਹਾਂ ਦੇ ਕਲੇਸ਼ਾਂ : ਅਵਿਦਿਆ, ਹਉਮੈ, ਮੋਹ, ਵੈਰ, ਅਭਿਨਿਵੇਸ਼ ਤੋਂ ਛੁਟਕਾਰਾ ਕੇਵਲ ਸਮਾਧੀ ਦੁਆਰਾ ਹੀ ਪ੍ਰਾਪਤ ਹੋ ਸਕਦਾ ਹੈ ਉਪਰੰਤ ਆਤਮਾ ਅਤੇ ਜੀਵ ਨੂੰ ਸੁਤੰਤਰਤਾ ਪ੍ਰਾਪਤ ਹੋਣ ਨੂੰ ਹੀ ਮੁਕਤੀ ਮੰਨਦਾ ਹੈ।

1.5 ਵੇਦਾਂਤ ਅਨੁਸਾਰ ਆਤਮ ਗਿਆਨ ਦੁਆਰਾ ਉਪਾਧੀ ਦੂਰ ਕਰਕੇ ਹੀ ਜੀਵ ਬ੍ਰਹਮ ਨਾਲ ਅਭੇਦ ਹੋ ਸਕਦਾ ਹੈ। ਇਹ ਅਭੇਦਤਾ ਹੀ ਮੁਕਤੀ ਹੈ।

1.6 ਸ਼ੈਵ ਤੇ ਵੈਸ਼ਣਵ ਮਤ ਅਨੁਸਾਰ ਇਸ਼ਟ ਦਾ ਧਿਆਨ ਉਪਾਸਨਾ ਕਰਨ ਨਾਲ ਜਦੋਂ ਉਪਾਸਯ (ਪੂਜਿਆ ਜਾਂਦਾ) ਦੇਵਤਾ ਦੇ ਲੋਕ ਵਿਚ ਪੁੱਜ ਕੇ ਜੀਵ ਆਨੰਦ ਨੂੰ ਪ੍ਰਾਪਤ ਹੁੰਦਾ ਹੈ, ਉਹੋ ਹੀ ਮੁਕਤੀ ਹੈ।

ਸਿੰਮ੍ਰਿਤਿ

ਸਿੰਮ੍ਰਿਤਿ ਸ਼ਬਦ ਦਾ ਅਰਥ ਹੈ ਯਾਦਾਸ਼ਤ ਪਰ ਹੁਣ ਇਹ ਹਿੰਦੂ-ਧਰਮ ਦੇ ਉਨ੍ਹਾਂ

ਗ੍ਰੰਥਾਂ ਲਈ ਰੂੜ੍ਹ ਹੋ ਚੁਕਿਆ ਹੈ ਜੋ ਰਿਸ਼ੀਆਂ ਨੇ ਵੇਦ-ਵਾਕਾਂ ਨੂੰ ਯਾਦ ਕਰਕੇ ਉਹਨਾਂ ਦੇ ਉਪਦੇਸ਼ਾਂ ਨੂੰ ਲਿਖੇ ਹਨ। ਆਪਣੇ ਮੂਲ ਵਿਚ ਇਹ ਧਾਰਮਿਕ, ਨੈਤਿਕ ਉਪਦੇਸ਼ਾਂ ਨਾਲ ਸੰਬੰਧਿਤ ਹਨ। ਸਿੰਮ੍ਰਿਤੀਆਂ ਦੀ ਸੰਖਿਆ 31 ਤਕ ਪੁੱਜ ਚੁੱਕੀ ਹੈ। ਗੁਰੂ ਸਾਹਿਬਾਨ ਨੇ ਇਹਨਾਂ ਦੇ ਉਪਦੇਸ਼ਾਤਮਕ ਅੰਸ਼ ਵਲ ਸੰਕੇਤ ਕੀਤਾ ਹੈ। ਇਹਨਾਂ ਦੇ ਨਾਮ ਹਨ :

ਮਨੁ ਸਿੰਮ੍ਰਤੀ, ਯਾਗਯਵਲਕਯ, ਲਘੁ ਅਤ੍ਰੀ, ਅਤ੍ਰੀ ਵ੍ਰਿਧੱ ਅਤ੍ਰੀ ਵਿਸ਼ਨ, ਲਘੁਹਾਰੀਤ, ਵ੍ਰਿੱਧ ਹਾਰੀਤ, ਔਸ਼ਨਸ, ਔਸ਼ਨਸ ਸੰਹਿਤਾ, ਆਂਗਰਸ, ਯਮ, ਆਪਸ੍ਤੰਬ, ਸੰਵਤੰ, ਕਾਤਯਾਯ, ਬ੍ਰਿਹਸਪਤਿ ਪਾਰਾਸ਼ਰ, ਵ੍ਰਿਹਤ ਪਰਾਸ਼ਰੀ, ਵਿਆਸ, ਲਘੂ ਵਿਆਸ, ਸ਼ੰਖ, ਲਿਖਿਤ, ਦਕ, ਗੌਤਮ, ਬ੍ਰਿਧ ਗੌਤਮ, ਸ਼ਾਤਾਤਪ, ਵਾਸਿਸ਼ਟ, ਪੁਲਸੂਯ ਬੁਧ, ਕਸ਼ਯਪ, ਅਤੇ ਨਾਰਦ ਸਿੰਮ੍ਰਤੀ ਆਦਿ।

# ਸਹਾਇਕ ਪੁਸਤਕ ਸੂਚੀ


1. ਸੇਵਾ ਦਾਸ – *ਪਰਚੀਆਂ*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1963
2. ਸੁਰਿੰਦਰ ਸਿੰਘ ਕੋਹਲੀ – *ਪੰਜਾਬੀ ਸਾਹਿਤ ਦਾ ਇਤਿਹਾਸ*, ਲਾਹੌਰ ਬੁਕ ਸ਼ਾਪ, ਲੁਧਿਆਣਾ, 1955
3. ਸ਼ਮਸ਼ੇਰ ਸਿੰਘ ਅਸ਼ੋਕ – *ਮਾਧਵਨਲ ਕਾਮ ਕੰਦਲਾ ਤੇ ਰਾਗ ਮਾਲਾ ਨਿਰਣਯ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1965
4. ਸ਼ੰਕਰ ਦੇਵ ਅਵਤਰੇ – *ਅਲੰਕਾਰ ਅਤੇ ਅਲੰਕਾਰਯ 2 ਸੰਪ੍ਰਦਾਇ* ਅਲੋਚਨਾ ਅੰਕ, 26 ਅਪ੍ਰੈਲ 1959
5. ਗੁਰਬਖਸ਼ ਸਿੰਘ ਕੇਸਰੀ – *ਸੰਖਿਆ ਕੋਸ਼*, ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ, 1961
6. *ਸ਼ਬਦ ਜੋੜ ਕੋਸ਼* – ਪੰਜਾਬੀ ਯੂਨੀਵਰਸਟੀ, ਪਟਿਆਲਾ, 1968
7. *ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼*, ਡਾ. ਚਰਨ ਸਿੰਘ – ਖਾਲਸਾ ਟੈਕਟ ਸੁਸਾਇਟੀ, ਅੰਮ੍ਰਿਤਸਰ, 1939
8. ਕਾਹਨ ਸਿੰਘ ਨਾਭਾ – *ਮਹਾਨ ਕੋਸ਼*, ਭਾਸ਼ਾ ਵਿਭਾਗ, ਪੰਜਾਬ, ਪਟਿਆਲਾ, 1926
9. ਕੌਰ ਸਿੰਘ ਅਕਾਲੀ – *ਗੁਰ ਸ਼ਬਦ ਰਤਨ ਪ੍ਰਕਾਸ਼*, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1970
10. *ਗੁਰੂ ਗ੍ਰੰਥ ਸਾਹਿਬ*, ਸਬਦਾਰਥ, ਸ਼੍ਰੋਮਣੀ ਕਮੇਟੀ, ਅੰਮ੍ਰਿਤਸਰ ਭਾਗ 1, 2, 3, 4, 1964
11. *ਗੁਰੂ ਗ੍ਰੰਥ ਸਾਹਿਬ ਸੰਕੇਤ ਕੋਸ਼*, ਪੰਜਾਬੀ ਯੂਨੀਵਰਸਟੀ, ਪਟਿਆਲਾ
12. ਗੁਰੂ ਗੋਬਿੰਦ ਸਿੰਘ, *ਸਰਬ ਲੋਹ ਗ੍ਰੰਥ* ।
13. ਗਿਆਨੀ ਗੁਰਦਿੱਤ ਸਿੰਘ, *ਇਤਿਹਾਸ ਸ੍ਰੀ ਗੁਰੂ ਗ੍ਰੰਥ ਸਾਹਿਬ*
14. ਡਾ. ਤਾਰਨ ਸਿੰਘ – *ਗੁਰੂ ਨਾਨਕ ਚਿੰਤਨ ਕਲਾ*, ਕਸਤੂਰੀ ਐਂਡ ਸੰਨਜ਼, ਅੰਮ੍ਰਿਤਸਰ, 1963
15. ਬੇਦੀ ਕਾਲਾ ਸਿੰਘ – *ਗੁਰੂ ਨਾਨਕ ਭਾਸ਼ਾ*, ਪੰਜਾਬੀ ਪ੍ਰਕਾਸ਼ਨ, 1965
16. ਧਰੇਂਦਰ ਵਰਮਾ – *ਹਿੰਦੀ ਸਾਹਿਤ ਕੋਸ਼*, ਭਾਗ ਪਹਿਲਾ, ਗਿਆਨ ਮੰਡਲ, ਵਾਰਾਣਸੀ 2020 ਬਿ:
17. ਰਾਮਚੰਦ੍ਰ ਸ਼ੁਕਲ – *ਹਿੰਦੀ ਸਾਹਿਤ ਦਾ ਇਤਿਹਾਸ*, ਨਗਰ ਪ੍ਰਚਾਰਣੀ ਸਭਾ, ਕਾਸ਼ੀ, 2515 ਬਿ੍.
18. ਰਾਮ ਦਹਿਨ ਮਿਸ਼ਰ – *ਕਾਵਿ ਦਰਪਣ*, ਗ੍ਰੰਥ ਮਾਲਾ ਕਾਰਯਾਲਯ, ਪਟਨਾ, 1960
19. ਪੁਤੂ ਲਾਲ – *ਆਧੁਨਿਕ ਹਿੰਦੀ ਕਾਵਿ ਮੇਂ ਛੰਦ ਯੋਜਨਾ*, ਲਖਨਊ, ਵਿਸ਼ਵ ਵਿਦਾਲਯ, 2024 ਬਿ੍.
20. *Casrell's Encyclopaedia of Libterature.*
21. Wimsatt William K JR & Broks Cleanth, *Literary Criticism, A Short History,* Oxford, New Delhi, 1964